# ਜੀਵਨ ਬਿਰਤਾਂਤ

## ਅਕਾਲੀ ਕੌਰ ਸਿੰਘ ਨਿਹੰਗ



ਅਤਰ ਸਿੰਘ

ਜੀਵਨ ਬਿਰਤਾਂਤ ਅਕਾਲੀ ਕੌਰ ਸਿੰਘ ਨਿਹੰਗ

ਪਿਆਰ ਸਤਿਕਾਰ ਭੇਟਾ

ਕੋਈ ਗੁਰ ਸਿਖ, ਅਕਾਲੀ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਮਾਰਗ ਤੇ ਆਪ ਚੱਲੇ ਤੇ ਕਿਸੇ ਹੋਰ ਨੂੰ ਅਜਿਹੀ ਪ੍ਰੇਰਨਾ ਦੇਵੇ ਇਹੋ ਇਸ ਪੁਸਤਕ ਦੇ ਲਿਖਣ ਦਾ ਨਿਸ਼ਾਨਾ [illegible] ਹੈ। ਗਿਆਨੀ ਨਰਿੰਦਰ ਸਿੰਘ ਜੀ ਘੜੂੰਆਂ ਨੇੜੇ ਚੰਡੀਗੜ੍ਹ ਨੂੰ ਸਤਿਕਾਰ ਸਹਿਤ ਭੇਟ ਕਰਦੇ ਹਾਂ

ਵਲੋਂ

ਅਤਰ ਸਿੰਘ
ਭਗਵੰਤ ਕੌਰ
12/4/79

ਜੀਵਨ ਚਰਿੱਤ੍ਰ

# ਅਕਾਲੀ ਕੌਰ ਸਿੰਘ ਨਿਹੰਗ

ਲੇਖਕ

ਸ. ਅਤਰ ਸਿੰਘ

ਪ੍ਰਕਾਸ਼ਕ ਭਾਗਵੰਤ ਕੌਰ, ਚੰਡੀਗੜ੍ਹ

## ਸਮਰਪਣ

੧੯੪੭ ਦੇ ਘਲੂਘਾਰੇ ਦੇ ਪੀੜਤਾਂ, ਅਨਾਥਾਂ, ਵਿਧਿਵਾਵਾਂ

ਨੂੰ

ਜਿਨ੍ਹਾਂ ਦੀ ਸੇਵਾ ਕਰਦਿਆਂ ਅਕਾਲੀ ਜੀ ਨੇ ਜੀਵਨ ਆਹੂਤੀ ਪਾਈ

# ਤਸਵੀਰਾਂ ਦਾ ਤਤਕਰਾ

# ਲੇਖ ਸੂਚੀ




ਅਕਾਲੀ ਜੀ ਸਦਾ ਚੜ੍ਹਦੀਆਂ ਕਲਾਂ ਵਿਚ ।

# ਮੁਖ ਬੰਦ

ਅਜ ਭਾਰਤ ਵਿਚ ਅਸੀਂ ਦੌਲਤ ਅਤੇ ਤਾਕਤ ਦੇ ਪੁਜਾਰੀ ਹੋ ਗਏ ਹਾਂ ਤਾਕਤ ਸਿਅਸਤਦਾਨ ਦੇ ਹਥ ਹੈ । ਸਰਕਾਰ ਦਾ ਦਖਲ ਹਰ ਕੰਮ ਵਿਚ ਹੈ । ਲੋਕਾਂ ਨੂੰ ਗਰਜਾਂ ਹਨ ਆਪਣੇ ਸੁਆਰਥ ਲਈ ਆਮ ਆਦਮੀਆ ਨੂੰ ਸਿਆਸਤ-ਦਾਨ ਦੀ ਮੁਹਤਾਜੀ ਕਰਨੀ ਪੈਂਦੀ ਹੈ ।

ਦੂਸਰੀ ਤਾਕਤ ਧੰਨਵਾਨ ਕੋਲ ਹੈ । ਜੋ ਆਪਣੀ ਦੌਲਤ ਦੇ ਬਲ ਬਤੇ ਆਪਣਾ ਕੰਮ ਕਢ ਲੈਂਦਾ ਹੈ । ਸਿਆਸਤਦਾਨ ਨੂੰ ਆਪਣੇ ਇਲੈਕਸ਼ਨ ਲਈ ਧਨ ਦੀ ਲੋੜ ਰਹਿੰਦੀ ਹੈ । ਭਾਵੇਂ ਉਹ ਧਨਾਢ ਨੂੰ ਅਗੇ ਪਿੜੇ ਗਾਲੀ ਵੀ ਕਢਦਾ ਰਹੇ ਪਰ ਲੋੜ ਵੇਲੇ ਫਿਰ ਧਨਾਢ ਪਾਸੋ ਰੁਪੈ ਦੀ ਮੰਗ ਕਰ ਹੀ ਲੈਦਾ ਹੈ । ਅਤੇ ਧੰਨਵਾਨ ਵੀ ਰੁਪੈ ਦੇ ਕੇ ਸਿਆਸਤਦਾਨ ਦੀ ਅਖ ਨੀਵੀ ਕਰ ਲੈਦਾ ਹੈ । ਫਿਰ ਅਪਣੇ ਕਾਰੋਬਾਰ ਲਈ ਅਤੇ ਵਧੇਰੇ ਧਨ ਬਨਾਣ ਲਈ ਧਨਵਾਨ ਸਿਆਸਤ-ਦਾਨ ਨੂੰ ਵਰਤ ਲੈਦਾ ਹੈ ।

ਪੁਰਾਤਨ ਭਾਰਤ ਦੀ ਸੰਸਕ੍ਰਿਤੀ ਅਨੁਸਾਰ ਸੇਵਾ ਅਤੇ ਕੁਰਬਾਨੀ ਦਾ ਮੁਲ ਜ਼ਿਆਦਾ ਸੀ । ਬਾਦਸ਼ਾਹਾਂ ਨੇ ਅਪਣੇ ਤਾਜ ਤਖਤ ਛਡੇ, ਕੇਵਲ ਜ਼ਨਤਾ ਦਾ ਦੁਖ ਵੰਡਣ ਲਈ ਅਤੇ ਸੇਵਾ ਕਰਨ ਲਈ । ਤਿਆਗ ਤੋਂ ਬਿਨਾਂ ਸੇਵਾ ਨਹੀਂ ਹੋ ਸਕਦੀ । ਤਿਆਗ, ਧਰਮ ਹੀ ਸਿਖਾ ਸਕਦਾ ਹੈ । ਧਰਮ ਦੀ ਪਕੜ ਅਜ ਘਟ ਰਹੀ ਹੈ ਅਤੇ ਹੁਣ ਦਾ ਯੁਗ ਮੁਕਾਬਲੇ ਅਤੇ ਝਗੜੇ ਦਾ ਰਹਿ ਗਿਆ ਹੈ । ਧਰਮ ਹੀਨ ਹਿਰਦਾ ਕਦੀ ਸ਼ਾਂਤ ਨਹੀਂ ਹੋ ਸਕਦਾ ਜਿਤਨਾ ਉਸ ਨੂੰ ਮਿਲਦਾ ਜਾਏਗਾ, ਉਤਨੀ ਹੀ ਉਸਦੀ ਭੁਖ ਵਧਦੀ ਜਾਏਗੀ । ਫਿਰ ਵੀ ਕੋਈ "ਹਰਿਓ ਬੂਟ ਰਹਿਓ ਰੀ" ਅਨੁਸਾਰ ਕਦੀ ਕਦਾਂਈ ਐਸਾ ਇਨਸਾਨ ਲਭ ਹੀ ਪੈਦਾ ਹੈ ਜਿਸ ਨੂੰ ਦੌਲਤ ਦਾ ਮੋਹ ਭਰਮਾ ਨਹੀਂ ਸਕਦਾ, ਸਰੀਰਕ ਸੁੱਖ ਉਸ ਨੂੰ ਆਪਣੇ ਮਿਸ਼ਨ ਤੋਂ ਲਾਂਭੇ ਨਹੀਂ ਕਰ ਸਕਦੇ. ਇਸਤਰੀ ਦਾ ਮੋਹ ਉਸ ਨੂੰ ਫਿਸਲਾ ਨਹੀਂ ਸਕਦਾ । ਉਹ ਨਿਧੜਕ ਨੱਗ ਮਨੰਗ ਅਪਣੀ ਸੇਧੇ ਤੁਰ ਕੇ ਪੂਰਨੇ ਪਾ ਜਾਂਦਾ ਹੈ ਜਿਸ ਤੋਂ ਹੋਰਨਾ ਨੂੰ ਪ੍ਰੇਰਨਾ ਮਿਲਦੀ ਹੈ ।

ਅਜੇਹਾ ਇਨਸਾਨ ੧੧ ਫਗਣ ੧੯੪੩ ਬਿਕ੍ਰਮੀ ਨੂੰ ਪਿੰਡ ਚਕਾਰ ਰਿਆ-ਸਤ ਕਸ਼ਮੀਰ ਵਿਚ ਜੰਮਿਆ ਅਤੇ ਪਿਛੇ ਅਕਾਲੀ ਕੌਰ ਸਿੰਘ ਕ ਰਕੇ ਜਾਣਿਆ ਗਿਆ । ਉਸ ਨੇ ਬਹੁਤ ਫ਼ੋਟੋ ਨਹੀਂ ਖਿਚਵਾਏ, ਅਖਬਾਰਾਂ ਵਿਚ ਪਬਲਿਸ਼ਿਟੀ

ਨਹੀਂ ਕਰਾਈ, ਬਲਕਿ ਪਿਛੇ ਰਹਿ ਕੇ ਨਿਰੋਲ ਸੇਵਾ ਵਿਚ ਆਪਣੀ ਜ਼ਿੰਦਗੀ ਗੁਜ਼ਾਰੀ । ਨਿਹੰਗ ਦਾ ਬਾਣਾ ਪਹਿਨਿਆ, ਪੰਜ ਕਕਾਰ ਦੀ ਰਹਤ ਰਖ ਕੇ ਇਕ ਨਮੂਨੇ ਦਾ ਜੀਵਨ ਬਿਤਾਇਆ । ਸ਼ਾਦੀ ਕਰਨੀ ਪਈ, ਪਰ ਔਰਤ ਦੇ ਰੂਪ ਨੇ ਭਰਮਾਇਆ ਨਹੀਂ, ਦੌਲਤ ਬਹੁਤ ਇਕੱਤਰ ਕੀਤੀ, ਪਰ ਜਿਸ ਕੰਮ ਲਈ ਇਕੱਠੀ ਕੀਤੀ ਉਸੇ ਲਈ ਖਰਚ ਕੀਤੀ । ਅਪਣਾ ਜੀਵਨ ਸਾਦਾ, ਕਪੜਾ ਮੋਟਾ, ਖੁਰਾਕ ਕੇਵਲ ਪੇਟ ਦੀ ਅਗਨ ਬੁਝਾਨ ਜੋਗੀ, ਬਿਹਗਮ ਰਹਣੀ, ਸੇਵਾ ਕਰਨ ਲਈ ਅਜ ਇਥੇ ਤਾਂ ਕਲ ਦੂਸਰੀ ਥਾਂ, ਚਿਹਰਾ ਨੂੰਰਾਨੀ ਚਮਕਦਾ, ਜਲਾਲ ਨਾਮ ਖੁਮਾਰੀ ਵਾਲਾ, ਨਿਮਰਤਾ, ਬੋਲ ਵਿਦਵਤਾ ਭਰੇ, ਜੀਭਾ ਮਿਠਾਸ ਭਰੀ ਦਲੀਲ ਜਿਤ ਲੈਂਣ ਵਾਲੀ, ਦਿਮਾਗ ਰੌਸ਼ਨ, ਹਿਰਦਾ ਸੁਧ ਅਤੇ ਕੋਮਲ, ਮਨ ਦੂਜੇ ਦਾ ਦੁਖ ਦੇਖ ਕੇ ਪਸੀਜਨ ਵਾਲਾ, ਦਿਲ ਦਰਯਾ ਵਰਗਾ ਚੌੜਾ, ਸਬਰ ਅਤੇ ਸ਼ੁਕਰ ਨਾਲ ਭਰਭੂਰ, ਰਬ ਤੇ ਭਰੋਸਾ ਅਥਾਹ, ਰਹਣੀ ਫਕੀਰਾਂ ਅਤੇ ਮਲੱਗਾਂ ਵਾਲੀ. ਇਖਲਾਕ ਅਤੇ ਆਚਰਨ ਬੇਦਾਗ, ਕੰਮ ਕਰਨ ਵਿਚ ਅਣੱਥਕ, ਕਥਨੀ ਅਤੇ ਕਰਨੀ ਦੇ ਸੂਰੇ, ਸਚ ਮੁਚ ਅਕਾਲੀ ਜੀ ਇਕ ਸੰਤ ਸਿਪਾਹੀ ਦਾ ਜੀਵਨ ਬਿਤਾ ਕੇ ਚਲੇ ਗਏ, ਪਰ ਨੇਕੀ ਸੇਵਾ ਅਤੇ ਕੁਰਬਾਨੀ ਦੀ ਇਕ ਮਿਸਾਲ ਛਡ ਗਏ ।

ਅਜੇਹੇ ਜੀਵਨ ਦਾ ਪਬਲਿਕ ਦੇ ਸਾਮਣੇ ਲਿਆਂਣਾ ਇਕ ਮਹਾਨ ਉਤਮ ਕੰਮ ਹੈ । ਉਨ੍ਹਾਂ ਦਾ ਜੀਵਨ "ਚਰਿਤ੍ਰ" ਜੋ ਛਾਪਿਆ ਜਾ ਰਿਹਾ ਹੈ, ਉਹ ਮੈਂ ਪੜ੍ਹਿਆ ਹੈ । ਇਸ ਵਿਚ ਅਕਾਲੀ ਜੀ ਦੀ ਦ੍ਰਿੜਤਾ, ਸਿਖੀ ਵਿਚ ਪੂਰਨ ਵਿਸ਼ਵਾਸ, ਗੁਰੂ ਤੇ ਭਰੋਸਾ, ਯਤੀਮ, ਵਿਧਵਾ, ਅਪਾਹਜ ਅਤੇ ਨਿਰਬਲ ਦੀ ਸੇਵਾ, ਕੋਟੀ ਦੀ ਵਿਦਵਤਾ, ਧੀਰਜ ਅਤੇ ਹਮਦਰਦੀ, ਆਪਣੇ ਆਪ ਤੇ ਕਸ਼ਟ ਸਹਨ ਦੀ ਸਮਰਥਾ, ਸਹਨ ਸ਼ੀਲਤਾ ਵੰਡ ਛਕਨ ਅਤੇ ਪਰਉਪਕਾਰ ਕਰਨ ਦੀ ਲਗਨ ਦੇ ਗੁਣ ਕਈ ਮਿਸਾਲਾ ਅਤੇ ਵਾਕਿਆਤ ਦਸ ਕੇ ਦਰਸਾਏ ਗਏ ਹਨ । ਲੇਖਕ ਨੇ ਮੇਹਨਤ ਕਰਕੇ ਖੋਜ ਕੀਤੀ ਹੈ ਅਤੇ ਹਰ ਥਾਂ ਕੋਈ ਮਿਸਾਲ ਦੇ ਕੇ ਹੀ ਨਤੀਜਾ ਕਢਿਆ ਹੈ ।

ਅਕਾਲੀ ਜੀ ਦਾ ,'ਜੀਵਨ ਚਰਿਤ੍ਰ" ਤਿਆਰ ਕਰਕੇ 'ਲੇਖਕ' ਨੇ ਸਮਾਜ ਦੀ ਯੋਗ ਸੇਵਾ ਕੀਤੀ ਹੈ । ਪੜ੍ਹਨ ਵਾਲੇ ਇਸ ਉਚੇ ਅਤੇ ਸੁਚੇ ਜੀਵਨ ਤੋਂ ਰੋਸ਼ਨੀ ਲੈ ਸਕਣਗੇ, ਪ੍ਰੇਰਨਾ ਮਿਲੇਗੀ ਜਿਸ ਨਾਲ ਹੋਰ ਕਈ ਜ਼ਿੰਦਗੀਆ ਵੀ ਪਲਟ ਸਕਦੀਆਂ ਹਨ ।

(ਹੁਕਮ ਸਿੰਘ)

ਮਿਤੀ ੨੦-੧੨-੧੯੬੯. (ਗਵਰਨਰ ਰਾਜਸਥਾਨ)

# ~~ਭੂਮਕਾ~~ ਬੇਨਤੀ

ਇਤਿਹਾਸ ਦੇ ਕਾਰਨਾਮੇਂ, ਬਜ਼ੁਰਗਾਂ ਦੇ ਤਜਰਬੇ, ਨਵੀਆਂ ਪੀੜ੍ਹੀਆਂ ਨੂੰ ਚਾਨਣ ਤੇ ਪ੍ਰੇਰਨਾ ਬਖਸ਼ਣ ਵਾਲੇ ਹੁੰਦੇ ਹਨ । ਜ਼ੇਹੜੀ ਕੌਮ ਅਪਣੇ ਬਜ਼ੁਰਗਾਂ ਦੀਆਂ ਯਾਦਾਂ ਨੂੰ ਤਾਜ਼ਾ ਕਰਦੀ ਰਹਿੰਦੀ ਹੈ, ਉਹ ਜ਼ੀਉਂਦੀ ਰਹਿੰਦੀ ਹੈ । ਸਿਖ ਪੰਥ ਦੀ ਸ਼ਾਨਦਾਰ ਤਾਰੀਖ਼ ਸਿਖੀ ਦਾ ਜੀਵਨ ਸੋਮਾ ਹੈ, ਜਿਸ ਨਾਲ ਕੌਮ ਦੀ ਫੁਲਵਾੜੀ ਸਰਸ਼ਬਜ਼ ਹੁੰਦੀ ਰਹਿੰਦੀ ਹੈ। ਗੁਰੂ ਸਾਹਿਬਾਨ ਤੋਂ ਇਲਾਵਾ ਸਿਖਾਂ ਦੇ ਹਠੀਆਂ, ਜਪੀਆਂ, ਤਪੀਆਂ, ਸਿੰਘਾਂ ਦਾ ਵੀ ਅਸੀਂ ਧਿਆਨ ਧਰ ਕੇ ਨਿਤ ਪ੍ਰੇਰਨਾਂ ਲੈਂਦੇ ਹਾਂ ।

ਮੈਨੂੰ ਪ੍ਰਸੰਤਾ ਹੈ ਕਿ ਇਕ ਅਜੇਹੇ ਹਠੀ ਤਪੀ ਸਿੰਘ ਸਾਹਿਬ ਜੀ ਦੀ ਜੀਵਨੀ ਲਿਖਣ ਦਾ ਸੁਭਾਗਾ ਸਮਾਂ ਮੈਨੂੰ ਪ੍ਰਾਪਤ ਹੋਇਆ ਹੈ, ਜਿਨ੍ਹਾਂ ਦੀ ਸਾਰੀ ਉਮਰ ਨਿਮਾਂਣ ਪੰਥ ਸੇਵਾ ਵਿਚ ਬੀਤੀ ਸੀ । ਅਕਾਲੀ ਕੌਰ ਸਿੰਘ ਜੀ ਦੀ ਘਾਲਣਾ ਤੇ ਸੇਵਾ ਤੋਂ ਸਿਖਾਂ ਵਿਚ ਕੌਣ ਵਾਕਫ਼ ਨਹੀਂ । ਉਹਨਾਂ ਦਾ ਅਸਲ ਅਸਥਾਨ ਤੇ ਆਸ਼੍ਰਮ ਭਾਵੇਂ ਪਾਕਸਤਾਨੀ ਕਸ਼ਮੀਰ ਵਿਚ ਰਹਿ ਗਿਆ ਹੈ, ਪਰ ਇਧਰ ਆ ਕੇ ਵੀ ਉਨ੍ਹਾਂ ਘਟ ਸੇਵਾ ਨਹੀਂ ਕੀਤੀ। ਉਹ ਵਿਧਵਾਂ, ਅਨਾਥਾਂ ਦਾ ਸਚਾ ਸਹਾਰਾ ਬਣੇ ਰਹੇ, ਤੇ ਇਸੀ ਲਗਨ ਵਿਚ ਆਪਣਾ ਆਖ਼ਰੀ ਸਬਾਸ ਤਕ ਲਗਾ ਦਿਤਾ ।

ਉਹਨਾਂ ਦਾ ਜੀਵਨ ਲਿਖਣਾ ਮੇਰੇ ਜਹੇ ਕਾਰੋਬਾਰੀ ਆਦਮੀ ਲਈ ਔਖਾ ਵੀ ਸੀ ਤੇ ਨਵਾਂ ਕੰਮ ਵੀ ਸੀ ਫਿਰ ਵੀ ਹੁਕਮ ਮੰਨ ਕੇ ਹਾਲਾਤ ਇਸ ਪੁਸਤਕ ਵਿਚ ਇਕਠੇ ਕਰ ਦਿਤੇ ਹਨ । ਆਸ਼ਾ ਹੈ ਕਿ ਪਾਠਕ ਤੇ ਅਕਾਲੀ ਜੀ ਦੇ ਪਰੇਮੀ ਸਜਣ ਇਸ ਤੋਂ ਲਾਭ ਉਠਾਉਣਗੇ ਤੇ ਅਗੇ ਲਈ ਤਰੁਟੀਆਂ ਦਸਕੇ, ਧਨਵਾਦੀ ਬਨਾਉਣਗੇ ।

ਇਹ ਜੀਵਨ ਲਿਖਤ ਵਿਚ ਤਾਂ ਉਤਨਾਂ ਸਮਾਂ ਨਹੀਂ ਲਗਿਆ ਜਿਤਨਾਂ ਇਸ ਦੀ ਛਪਾਈ ਵਿਚ ਲਗਾ । ਅਸਾਡੀ ਨਾ-ਤਜਰਬੇਕਾਰੀ ਕਰਕੇ ਕਈ ਗਲਾਂ ਸਾਡੇ ਲਈ ਜੋ ਹੋਰਨਾਂ ਲਈ ਮਾਮੂਲੀ ਹਨ ਪਹਾੜ ਸਿਧ ਹੋਈਆਂ । ਇਕ ਖਰੜਾ ਪ੍ਰੈਸ ਚੋਂ ਗੁਮ ਹੋ ਗਿਆ ਸੀ । ਗੁਮ ਹੋਏ ਖਰੜੇ ਵਿਚ ਹੋਰ ਕਈ ਘਟਨਾਵਾਂ ਦੇ ਚਿਟ ਨੋਟ ਪਿੰਨ ਕੀਤੇ ਸਨ ਜੋ ਕਿ ਛਪਣੋਂ ਰਹਿ ਗਏ । ਜੇ ਮੇਰੇ ਪਾਸ ਪਹਿਲੀ ਕਾਪੀ ਨਾ ਹੁੰਦੀ ਤਦ ਇਸ ਦਾ ਛਪਣਾ ਅਸੰਭਵ ਹੋ ਜਾਂਦਾ । ਦੋ ਤਿਨ ਪ੍ਰੈਸਾਂ ਵਿਚੋਂ ਛਾਪਣ ਕਾਰਨ ਹੋਰ ਵੀ ਕਈ ਕਿਸਮਾਂ ਦੀਆਂ ਮੁਸ਼ਕਲਾਂ ਪੇਸ਼ ਆਈਆਂ ਪਰ ਫਿਰ ਵੀ ਲਖ ਲਖ ਸ਼ੁਕਰ ਹੈ ਅਕਾਲ ਪੁਰਖ ਦਾ ਕਿ ਜਿਹੋ ਜਿਹਾ ਵੀ ਲਿਖਿਆ ਗਿਆ ਸੀ ਇਹ ਜੀਵਨ ਛਪ ਗਿਆ ਹੈ । ਹੁਣ ਹੋਰ ਲੇਖਕ-ਜਨ ਇਸ ਸਮਗਰੀ ਤੋਂ ਇਲਾਵਾ ਜੋ ਹੋਰ ਮਿਲੇ ਉਸਦੇ ਆਧਾਰ ਉਤੇ ਵਧੀਆ ਜੀਵਨੀ ਵੀ ਲਿਖ ਅਤੇ ਸੰਭਾਲ ਸਕਦੇ ਹਨ । ਆਸਾ ਹੈ ਉਹ ਉਦਮ ਕਰਨਗੇ ।

ਭਾਵੇਂ ਅਕਾਲੀ ਜੀ ਦੀ ਕੋਈ ਲਿਖਤੀ ਆਪਣੀ ਡਾਇਰੀ ਜਾਂ ਅਜੇਹੇ ਵੇਰਵੇ ਵਾਲਾ ਲੇਖ ਅਪਣੇ ਜੀਵਨ ਬਾਰੇ ਲਿਖਿਆ ਨਹੀਂ ਮਿਲਦਾ ਫਿਰ ਵੀ ਜੋ ਕੁਛ ਪ੍ਰਾਪਤ ਹੋ ਸਕਿਆ ਹੈ ਉਹ ਪਾਠਕਾਂ ਦੇ ਹਾਜ਼ਰ ਕਰ ਦਿਤਾ ਹੈ ।

ਅਕਾਲੀ ਜੀ ਆਪਣੀ ਮਾਂਨਤਾ ਦੀ ਥਾਂ ਸਿੰਘ ਪਦਵੀ ਦੀ ਮਹਾਨਤਾ ਉਤੇ ਜ਼ੋਰ ਦਿੰਦੇ ਸੀ । ਇਕ ਵਾਰੀ ਉਹ ਇਕ ਮਹਾਨ ਲੇਖਕ ਕਹੀ ਜਾਂਦੀ ਹਸਤੀ ਨੂੰ ਮਿਲਣ ਲਈ ਗਏ ਉਹਨਾਂ ਕਹਾ ਭੇਜਿਆ ਕਿ ਅੰਦਰ ਸੁਨੇਹਾ ਦੇਵੋ ਕਿ ਤੁਹਾਨੂੰ ਇਕ ਸਿਘ ਮਿਲਣ ਆਇਆ ਹੈ । ਉਹਨਾਂ ਪੁਛਿਆ ਕੌਣ ਸਿਘ ਹੈ ? ਅਕਾਲੀ ਜੀ ਨੇ ਕਿਹਾ ਉਹਨਾਂ ਨੂੰ ਕਹੋ 'ਇਕ ਸਿਘ ਹੈ' । ਅਗੋਂ ਜਦੋਂ 'ਵਕਤ ਨਹੀਂ ਹੈ' ? ਦਾ ਉਤਰ ਮਿਲਿਆ ਤਾਂ ਆਪ ਜੀ ਮਲਕੜੇ ਜਿਹੇ ਵਾਪਸ ਟਰ ਆਏ । ਪਿਛੋਂ ਦਰਬਾਨ ਤੋਂ ਸ਼ਕਲ ਸੂਰਤ ਪੁਛਣ ਤੇ ਉਹਨਾਂ ਪਹਿਚਾਨ ਕਢੀ ਕਿ ਇਹ ਤਾਂ ਅਕਾਲੀ ਕੌਰ ਸਿੰਘ ਸਨ, ਤਾਂ ਬੰਦਾ ਆਪ ਨੂੰ ਲੈਣ ਭੇਜਿਆ । ਅਗੋਂ ਅਕਾਲੀ ਜੀ ਨੇ ਕਿਹਾ 'ਉਹਨਾਂ ਸਿੰਘ ਨੂੰ ਮਿਲਣੋਂ, ਨਾਹ' ਕੀਤੀ ਹੈ ਹੁਣ ਅਕਾਲੀ ਕੌਰ ਸਿੰਘ ਉਹਨਾਂ ਨੂੰ ਨਹੀਂ ਮਿਲ ਸਕਦਾ ।

ਇਸ ਤਰ੍ਹਾਂ ਦੀਆਂ ਘਟਨਾਵਾਂ ਆਪ ਜੀ ਦੇ ਜੀਵਨ ਦੀਆਂ ਅਨੇਕਾਂ ਹਨ

ਜਿਨ੍ਹਾਂ ਨੂੰ ਪੜ੍ਹਿਆਂ ਵਿਚਾਰਿਆਂ ਕਈ ਸਿਖਿਆ ਮਿਲਦੀਆਂ ਹਨ। ਮੈਂ ਕੋਸ਼ਸ਼ ਕੀਤੀ ਹੈ ਉਹਨਾਂ ਦੇ ਜੀਵਨ ਦੇ ਹਾਲਾਤ ਹੀ ਲਿਖੇ ਜਾਣ ਕੋਈ ਚਮਤਕਾਰੀ ਜਾਂ ਕਰਾਮਾਤੀ ਗਲ ਨਾ ਲਿਆਂਦੀ ਜਾਵੇ ਹਾਲਾਂਕਿ ਅਕਾਲੀ ਜੀ ਦੇ ਬਾਰੇ ਕਈ ਕਥਾਵਾਂ ਪ੍ਰਸਿਧ ਹਨ, ਕਿ ਉਹ ਕਿਸ ਤਰ੍ਹਾਂ ਕਈ ਥਾਵਾਂ ਤੇ ਅਚਾਨਕ ਹੀ ਜਾ ਪੁਜਦੇ ਸਨ। ਲੋੜਵੰਦੀਆਂ ਲੋੜਾਂ ਅਨਭਵ ਕਰਕੇ ਚੁਪੀਤੇ ਹੀ ਪੂਰੀਆਂ ਕਰ ਆਉਂਦੇ ਸੀ। ਇਥੋਂ ਵੈਰੀਆ ਉਹਨਾਂ ਨੂੰ ਮਾਰਨ ਲਈ ਕੋਸਸ਼ ਕੀਤੀ ਤਾਂ ਸਾਹਮਣੇ ਜਾਂਦੇ ਹੀ ਹਥ ਨਹੀ ਸਨ ਆਉਂਦੇ। ਸੁਤੇ ਪਿਆਂ ਗੁਰੂ ਗ੍ਰੰਥ ਸਾਹਿਬ ਜੀ ਦੇ ਵਰਕੇ ਦੂਹਰੇ ਹੋਣ ਦੀ ਬੇਅਦਬੀ ਸਮਝਾ ਕੇ ਗ੍ਰੰਥੀ ਸਿੰਘਾਂ ਨੂੰ ਜਗਾ ਕੇ ਉਸ ਦੀ ਭੁਲ ਦਿਖਾ ਦਿੰਦੇ ਸੀ, ਹੋਰ ਅਨੇਕਾਂ ਪ੍ਰਸੰਗ ਅਜੇਹੇ ਹਨ ਜੋਹੜੇ ਉਹਨਾਂ ਨੂੰ ਸਾਧਾਰਨ ਕੋਟੀ ਤੋਂ, ਇਕ ਵਿਸ਼ੇਸ਼ ਮਹਾਨ ਪੁਰਖਾਂ ਦੀ ਕੋਟੀ ਵਿਚ ਲੈ ਜਾਂਦੇ ਹਨ। ਪਰ ਅਸੀਂ ਉਹਨਾਂ ਦਾ ਜੀਵਨ ਇਕ ਸਿੰਘ ਹਸੀਅਤ ਵਿਚ ਹੀ ਅੰਕਤ ਕੀਤਾ ਹੈ ਜੋ ਉਹਨਾਂ ਦਾ ਜੀਵਨ ਉਦੇਸ਼ ਸੀ।

ਇਸ ਜੀਵਨ ਚਰਿਤ੍ਰ ਦੀ ਸਮਗਰੀ ਇਕੱਠੀ ਕਰਨ, ਤਸਵੀਰਾਂ ਦੀ ਪ੍ਰਾਪਤੀ ਤੇ ਛਪਾਓਣ ਵਿਚ ਮੇਰੇ ਨਾਲੋਂ ਵੀ ਵਧ ਸੇਵਾ ਸ੍ਰੀਮਤੀ ਭਾਗਵੰਤ ਕੌਰ ਜੀ ਦਾਸ ਦੀ ਸੁਪਤਨੀ ਨੇ ਕੀਤੀ ਹੈ। ਇਸ ਲਈ ਕਾਫੀ ਸਫਰ ਕੀਤੇ ਤੇ ਜਫਰ ਜਾਲੇ ਹਨ। ਸਚ ਪੁਛੋ ਤਾਂ ਇਹ ਸਾਰਾ ਉਦਮ ਉਹਨਾਂ ਦਾ ਹੈ ਜੋ ਸਫਲ ਹੋਇਆ ਹੈ।

ਗਿਆਨੀ ਗੁਰਦਿਤ ਸਿੰਘ ਜੀ ਸੰਪਾਦਕ 'ਪ੍ਰਕਾਸ਼' ਦੇ ਨਿਜੀ ਤੌਰ ਤੇ ਇਸ ਮੁਸ਼ਕਤ ਦੇ ਕਈ ਪੜਾਵਾਂ ਉਤੇ ਦਿਲਚਸਪੀ ਲਈ, ਅਤੇ ਉਤਸ਼ਾਹ ਵਧਾਇਆ ਹੈ ਤੇ ਰਹ ਸਮੇਂ ਸਹਾਈ ਰਹੇ। ਦਾਸ ਉਹਨਾਂ ਦਾ ਵੀ ਧੰਨਬਾਦੀ ਹੈ।

ਹੋਰ ਜਿਨ੍ਹਾਂ ਸਜਨਾਂ, ਮਿਤਰਾਂ ਤੇ ਸੰਬੰਧੀਆਂ ਨੇ ਜਿਸ ਸੇਵਾ ਵਿਚ ਯਥਾਸ਼ਕਤ ਹਥ ਵਧਾਇਆ ਹੈ ਉਹਨਾਂ ਦਾ ਵੀ ਬਹੁਤ ਧੰਨਵਾਦ ਹੈ।

ਸ. ਹੁਕਮ ਸਿੰਘ ਜੀ ਰਾਜਪਾਲ, ਰਾਜਿਸਥਾਨੋ ਜੀ ਨੇ ਜੋ ਸ਼ਬਦ ਲਿਖ ਭੇਜੇ ਹਨ ਉਹਨਾਂ ਦੀ ਇਸ ਕਿਰਪਾਲਤਾਈ ਦਾ ਦਾਸ ਸਦਾ ਰਿਣੀ ਹੈ।

ਅੰਤ ਵਿਚ ਇਸ ਜੀਵਨੀ ਦੇ ਛਾਪਣ ਵਿਚ ਦੇਰੀ ਹੋ ਜਾਣ ਤੇ ਹੋਰ ਤਰੁਟੀਆਂ ਦੀ ਖਿਮਾਂ ਮੰਗਦਿਆਂ ਹੋਇਆਂ, ਉਸ ਮਹਾਨ ਹਸਤੀ ਦੀ ਯਾਦ ਮਨ ਉਤੇ ਲਿਆ ਕੇ ਜਿਨ੍ਹਾਂ ਜੀਵਨ ਭਰ ਘਾਲਣਾਂ ਘਾਲੀ ਤੇ ਦਲੇਰ ਦ੍ਰਿੜ ਰਹਿ ਕੇ ਗੁਰ ਸਿਖੀ ਮਾਰਗ ਦਾ ਪੰਧ ਤਹਿ ਕੀਤਾ, ਨਾਮ ਰਸੀਏ ਤੇ ਸੇਵਾ ਕਰਦੇ ਹੋਏ ਨਿਸਕਾਮਤਾ ਦੀ ਪਦਵੀ ਉਤੇ ਬਿਰਾਜਮਾਨ ਹੋਏ, ਇਹ ਸਾਰਾ ਸਾਧਨ ਉਹਨਾਂ ਦੀ ਸੇਵਾ ਨੂੰ ਭੇਟ ਕਰ ਕੇ ਪ੍ਰਸੰਨ ਹੋ ਰਿਹਾ ਹਾਂ ਕਿ ਉਹਨਾਂ ਦੀ ਇਹ ਸੇਵਾ ਮੈਤੋਂ ਸਰ ਬਣ ਆਈ ਹੈ ।

ਦਾਸ
ਅਤਰ ਸਿੰਘ

# ਭੂਮਕਾ

ਅਕਾਲੀ ਕੌਰ ਸਿੰਘ ਜੀ ਠੇਠ ਕਸ਼ਮੀਰੀ ਸਨ । ਕਸ਼ਮੀਰ ਦੇ ਦੋ ਪ੍ਰਾਚੀਨ ਗ੍ਰੰਥਾਂ 'ਨੀਲਮ ਪੁਰਾਣ' ਤੇ 'ਰਾਜ ਤਰੰਗਣੀ' ਵਿਚ ਕਸ਼ਮੀਰ ਨੂੰ ਹਿਮਾਲਯ ਦਾ (ਸਿਸ਼ੂ) ਬੱਚਾ ਕਿਹਾ ਗਿਆ ਹੈ । ਇਹ ਭਾਵੇਂ ਕਲਪਨਾ ਹੀ ਹੈ, ਪਰ ਅਕਾਲੀ ਕੌਰ ਸਿੰਘ ਜੀ ਕਸ਼ਮੀਰ ਦੇ ਸੱਚੇ ਸ਼ਿਸ਼ੂ ਸਨ, ਇਹ ਇਕ ਪੂਰਨ ਸਚ ਹੈ । ਕਸ਼ਮੀਰ ਦੀ ਖੋਜ ਕਰਨ ਵਾਲੇ ਪੁਰਾਂਤਤ੍ਵ ਮਹਿਕਮੇ ਨੇ ਸਿਟੇ ਕੱਢੇ ਹਨ ਕਿ, ਕਸ਼ਮੀਰ ਘਾਟੀ ਚਾਰ ਬਰਫ-ਯੁਗਾਂ ਵਿਚ ਦੀ ਹੋ ਕੇ ਗੁਜ਼ਰੀ ਹੈ ਤੇ ਉਹ ਯੁਗ ਪੰਜ ਲੱਖ ਵਰ੍ਹੇ ਪਹਿਲਾਂ ਆਪਣੀ ਮਧ ਅਵਸਥਾ ਵਿਚ ਦੀ ਗੁਜਰ ਰਹੇ ਸਨ । ਅਕਾਲੀ ਜੀ ਦਾ ਨਵਲ-ਨਵੇਲਾ ਚੇਹਰਾ ਦਗ ਦਗ ਕਰਦੀ ਸੱਜਰੀ ਭਾਹ, ਸਦਾ ਨਵ-ਬਹਾਰੀ ਖੇੜਾ ਇਉਂ ਪ੍ਰਗਟ ਕਰਦਾ ਸੀ ਜਿਵੇਂ ਉਹਨਾਂ ਦਾ ਦੁੱਧ ਧੋਤਾ ਸਰੀਰ ਹੁਣੇ ਹੁਣੇ ਬਰਫਾਂ ਦੇ ਇਹਨਾਂ ਚਾਰੇ ਯੁਗਾਂ ਦੇ ਤੱਤ ਨੇ ਧੋ ਕੇ ਭੇਜਿਆ ਹੁੰਦਾ ਹੈ । ਉਹਨਾਂ ਦੇ ਇਹ ਵਿਅਕਤਤ੍ਵ ਦੀ ਸੁੰਦਰਤਾ ਜਿਉਂ ਜਿਉਂ ਉਹ ਬੁੱਢੇ ਹੁੰਦੇ ਗਏ ਹੋਰ ਜਲਾਲੀ ਤੇ

ਨੂਰਾਨੀ ਹੁੰਦੀ ਗਈ। ਉਹਨਾਂ ਦੇ ਮੋਹਣੇ ਸਰੂਪ ਤੇ ਸੁਬਕ ਸਡੌਲ ਸ਼ਖਸੀਅਤ ਦੇ ਨੂਰਾਨੀ ਦਰਸ਼ਨ ਤੱਕਣ ਵਾਲਿਆਂ ਨੂੰ ਅਜੀਬ ਕਿਸਮਾਂ ਦੇ ਭੁਲੇਖੇ ਪਾਉਂਦੇ ਸੀ, ਅੰਗਰੇਜ਼ਾਂ ਨੂੰ ਸ਼ੱਕ ਪੈਂਦਾ ਸੀ ਕਿ 'ਇਹ ਸਾਡੀ ਅੰਗਰੇਜ਼ ਕੌਮ ਵਿਚੋਂ ਕੋਈ ਸਿਖ ਬਣ ਗਿਆ ਹੈ'; ਸਿੱਖਾਂ ਨੂੰ ਸੰਸੇ ਪੈਂਦੇ ਸੀ ਇਹ ਕਿਸੇ ਅੰਗਰੇਜ਼ ਨੇ ਆਪਣੀ ਸ੍ਰਕਾਰ ਦੇ ਖ਼ੁਫੀਆ ਕੰਮ ਕਰਨ ਲਈ ਸਿੱਖ ਦਾ ਵੇਸ ਧਾਰਿਆ ਹੋਇਆ ਹੈ, ਮੁਸਲਮਾਨ, ਪਠਾਣ ਉਹਨਾਂ ਦਾ ਪਿਛਾ 'ਵਲੀ ਅੱਲਾ' ਸਮਝ ਕੇ ਕਰਦੇ ਸੀ (ਦੇਖੋ ਜੀਵਨ ਅਕਾਲੀ ਜੀ ਸਫਾ ੫੨) ਈਸਾਈ ਆਖਦੇ ਸੀ ਈਸਾ ਏਹੋ ਜਿਹਾ ਹੀ ਸੋਹਣਾ ਹੋਣਾ ਹੈ। ਹਿੰਦੂ ਸਿੱਖ ਬੱਚੇ ਜਦੋਂ ਉਹ ਕਿਸੇ ਦੇ ਘਰ ਪਧਾਰਦੇ ਤਾਂ ਗਲੀ ਮਹੱਲੇ ਰੌਲਾ ਪਾ ਕੇ ਧੁੰਮਾ ਦਿੰਦੇ ਸੀ ਕਿ, ਉਹਨਾਂ ਦੇ ਘਰ 'ਗੁਰੂ ਨਾਨਕ' ਜਿਹਾ ਕੋਈ ਆਇਆ ਹੈ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਉਹਨਾਂ ਦੇ ਜੁਆਨੀ ਦੇ ਦਰਸ਼ਨਾਂ ਦਾ ਇਕ ਝਲਕਾ ਇਉਂ ਬਿਆਨ ਕੀਤਾ ਹੈ:—

....."ਜਦੋਂ ਪਰਤ ਕੇ ਉਸ ਚੇਹਰੇ ਵਲ ਤੱਕਿਆ ਤਾਂ ਮੈਂ ਹੋਰ ਵੀ ਅਚੰਭਾ ਰਹਿ ਗਿਆ, ਸਮੱਚੀ ਦੀ ਸਮੁੱਚੀ ਸੰਗਤ ਹੀ ਉਸ ਵਲ ਪੇਖ ਪੇਖ ਕੇ ਜਜ਼ਬੂਲ ਮਸਤ ਹੋ ਗਈ, ਉਸ ਦਾ ਗੋਰਾ ਸ਼ੋਹ ਚੇਹਰਾ, ਨਰਗਸੀ ਮਸਤੀਲੀਆਂ ਅੱਖੀਆਂ ਨਿਹੰਗੀ ਸੁੰਦਰਾਲਾ ਵੇਸ, ਕਾਲੇ ਕੇਸਾਂ ਦੀ ਲੂਈ ਲੂਈ ਜਿਹੀ ਸੁੰਦਰ ਮੁਖਾਰ ਬਿੰਦ ਦੇ ਦੁਆਲੇ ਸੁਫ਼ਟ ਹੋਈ ਸੱਚ ਮੁੱਚ ਉਸ ਨੂੰ ਅਰਸ਼ੋਂ ਉਤਰੀ ਹੋਈ ਵਿਅਕਤੀ ਸਾਬਤ ਕਰ ਰਹੀ ਸੀ।'

ਭਾਈ ਸਾਹਿਬ ਜੀ ਅਪਣੇ ਇਸ ਦਰਸ਼ਨ ਝਲਕੇ ਦਾ ਦੂਜਾ ਦਿਸ਼ ਇਵ ਨਿਰੂਪਣ ਕਰਦੇ ਹਨ:—

'ਇਸੇ ਅੰਦਾਜ਼ ਵਿਚ ਬਗੈਰ ਹਿਸੋ ਹਰਕਤ ਵਿਚ ਇਕ ਪੁਤਲੀ ਦੀ ਨਯਾਈ ਪੰਦਰਾਂ ਮਿੰਟ ਬਰਾਬਰ ਉਕਤ ਦਿਬਯ ਵਿਅਕਤੀ ਮੁਖੋਂ ਭਾਸ਼ਣ ਨਿਛਾਵਰ ਕਰਦੀ ਰਹੀ ਅਚਾਨਕ ਹੀ ਸਮਾਪਤ ਕਰਕੇ ਗਾਇਬ ਹੋ ਗਈ ਤੇ ਸਭ ਨੂੰ ਚਕ੍ਰਿਤ ਕਰ ਕੇ ਚਲੀ ਗਈ।'

ਸ੍ਰੀ ਮਾਨ ਭਾਈ ਸਾਹਿਬ ਜੀ ਨੇ ਇਹ ਲੇਖ 'ਪ੍ਰਕਾਸ਼' ਵਿਚ ਛਾਪਣ ਹਿੱਤ ਮੈਨੂੰ ਓਦੋਂ ਭੇਜਿਆ ਸੀ ਜਦੋਂ ਉਹ ਦਿਬਯ ਹਸਤੀ ਆਪਣੀ ਜੀਵਨ

ਯਾਤਰਾ ਕਰ ਕੇ ਏਸ ਲੋਕ ਵਿਚੋਂ ਗਾਇਬ ਹੋ ਗਈ ਸੀ। ਉਸ ਵਿਅਕਤੀ ਦੇ ਨੂਰਾਨੀ ਦਰਸ਼ਨਾਂ ਤੋਂ ਇਲਾਵਾ ਵੀ ਚਕ੍ਰਿਤ ਕਰਨ ਵਾਲੀ ਜੀਵਨ ਘਾਲਣਾ, ਕਠਨ ਸੇਵਾ ਤੇ ਨਿਰਮਾਣਤਾ ਦੇ ਲਈ ਹੋਰ ਉਹ ਮਹਾਨ ਗੁਣ ਹਨ ਜਿਨ੍ਹਾਂ ਨਾਲ ਉਹਨਾਂ ਦਾ ਕੁਝ ਵੀ ਸੰਪਰਕ ਹੋਇਆ ਹੈ ਓਹਨਾਂ ਦੇ ਦਿਲ ਦੇ ਮੈਦਾਨ ਉਤੇ ਡੂੰਘੀਆਂ ਪੈੜਾਂ ਜਮਾਂ ਗਏ ਹਨ। ਓਹਨਾਂ ਦੇ ਅੰਦਰਲੇ ਮਾਣਸ ਦਾ ਜਿਨ੍ਹਾਂ ਵਿਸਲੇਸ਼ਣ ਕੀਤਾ ਜਾਵੇ ਉਹ ਇਕ ਮਨੋਹਰ ਸਖਸ਼ੀਅਤ ਦੇ ਅੰਦਰਲੇ ਨੂਰ ਨੂੰ ਆਪਣੇ ਅੰਦਰ ਸਿੰਚਾਰਨ ਦਾ ਹੀ ਸ਼ੁਭ ਕਰਮ ਹੈ, ਉਹਨਾਂ ਦੇ ਗੁਣਾਂ ਦੀ ਅਬਚਲੀ ਜੋਤ ਤੋਂ ਦੀਵੇ ਜਗਾਉਣ ਦਾ ਆਪਾ ਰੋਸ਼ਨਾਊ ਓਦਮ ਹੀ ਹੈ। ਜਿਸ ਲਈ ਜਿਸ ਦੀ ਜਿੰਨੀ ਚਾਹ ਹੋਵੇਗੀ ਉਨਾ ਹੀ ਉਸ ਲਈ ਲਾਹਾ ਹੋਵੇਗਾ।

ਕਸ਼ਮੀਰ ਜਿਹਾ ਦੂਜਾ ਸਥੱਲ ਭਾਰਤ ਵਿਚ ਹੋਰ ਨਹੀਂ ਜਿਥੋਂ ਦੇ ਵਾਸੀਆਂ ਅੰਦਰ ਆਰੀਅਨ ਸ਼ੁੱਧ ਖ਼ੂਨ ਹੋਵੇ। ਸਰੀਰਕ ਡੀਲ ਡੌਲ ਨਖ-ਸਿਖ ਤੇ ਸੁੰਦਰਤਾ ਵੀ ਹੋਰ ਕਿਸੇ ਭੂ-ਖੰਡ ਦੇ ਲੋਕਾਂ ਦੀ ਅਜੇਹੀ ਨਹੀਂ। ਇਉਂ ਅਕਾਲੀ ਜੀ ਨੂੰ ਏਸ ਪ੍ਰਸੰਗ ਤੋਂ ਦੇਖਿਆ ਜਾਵੇ ਸ਼ਾਇਦ ਉਹੋ ਨਮੂਨੇ ਦੀ ਇਕ ਅਜੇਹੇ ਸੁੰਦਰ ਵਿਅੱਕਤੀ ਸਨ ਜਿਨ੍ਹਾਂ ਦੀਆਂ ਰਗਾਂ ਵਿਚ ਸ਼ੁੱਧ ਆਰੀਅਤ ਖ਼ੂਨ ਦੌੜ ਰਿਹਾ ਸੀ। ਆਰੀਆਂ ਦੀਆ ਹਜ਼ਾਰਾਂ ਪੀੜ੍ਹੀਆਂ ਦੇ ਦਰਸ਼ਨ ਇਕੱਲੀ ਅਕਾਲੀ ਜੀ ਦੀ ਚਲਦੀ ਫਿਰਦੀ ਵਿਅੱਕਤੀ ਤੋਂ ਹੋ ਜਾਂਦੇ ਸੀ। ਅਜੇਹੀ ਦੇਵਤਾ-ਨੁਮਾ ਹਸਤੀ ਜੋ ਕਸ਼ਮੀਰ ਦੇ ਰੂਹਾਨੀ ਪੁਰਾਤਤ੍ਵ ਦਾ ਪ੍ਰਮਾਣ ਤੇ ਪ੍ਰਤੀਨਿਧ ਕਹੀ ਜਾ ਸਕਦੀ ਹੋਵੇ, ਕਸ਼ਮੀਰੀਆਂ ਵਿਚ ਇਸ ਸਦੀ ਵਿਚ ਹੋਰ ਦੂਜੀ ਨਹੀਂ ਲਭੇਗੀ। ਉਹਨਾਂ ਦੀ ਕੇਸਰ ਜਿਹੀ ਧੀਮੀ ਖ਼ੁਸ਼ਬੋ ਫ਼ੈਲਾ ਰਹੀ ਸਖਸ਼ੀਅਤ, ਸੇਬਾਂ ਜਿਹਾ ਚੇਹਰੇ ਦਾ ਲਾਲ ਰੰਗ, ਬਰਫ ਜਿਹੀ ਠੰਢੀ ਆਤਮਾ, ਚਸ਼ਮਿਆਂ ਦੇ ਨਿਰਮਲ ਪਾਣੀਆਂ ਵਾਂਗ ਆਪ-ਮੁਹਾਰੇ ਫੁਟ ਫੁਟ ਵਗਦਾ ਗਿਆਨ-ਅੰਮਿਤ, ਖ਼ੁਸ਼ਬੋ ਭਿੰਨੀਆਂ ਹਵਾਵਾਂ ਵਾਂਗ ਸਨਿਮਰ ਬੋਲਾਂ ਵਿਚ ਬੱਜਰ ਵਰਗੀ ਗੱਲ ਕਹਿ ਦੇਣ ਦੀ ਸ਼ਕਤੀ, ਇਹ ਸਾਰੇ ਗੁਣ ਕਸ਼ਮੀਰੀ ਤੱਤਾਂ ਦੇ ਖਮੀਰ ਦੀ ਦੇਣ ਜਾਪਦੇ ਹਨ। ਪਰ ਜਦੋਂ ਉਹਨਾਂ ਸਿਖੀ ਧਾਰਨ ਕੀਤੀ ਉਸ ਨਾਲ ਨਿਰਮਾਣਤਾ ਦੇ ਸਰੂਪ ਹੁੰਦਿਆਂ ਵੀ ਬਲਕਾਰ ਅਣਖ ਉਹਨਾ ਅੰਦਰ ਆ ਗਈ। ਇਸ ਇਕ ਗੁਣ ਨੇ ਉਹਨਾਂ ਦੇ ਪਹਿਲੇ ਗੁਣਾਂ ਦਾ ਮਹੱਤਵ ਹੋਰ ਵਧਾ ਦਿਤਾ। ਤੇ ਫਿਰ ਜਿਵੇਂ ਸਭਨਾਂ ਸਖਸ਼ੀ ਗੁਣਾਂ ਨੇ ਵੀ ਸਿਖੀ ਦੀ ਪਹੁਲ ਲ ਲਈ ਹੋਵੇ, ਗੁਰੂ ਉਪਦੇਸ਼ਾਂ ਦੇ ਸਿਖ ਇਤਿਹਾਸ ਵਿਚ ਪੇਸ਼ ਕੀਤੇ

ਗਏ ਮਹਾਨ ਚਰਿਤ੍ਰਾਂ ਜੈਸੀ ਧਾਰਨਾ ਉਹਨਾਂ ਅੰਦਰ ਆ ਗਈ ਜਿਸ ਨਾਲ ਸਿੱਖਾਂ ਵਿਚ ਉਹ ਸਿੰਘ ਸਾਹਿਬ ਤੇ 'ਨਿਹੰਗ' ਕਰਕੇ ਪ੍ਰਸਿਧ ਹੋਏ ।

ਇਸ ਕਸ਼ਮੀਰੀ ਬਾਗਾਂ ਵਾਲੇ ਖੇਤਰ ਵਿਚ ਇਕ ਸਿੱਖੀ ਦਾ ਬੂਟਾ ਵੀ ਉਗਿਆ ਸੀ ਜਿਸ ਦੀ ਹੋਂਦ ਤਾਂ ਵਰ੍ਹਿਆਂ ਦੀ ਦੂਰੀ ਪਾ ਚੁੱਕੀ ਹੈ। ਸਰੀਰਕ ਅਕਾਰ ਦੇ ਦਹਾਕੇ ਪੂਰੇ ਹੋਣ ਵਾਲੇ ਹਨ ਜਦੋਂ ਦਾ ਸਾਡੇ ਕੋਲੋਂ ਓਹਲੇ ਹੋ ਚੁਕਿਆ ਹੈ, ਪਰੰਤੂ ਉਸ ਦੇ ਗੁਣਾਂ ਤੇ ਉਪਕਾਰਾਂ ਦੀ ਮਹਿਕ ਉਜਲ-ਦੀਦਾਰੀ ਸ਼ਖਸੀਅਤ ਦੇ ਬਚਨਾਂ ਦੇ ਸੁਆਦ, ਪ੍ਰਤਿਮਾਵਾਂ ਬਣ ਕੇ ਸਾਡੇ ਉਦਾਲੇ ਆ ਮੰਡਲਾਉਂਦੀਆਂ ਤੇ ਸ਼ਰਧਾ ਪ੍ਰੇਮ ਦਾ ਵਾਯੂ ਮੰਡਲ ਰਚ ਲੈਂਦੀਆਂ ਹਨ।

ਅੱਜ ਕੱਲ ਅਕਾਲੀਆਂ ਬਾਰੇ 'ਅਖੜ' ਤੇ ਖਾੜਕੂ ਜਿਹਾ ਹੋਣਾ ਇੰਝ ਹੈ ਜਿਵੇਂ ਇਹ ਕੁਰਖਤ ਕਿਸਮ ਦੇ ਲਫਜ਼ ਹੀ ਅਕਾਲੀ ਸ਼ਬਦ ਦੇ ਅਰਥ ਜਾਂ ਭਾਵ ਹੁੰਦੇ ਹਨ, ਪਰ ਅਕਾਲੀ ਕੌਰ ਸਿੰਘ ਜੀ ਸਚੇ ਅਰਥਾਂ ਵਿਚ ਅਕਾਲੀ ਸਨ, ਮੂਲ ਰੂਪ ਵਿਚ ਉਹ ਸੇਵਾ ਦਾ ਸਰੂਪ ਸਨ ਤੇ ਨਿਮਰਤਾ ਦੀ ਮੂਰਤੀ ਨਿਰਮਾਣਤਾ ਦਾ ਪਾਹ ਮਾਨੋਂ ਉਹਨਾਂ ਦੇ ਖੂਨ ਦੇ ਇਕ ਇਕ ਅਣੂ ਉਤੇ ਗਾੜ੍ਹਾ ਚੜ੍ਹਿਆ ਹੋਇਆ ਸੀ। ਪਰਉਪਕਾਰੀ ਖੇੜੇ ਦਾ ਉਹਨਾਂ ਦੇ ਚੇਹਰੇ ਉਤੇ ਵਿਗਾਸ ਸੀ। ਕਸ਼ਮੀਰ ਚਾਹੇ ਸੁਰਗ ਹੋਵੇ ਜਾਂ ਨਾ ਪਰ ਏਥੋਂ ਦੀ ਇਹ ਹਸਤੀ ਜ਼ਰੂਰ ਮੁਜੱਸਮ ਦੇਵਤਾ ਸੀ। ਨਹੀਂ ? ਨਹੀਂ ?? ਉਹ ਦੇਵਤਾ ਨਹੀਂ ਸੀ, ਦੇਵਤਿਆਂ ਨੂੰ ਤਾਂ ਹੂਰਾਂ ਪਰੀਆਂ ਤੇ ਹੋਰ ਸੁਰਗੀ ਸੁੱਖ ਮਾਣਨ ਦੀ ਇੱਛਾਂ ਓਥੋਂ ਹੀ ਖਿਚੀ ਘੇਰੀ ਰਖਦੀ ਹੈ, ਇਹ ਤਾਂ ਅਕਾਲੀ ਰੂਹ ਸੀ ਜੋ ਦੈਵੀ ਰੁਚੀਆਂ ਦਾ ਦੇਸ਼ ਵਿਦੇਸ਼ ਵਿਚ, ਫਿਰ ਫਿਰਾ ਕੇ ਦੁਖੀਆਂ ਮਜ਼ਲੂਮਾਂ ਅਨਾਥਾਂ ਦੇ ਜ਼ਖਮਾਂ ਉਤੇ ਫਹਿਆਂ ਵਾਂਗ ਟਿਕ ਕੇ 'ਆਪਣਾ ਬਿਗਾੜ ਬਿਗਾਨਾ ਸਾਵੈਂ।' ਵਾਕ ਵਿਚ ਦਸੇ ਗਏ ਭਾਵਾਂ ਦਾ ਰੂਪਮਾਨ ਜੁੱਸਾ ਬਣ ਕੇ ਵਿਚਰੀ ਤੇ ਏਸੇ ਦੁਨੀਆਂ ਵਿਚ ਸੁਰਗ ਬਣਾ ਕੇ ਰਹਿਣ ਦੀ ਪ੍ਰੇਰਨਾ ਵੰਡਦੀ ਰਹੀ।

ਅਕਾਲੀ ਜੀ ਦਾ ਜੀਵਨ ਚਰਿਤ੍ਰ ਉਹਨਾਂ ਦੀ ਜਨਮ ਭੂਮੀ ਕਸ਼ਮੀਰ ਨੂੰ ਪਛੋਕੜ ਵਿਚ ਰਖ ਕੇ ਦੇਖਿਆ ਵਧੇਰੇ ਉਘੜਦਾ ਹੈ । ਜਿਸ ਥਾਂ ਉਹਨਾਂ ਦੇ ਪੁਰਖੇ ਵਸਦੇ ਰਹੇ, ਜਿਸ ਥਾਂ ਉਹ ਜੰਮੇ ਪਲੇ ਖੇਡੇ ਮੱਲੇ, ਜਿਸ ਭੂਮੀ ਦੇ ਜਲ ਵਾਯੂ ਨੇ ਉਹਨਾਂ ਦੇ ਸਰੀਰ ਵਿਚ ਆਪਣੇ ਰਸ ਰੰਗ ਘੋਲ ਕੇ, ਮਨੋਹਰ ਸ਼ਖ-ਸੀਅਤ ਨੂੰ ਸਿਰਜਿਆ, ਇਹ ਭੂਮੀ ਆਪਣਾ ਇਤਿਹਾਸਕ ਮਹੱਤਵ ਬਹੁਤ

ਸ਼ਾਨਦਾਰ ਰਖਦੀ ਹੈ ਅਤੇ ਉਸ ਵਿਚ ਅਕਾਲੀ ਜੀ ਦੇ ਪੁਰਖਿਆਂ ਦੀ ਪਰੰਪ੍ਰਾਵਾਂ ਨਿਖੇੜੀ ਨਹੀਂ ਜਾ ਸਕਦੀ। ਇਤਿਹਾਸ ਤੇ ਪੁਰਾਤਤ੍ਵ ਖੋਜੀਆਂ ਦੀ ਨਿਗਾਹ ਵਿਚ ਕਸ਼ਮੀਰ ਉਹ ਖੇਤਰ ਹੈ ਜਿਥੇ ਸਭ ਤੋਂ ਪਹਿਲਾਂ ਮਨੁੱਖ ਜਾਤੀ ਪ੍ਰਗਟ ਹੋਈ ਜਿਥੋਂ ਭਾਰਤੀ ਸਭਿਆਚਾਰ ਦੇ ਪ੍ਰਕਾਸ਼ ਦੀਆਂ ਕਿਰਨਾਂ ਉਠੀਆਂ। ਏਥੇ ਚੱਪੇ ਚੱਪੇ ਉਤੇ ਅਜੇਹ ਪੈਰ-ਚਿੰਨ ਮਿਲਦੇ ਹਨ ਜਿਥੇ ਮਨੁੱਖ ਜਾਤੀ ਦੇ ਵਿਕਾਸ ਦੀਆਂ ਭਿੰਨ ਭਿੰਨ ਪੜਾਵਾਂ ਉਤੇ ਲਗੀ ਮੋਹਰ ਛਾਪ ਵਾਲੀਆਂ ਚੀਜ਼ਾਂ ਮਿਲਦੀਆਂ ਹਨ। ਮੰਦਰਾਂ ਦੇ ਉਦਾਲਿਓਂ, ਬਚੇ ਖੁੱਚੇ ਖੰਡਰਾਂ ਦੇ ਵਿਚੋਂ, ਇਕ ਇਕ ਭੰਨ, ਪੁਕਾਰ ਕੇ ਆਖ ਰਿਹਾ ਹੈ ਵਈ ਏਥੇ ਸੰਗ ਤਰਾਸ਼ਾਂ ਦੀਆਂ ਹੁਨਰ ਮਈ ਛੈਣੀਆਂ ਨੇ ਅਦੁਤੀ ਕਿਸਮ ਦੀ ਉਚੀ ਸ਼ਿਲਪ-ਕਲਾ ਸਿਰਜੀ ਸੀ। ਅਸਲ ਨਾਲੋਂ ਵੀ ਵਧ ਸੰਦਰ ਮੂਰਤੀ ਮਾਨ ਹੋਈਆਂ ਕਲਾਂ ਨੇ ਮਨੁੱਖੀ ਸੋਹਜ ਦੇ ਨਖ-ਸਿਖ ਮੂਰਤੀ ਮਾਨ ਕੀਤੇ, ਉਹਨਾਂ ਦੇ ਲੁਭਾਏ ਹੋਏ ਲੋਕਾਂ ਦੀਆਂ ਧੌਣਾਂ ਅਜ ਤਕ ਮਾਰਤੰਡ ਦੇ ਖੰਡਰਾਂ ਸਾਹਮਣੇ ਹੀ ਸਿੱਜਦੇ ਵਿਚ ਚਲੀਆਂ ਜਾਂਦੀਆਂ ਹਨ।

ਦੇਸ਼ ਵੰਡ ਪਿਛੋਂ ਉਹਨਾਂ ਦੇ ਉਪਰ ਜਿਵੇਂ ਜ਼ਿੰਮੇਂਵਾਰੀਆਂ ਦੇ ਪਹਾੜ ਟੁੱਟ ਪਏ ਹੋਣ, ਇਕ ਪਾਸੇ ਕਸ਼ਮੀਰ ਤੋਂ ਉਜੜੇ ਸਿੱਖਾਂ ਨੂੰ ਵਸਾਉਣ ਦਾ ਕੰਮ, ਦੂਜੇ ਪਾਸੇ ਨਾਲੋ ਨਾਲ ਠਰ ਠਰ ਕੇ ਪਾਲੇ ਮਰ ਰਹੇ ਕੈਂਪਾਂ ਵਿਚ ਬਠੇ ਰਫਿਊਜ਼ੀਆਂ ਦੀ ਸੁਰਤ ਸੰਭਾਲ ਸ੍ਰਕਾਰਾਂ ਅਤੇ ਕਮੇਟੀਆਂ ਨੂੰ ਪ੍ਰੇਰਨਾ ਦੇ ਕੇ ਏਧਰ ਲਗਾਉਣਾ, ਕਸ਼ਮੀਰ ਦੀ ਲੜਾਈ ਸਮੇਂ ਉਥੋਂ ਦੇ ਲੋਕਾਂ ਵਿਚ ਹਵਾਈ ਜਹਾਜ਼ ਤੇ ਚੜ੍ਹ ਕੇ ਇਸ਼ਤਿਹਾਰ ਵੰਡਣੇ ਤੇ ਉਥੋਂ ਦੁਖੀਆਂ ਦੇ ਕਾਫ਼ਲੇ ਪੰਜਾਬ ਨੂੰ ਟੋਰਨੇ। ਚਕੋਰਤਾ ਤੇ ਕੁਰਕਸ਼ੇਤਰ ਦੇ ਰਫਿਊਜ਼ੀ ਕੈਂਪ ਦੇ ਪੈਰ ਪੈਰ ਤੇ ਜੀਅ ਕੌੜਾ ਕਰਨ ਵਾਲੇ ਤਜਰਬੇ ਤੇ ਭਾਰਤ ਸਰਕਾਰ ਦੀ ਅੰਦਰਖਾਨੇ ਸਿਖ ਮਾਰੂ ਨੀਤੀ ਦੇ ਹਮਲੇ ਝਲਦੇ ਹੋਏ, ਦਿਲੀ, ਪਟਿਆਲਾ, ਅੰਮ੍ਰਿਤਸਰ, ਸੰਗਰੂਰ ਇਹਨਾਂ ਥਾਵਾਂ ਵਿਚੋਂ 'ਰਾਤ ਕਿਤੇ ਦਿਨ ਕਿਤੇ ਬਿਤੈ ਹੈਂ।' ਵਾਲਾ ਬਚਨ ਉਹ ਕਈ ਵਰ੍ਹੇ ਪੂਰਾ ਕਰਦੇ ਰਹੇ। ਜਦੋਂ ਸੰਗਰੂਰ ਵਿਧਵਾ ਆਸ਼੍ਰਮ ਕੁਝ ਚਲਣ ਲਗਿਆ ਤੇ ਉਜੜੇ ਕਸ਼ਮੀਰੀ ਸਿੱਖ ਪਟਿਆਲੇ ਤੇ ਹੋਰ ਏਧਰ ਓਧਰ ਵਸ ਗਏ ਤਾਂ ਆਪ ਨੇ ਖੰਡਾ ਬਾਟਾ ਲੈ ਕੇ ਸਾਥੀਆ ਸਮੇਤ ਗਾੜੇ ਤੇ ਜਾਂਗਲੀ ਮਾਲਵੇ ਦੇ ਇਲਾਕੇ ਵਿਚ ਸਿੱਖੀ ਪ੍ਰਚਾਰ ਲਈ ਵਹੀਰ ਟੋਰ ਲਿਆ।

ਆਮ ਤੌਰ ਤੇ ਦੇਖਿਆ ਜਾਂਦਾ ਹੈ ਕਈ ਲੋਗ ਸਿਖ ਸਾਧ, ਬਿਬੇਕੀ ਜਾਂ ਅਜੇ ਹੋਰ ਵਿਲੱਖਣ ਕੰਮ ਇਸ ਲਈ ਕਰਦੇ ਹਨ ਕਿ ਉਹ ਦੂਜਿਆਂ ਨਾਲੋਂ ਵਿਸ਼ੇਸ਼ ਸਮਝੇ ਜਾਣ, ਪਰ ਅਕਾਲੀ ਜੀ ਕਦੇ ਕਿਸੇ ਨੂੰ ਇਉਂ ਨਹੀਂ ਜਤਾਉਂਦੇ ਸੀ। ਉਹਨਾਂ ਨੇ ਕਿਸੇ ਅਣ-ਅੰਮ੍ਰਿਤਧਾਰੀ ਸਿੰਘ ਦੇ ਹਥ ਦਾ ਪ੍ਰਸ਼ਾਦਾ ਨਾ ਛਕਣ ਵਾਲੀ ਗੱਲ ਸਾਥੀਆਂ ਕੋਲ ਵੀ ਪ੍ਰਗਟ ਨਾ ਕੀਤੀ, ਛੋਲਿਆਂ ਆਦਿਕ ਤੇ ਕਝ ਦਿਨ ਭੁਖਣ-ਭਾਣੇ ਰਹੇ ਤਾਂ ਜਦੋਂ ਪਤਾ ਲਗਿਆ ਅਕਾਲੀ ਜੀ ਕਈ ਦਿਨਾਂ ਤੋਂ ਫਾਕੇ ਫੜਾਕੇ ਹੀ ਹਨ ਤਾਂ ਓਦੋਂ ਤਕ ਮਾਲਵੇ ਦੀ ਗਰਮ ਧਰਤੀ ਆਪਣਾ ਜਾਦੂ ਕਰ ਚੁਕੀ ਸੀ, ਕਸ਼ਮੀਰ ਦੀ ਫੁਲਾਂ ਜਿਹੀ ਸ਼ਖਸੀਅਤ ਦੀਆਂ ਆਦਰਾਂ ਲੂਹੀਆਂ ਜਾ ਚੁਕੀਆਂ ਸੀ, ਜਿਸ ਕਾਰਨ ਓਹਨਾਂ ਦੀ ਸੇਹਤ ਫਿਰ ਪੂਰੇ ਤਾੜੇ ਤੇ ਮੁੜ ਨਾ ਆਈ। ਇਹ ਪ੍ਰਚਾਰ ਵਹੀਰ ਦਾ ਪ੍ਰੋਗਰਾਮ ਤੇ ਕਾਰਜ ਹਾਲਾਂ ਅਧ-ਵਾਟੇ ਹੀ ਸੀ ਜਦੋਂ ਇਹ "ਚਲਤੇ ਰਾਖਿਓ ਚੀਤ" ਵਾਲਾ ਮਹਾਨ ਯਾਤ੍ਰਕ ਲੰਮੀਆਂ ਵਾਟਾਂ ਦੇ ਰਾਹ ਪੈ ਗਿਆ, ਜਿਥੋਂ ਜਾ ਕੇ ਕੋਈ ਮੁੜ ਪਰਤਿਆਂ ਨਹੀਂ ਸੁਣਿਆ। "ਸਫਲ ਭਈ ਯਾਤਰਾ" ਵਾਲਾਂ ਜਦੋਂ ਇਹ ਸ਼ਬਦ ਗਾਇਨ ਹੋ ਰਿਹਾ ਸੀ ਤਾਂ ਇਕ ਮਹਾਨ ਯਾਤ੍ਰਕ ਦੇ ਭਰਮਣ, ਮੇਰੀਆਂ ਅੱਖਾਂ ਅਗੇ ਆ ਆ ਘੁੰਮ ਰਹੇ ਤੇ ਆਪਣਾ ਪ੍ਰਭਾਵ ਜਮਾ ਰਹੇ ਸੀ।

ਅਕਾਲੀ ਜੀ ਦੀ ਜੀਵਨੀ ਅਗਲੇ ਪੰਨਿਆਂ ਵਿਚ ਉਨ੍ਹਾਂ ਦੇ ਇਕ ਨਿਕਟਵਰਤੀ ਪ੍ਰੇਮੀ ਤੇ ਉਹਨਾਂ ਦੀ ਸਖਸ਼ੀਅਤ ਨੂੰ ਨੇੜਿਉਂ ਜਾਨਣ ਵਾਲੇ ਸ. ਅਤਰ ਸਿੰਘ ਜੀ ਖਾਲਸਾ ਹੋਟਲ ਸ੍ਰੀਨਗਰ ਕਸ਼ਮੀਰ ਹੁਣ ਜਨਤਾ ਸਟੋਨ ਕਰਸ਼ਰ, ਪੰਚ ਕੂਲਾਂ ਨੇ ਲਿਖੀ ਹੈ। ਸਰਦਾਰ ਜੀ ਨੇ ਅਕਾਲੀ ਜੀ ਬਾਰੇ ਜੀਵਨ ਹਾਲਾਤ ਇਕਠੇ ਕਰਨ ਦਾ ਜੋ ਉਪਕਾਰ ਕੀਤਾ ਹੈ ਉਸ ਲਈ ਉਹ ਅਸਾਡੇ ਖਾਸ ਧੰਨਵਾਦ ਦੇ ਪਾਤਰ ਹਨ। ਜਿਵੇਂ ਉਨ੍ਹਾਂ ਇਹ ਜੀਵਨੀ ਮੁਸ਼ਕਲਾਂ ਨਾਲ ਛਾਪ ਕੇ ਸੰਗਤਾਂ ਦੇ ਭੇਟ ਕੀਤੀ ਹੈ ਉਸ ਲਈ ਸ. ਅਤਰ ਸਿਘ ਤੇ ਉਨ੍ਹਾਂ ਦੇ ਸਚੇ ਅਰਥਾਂ ਵਿਚ ਸੁਭਾਗ ਪਤਨੀ ਬੀਬੀ ਭਾਗਵਤ ਕੌਰ ਜੀ ਦੀ ਸੇਵਾ ਪ੍ਰਸੰਸਾ ਯੋਗ ਹੈ। ਗੁਰੂ ਆਪਣੇ ਸਿਖਾਂ ਅੰਦਰ ਅਜੇਹੇ ਜੀਵਨ ਦੇਵੇ ਜਿਨ੍ਹਾਂ ਤੋਂ ਸਿਖਿਆ ਲਈ ਜਾ ਸਕੇ ਅਤੇ ਅਜੇਹੇ ਪ੍ਰੇਮੀ ਦੇਵੇ ਜੋ ਉਨ੍ਹਾਂ ਦੇ ਜੀਵਨ ਪ੍ਰਕਾਸ਼ ਕਰਕੇ ਪਰਉਪਕਾਰ ਕਰਦੇ ਰਹਿਣ।

ਗੁਰਦਿਤ ਸਿੰਘ ਗਿਆਨੀ
'ਪ੍ਰਕਾਸ਼' ਪਟਿਆਲਾ ਤੇ ਚੰਡੀਗੜ੍ਹ

## —ਜੀਵਨ ਚਰਿਤ੍ਰ—

# ਅਕਾਲੀ ਕੌਰ ਸਿੰਘ ਜੀ ਨਿਹੰਗ

ਮਰਦਮ ਸ਼ੁਮਾਰੀ ਦੀਆਂ ਰਪੋਟਾਂ ਵਿਚ ਇਹ ਦਰਜ ਕੀਤਾ ਗਿਆ ਹੈ ਕਿ ਕਸ਼ਮੀਰ ਵਿਚ ਸਿਖ ਧਰਮ ਨੇ ਸਿਖ ਰਾਜ ਦੇ ਸਮੇਂ ਪ੍ਰਵੇਸ਼ ਕੀਤਾ, ਪ੍ਰੰਤੂ ਇਹ ਗਲਤ ਹੈ।

ਦਰ ਅਸਲ ਸੋਲ੍ਹਵੀਂ ਸਦੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਕਸ਼ਮੀਰ ਵਿਚ ਚਰਨ ਪਾ ਕੇ ਸਿਖ ਧਰਮ ਨੂੰ ਇਥੇ ਖੁਦ ਅਸਥਾਪਨ ਕੀਤਾ ਅਤੇ ਇਥੇ ਹੀ ਪੰਡਤ ਬ੍ਰਹਮ ਦਾਸ, ਹਜ਼ਰਤ ਕਮਾਲ ਸੂਫ਼ੀ ਨੇ ਗੁਰੂ ਜੀ ਤੋਂ ਉਪਦੇਸ਼ ਧਾਰਨ ਕਰਕੇ ਸਿਖੀ ਪਰਾਪਤ ਕੀਤੀ ਸੀ। ਇਸ ਦੀ ਅਮਰ ਯਾਦਗਾਰ ਗੁਰਦਵਾਰਾ ਨਾਨਕਸਰ (ਮਟਨ ਸਾਹਿਬ) ਅਤੇ ਗੁਰਦਵਾਰਾ ਅਨੰਤਨਾਗ ਅਤੇ ਗੁਰਦਵਾਰਾ ਬੀਜ ਬਿਹੜਾ (ਕਸ਼ਮੀਰ) ਹੈ।

ਸਤਾਰਵੀਂ ਸਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੋਢੀ ਮਾਧੋ ਦਾਸ ਅਤੇ ਭਾਈ ਫੇਰੂ ਜੀ "ਸਚੀਆਂ ਦਾੜੀਆਂ" ਨੂੰ ਸਿਖੀ ਪਰਚਾਰ ਹਿਤ ਕਸ਼ਮੀਰ ਘੱਲਿਆ ਅਤੇ ਫਿਰ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਵੀ ਕਸ਼ਮੀਰ ਪੁਜੇ ਜਿਨਾਂ ਦੀ ਯਾਦ ਵਿਚ ਅਨੇਕਾਂ ਗੁਰਦਵਾਰੇ ਕਸ਼ਮੀਰ ਵਿਚ ਮੌਜੂਦ ਹਨ। ਆਪ ਨੇ ਹੀ ਭਾਈ ਗੜੀਏ ਜੀ ਨੂੰ ਕਸ਼ਮੀਰ ਭੇਜਿਆ ਅਤੇ ਭਾਈ ਸੇਵਾ ਦਾਸ ਨੂੰ ਸਿਖੀ ਪਰਚਾਰ ਲਈ ਨੀਯਤ ਕੀਤਾ ਸੀ। ਅਤੇ ਫਿਰ ਭਾਈ ਬੰਨੂੰ ਜੀ ਮਾਂਗਟ ਵਾਲੇ ਸਿਖੀ ਪਰਚਾਰ ਹਿਤ ਕਸ਼ਮੀਰ ਭੇਜੇ ਗਏ ਸਨ, ਇਹ ਇਤਿਹਾਸ ਪ੍ਰਸਿਧ ਸਮਾਂਚਾਰ ਹਨ।

ਨੌਵੇਂ ਪਾਤਸ਼ਾਹ ਪਾਸ ਕਸ਼ਮੀਰੀ ਹਿੰਦੂਆਂ ਦਾ ਸਿਖਾਂ ਸਮੇਤ ਪੁਜਣਾ (ਜੋ ਪਹਿਲੀ ਪਾਤਸ਼ਾਹੀ ਦੀ ਕਸ਼ਮੀਰ ਫੇਰੀ ਸਮੇਂ ਤੋਂ ਹੀ ਗੁਰੂ ਘਰ ਨੂੰ ਮੰਨਦੇ ਚਲੇ ਆ ਰਹੇ ਸਨ)। ਦਸ਼ਮੇਸ਼ ਜੀ ਦਾ ੧੮ਵੀਂ ਸਦੀ ਵਿਚ ਭਾਈ ਫੇਰੂ (ਦੂਜੇ ਸਨ) ਤੇ ਭਾਈ ਪੰਜਾਬ ਸਿੰਘ (ਪੁਣਛ ਦੀ ਗੱਦੀ ਦੇ ਵਡੇਰੇ) ਜੀ ਨੂੰ ਖੰਡੇ ਦੇ ਅਮ੍ਰਿਤ ਪਰਚਾਰ ਲਈ ਭੇਜਣਾ ਅਤੇ ਤਕਰੀਬਨ ਸਿਖਾਂ ਦੇ ਰਾਜ ਵਿਚ ਕਸ਼ਮੀਰ ਸ਼ਾਮਲ ਹੋਣ ਤੋਂ ੫੬ ਸਾਲ ਪਹਿਲੇ ਰਾਜਾ ਸੁਖਜੀਵਨ ਦੇ ਵਕਤ ਸਿਖਾਂ ਦਾ ਕਸ਼ਮੀਰ ਵਿਚ ਮੌਜੂਦ ਸਿਧ ਹੋਣਾ ਵੀ ਇਸ ਦਾ ਨਿੱਗਰ ਸਬੂਤ ਹਨ।

ਕਸ਼ਮੀਰ ਨਿਵਾਸੀ ਬ੍ਰਾਹਮਣ ਸਿਖਾਂ ਦੇ ਸਜ਼ਰੇ ਨਕਸ਼ ਵਿਚਾਰਨ ਤੋਂ ਵੀ ਪਤਾ ਲਗਦਾ ਹੈ ਕਿ ਇਥੇ ਸਿਖ ਧਰਮ ਅਨੁਗਾਮੀਂ ੨੦੦ ਸਾਲ ਤੋਂ ਪਹਿਲੇ ਮੌਜੂਦ ਸੀ ਜੈਸਾ ਕਿ :— ਰੀਹਨ, ਗੰਨਾਲ, ਤੰਤਰੇ, ਦਤ, ਬਾਲੀ, ਈਸ਼ਰ ਸੂਦਨ, ਪਾਂਡੇ, ਵਿਜਰਾ, ਕਾਲੇ, ਲੋਆ, ਜਾਤਾਂ ਦੀਆਂ ਕੋਈ ਵਿਯਕ-ਤੀਆਂ ਦੇ ਪਾਂਡਿਆਂ ਦੀਆਂ ਵਹੀਆਂ ਵਿਚ ਲਿਖੇ, ਨਾਵਾਂ ਨਾਲ ਲਗੇ 'ਭਾਈ ਜਾਂ ਸਿੰਘ ਤੋਂ ਜਾਹਿਰ ਹੈ।

ਸ੍ਰੀ ਗੁਰੂ ਹਰਗੋਬਿੰਦ ਜੀ ਦੀ ਕਸ਼ਮੀਰ ਫੇਰੀ ਸਮੇਂ ਸਿਖੀ ਧਾਰਨ ਕਰਨ ਵਾਲੇ ਸਜਣਾਂ 'ਚੋਂ ਉਪਰਲੀ ਜਾਤੀਆਂ ਦੇ ਇਕ ਸ੍ਰੀ ਤ੍ਰਲੋਕੀ ਨਾਥ ਰੈਨਾਂ (ਰੇਨੇ) ਭੀ ਸਨ। ਜਿਨ੍ਹਾਂ ਦੀ ਤੀਜੀ ਪੁਸ਼ਤ ਨੇ ੧੯ਵੀਂ ਸਦੀ ਬਿਕ੍ਰਮੀ ਵਿਚ ਅੰਮ੍ਰਿਤਧਾਰੀ ਸਿਖੀ ਦੇ ਕਸ਼ਮੀਰ ਪ੍ਰਚਾਰ ਸਮੇਂ ਭਾਈ ਰੋਚਾ ਸਿੰਘ ਸਾਹਿਬ (ਪੁਣਛ ਗਦੀ) ਪਾਸੋਂ ਅੰਮ੍ਰਿਤ ਪਾਨ ਕੀਤਾ ਅਤੇ ਪਹਾੜ ਇਲਾਕਾ ਪਿੰਡ ਭਲਿਆਸਾਂ (ਕਠਾਈ ਕਸ਼ਮੀਰ) 'ਚ ਆਬਾਦ ਹੋਏ। ਉਸ ਸਮੇਂ ਇਥੇ ਦੇ ਰਾਜ ਘਰਾਣਿਆਂ ਵਿਚ ਇਨ੍ਹਾਂ ਨੂੰ ਬੜਾ ਆਦਰ ਸਤਿਕਾਰ ਪਰਾਪਤ ਸੀ।

ਵੀਹਵੀਂ ਸਦੀ ਦੇ ਪਹਿਲੇ ਅੱਧ ਵਿਚ ਪਹਾੜ ਦੇ ਇਲਾਕੇ ਵਿਚ ਚੰਦ ਬਜ਼ੁਰਗ ਹੀ ਗੁਰਬਾਣੀ ਤੇ ਸਿਖੀ ਰਹਿਤ ਮਰਯਾਦਾ ਤੋਂ ਜਾਣੂ ਸਨ। ਇਹ ਗੁਰਮੁਖੀ ਚੰਗੀ ਤਰ੍ਹਾਂ ਲਿਖ ਪੜ੍ਹ ਸਕਦੇ ਸਨ ਪਰੰਤੂ ਫ਼ਾਰਸੀ ਉਰਦੂ ਅੰਗਰੇਜ਼ੀ ਦੇ ਜਾਣੂ ਇਸ ਸਾਰੇ ਜ਼ਿਲੇ ਵਿਚ ਬਹੁਤ ਹੀ ਘਟ ਸਨ। ਉਸ

ਸਮੇਂ ਦੇ ਕੁਝ ਪੜ੍ਹੇ ਲਿਖੇ ਬਿਜ਼ੁਰਗਾਂ ਚੋਂ ਭਾਈ ਵਿਸਾਖੀ ਸਿੰਘ ਜੀ, ਭਾਈ ਤਾਰਾ ਸਿੰਘ ਜੀ, ਭਾ. ਕਰਮ ਸਿੰਘ ਜੀ, ਭਾ. ਭਾਗ ਸਿੰਘ ਜੀ, ਭਾ. ਰਤਨ ਸਿੰਘ ਜੀ, ਭਾ. ਆਸਾ ਸਿੰਘ ਜੀ ਤੇ ਭਾਈ ਮਹਾਂ ਸਿੰਘ ਜੀ (ਅਕਾਲੀ ਕੌਰ ਸਿੰਘ ਜੀ ਦੇ ਪਿਤਾ ਜੀ) ਮਸ਼ਹੂਰ ਸਜਣ ਹੋਏ ਹਨ।

ਇਹ ਆਮ ਪ੍ਰਸਿੱਧ ਗੱਲ ਹੈ ਕਿ ਸ੍ਰੀ ਮਾਨ ਭਾਈ ਮਹਾਂ ਸਿੰਘ ਜੀ (ਆਪ ਦੇ ਪਿਤਾ) ਇਸ ਇਲਾਕੇ ਵਿਚ ਉਘੇ ਪਰ-ਉਪਕਾਰੀ ਸਿੰਘ ਸਨ। ਨਾਲ ਹੀ ਇਹ ਜੰਤਰ ਤੰਤਰ ਦੇ ਜਾਣੂੰ ਵੀ ਸਨ। ਇਨ੍ਹਾਂ ਨੇ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾਫੀ ਧਨ ਖਰਚ ਕੇ ਖ਼ੁਦ ਲਿਖਵਾਇਆ ਸੀ ਅਤੇ ਆਪਣੇ ਪਿੰਡ ਵਿਚ ਇਕ ਧਰਮਸਾਲ ਵੀ ਬਣਵਾਈ ਸੀ। ਗੁਰਮੁਖੀ ਪਰਚਾਰ ਦਾ ਆਪ ਨੂੰ ਬੜਾ ਸ਼ੌਕ ਸੀ, ਜਿਸ ਕਰ ਕੇ ਪਹਿਲਾਂ ਇਕ ਸੰਤ ਜੀ ਤੇ ਫੇਰ ਲਾਲਾ ਛਹਿਬਰ ਮੱਲ ਨੂੰ ੧੯੦੧ ਬਿ. ਤਕ ਆਪਣੇ ਪਾਸ ਰਖ ਕੇ ਪੰਜਾਬੀ ਦੀ ਪੜ੍ਹਾਈ ਦਾ ਸਿਲਸਲਾ ਜਾਰੀ ਕਰਵਾਇਆ ਅਤੇ ਸੈਂਕੜੇ ਸਿੱਖ ਬਚਿਆਂ ਨੇ ਗੁਰਮੁਖੀ ਇਥੇ ਹੀ ਪੜ੍ਹੀ, ਜਿਨ੍ਹਾਂ ਵਿਚ ਇਕ ਅਕਾਲੀ ਜੀ ਭੀ ਸਨ।

# ਅਕਾਲੀ ਜੀ ਦਾ ਜਨਮ

ਭਾਈ ਸਾਹਿਬ ਮਹਾਂ ਸਿੰਘ ਜੀ ਦੇ ਘਰ ਪੰਜ ਸਪੁਤਰਾਂ ਅਤੇ ਚਾਰ ਧੀਆਂ ਨੇ ਜਨਮ ਲਿਆ। ਜਿਨ੍ਹਾਂ ਵਿਚੋਂ ਪੂਰਨ ਸਿੰਘ (ਅਕਾਲੀ ਕੌਰ ਸਿੰਘ ਜੀ) ਸਭ ਤੋਂ ਵਡੇ ਸਨ, ਇਨ੍ਹਾਂ ਤੋਂ ਛੋਟੇ ਭਾ. ਕਾਲਾ ਸਿੰਘ ਜੀ, ਭਾਈ ਨਰਿੰਜਨ ਸਿੰਘ ਜੀ, ਭਾ. ਭਾਨ ਸਿੰਘ ਜੀ ਅਤੇ ਭਾ: ਮਨੀ ਸਿੰਘ ਜੀ ਸਨ। ਸਿੰਘ ਸਾਹਿਬ ਅਕਾਲੀ ਕੌਰ ਸਿੰਘ ਦਾ ਜਨਮ ੧੧ ਫਗਣ ੧੯੪੩ ਬਿਕਰਮੀ, ੧੮੮੬ ਈਸਵੀ ਨੂੰ ਪਿੰਡ 'ਪਧਰ' (ਚਕਾਰ) ਵਿਚ ਪਿਤਾ ਸ: ਮਹਾਂ ਸਿੰਘ ਜੀ ਦੇ ਘਰ ਮਾਤਾ ਕਰਮ ਕੌਰ ਦੀ ਕੁੱਖੋਂ ਹੋਇਆ। ਉਸ ਸਮੇਂ ਕਿਸੇ ਨੂੰ ਕੀ ਪਤਾ ਸੀ ਕਿ ਇਹ ਹੋਣਹਾਰ ਬਾਲਕ ਵੱਡਾ ਹੋ ਕੇ ਹਜ਼ਾਰਾਂ ਹੀ ਲਾਵਾਰਸ ਬਾਲਕਾਂ ਅਤੇ ਵਿਧਵਾਵਾਂ ਦਾ ਵਸੀਲਾ ਅਥਵਾ ਸਹਾਰਾ ਬਣੇਗਾ, ਅਤੇ ਇਹਨਾਂ ਪਿਛੇ ਹੀ ਆਪਣਾ ਜੀਵਨ ਘੋਲ ਘੁਮਾਇਗਾ। ਆਪ ਜੀ ਦਾ ਨਾਮ 'ਪੂਰਨ ਸਿੰਘ ਰਖਿਆ ਗਿਆ। ਪਿਛੋਂ ਸ੍ਰੀ ਹਜ਼ੂਰ ਸਾਹਿਬ ਅੰਮ੍ਰਿਤ ਪਾਨ ਕੀਤਾ ਤਦ ਆਪ ਦਾ ਨਾਮ ਗੁਰਮਿਤ ਸੰਸਕਾਰ ਅਨੁਸਾਰ 'ਕੌਰ ਸਿੰਘ' ਪਰਵਾਨ ਹੋਇਆ ਅਤੇ ਫਿਰ 'ਨਿਹੰਗ ਸਿੰਘ' ਸਜ ਜਾਨ ਅਥਵਾ ਆਪ ਦੇ ਜੀਵਨ ਦੀ ਪਵਿਤ੍ਰਤਾ ਨਿਰੋਲ ਅਕਾਲੀ ਵਰਦੀ ਪਹਿਨਣ ਅਤੇ ਪੂਰਨ ਅਕਾਲੀ ਸੇਵੀ ਸਿਖ ਹੋਣ ਕਾਰਨ ਆਪ 'ਅਕਾਲੀ ਕੌਰ ਸਿੰਘ ਨਿਹੰਗ' ਪ੍ਰਸਿਧ ਹੋਏ। ਭਾਵੇਂ ਆਪ ਪਹਿਲੇ ਨਾਮ ਅਨੁਸਾਰ ਨਾਮ ਮਾਤ੍ਰ ਪੂਰਨ ਸਿੰਘ ਨਾ ਰਹੇ, ਪਰ ਸਹੀ ਅਰਥਾਂ ਵਿਚ ਹੁਣ ਗੁਰੂ ਗੋਬਿੰਦ ਸਿੰਘ ਜੀ ਦੇ 'ਪੂਰਨ ਸਿੰਘ' ਹੀ ਬਣ ਗਏ ਸਨ।

੧੯੫੨ ਬਿ. ਤੋਂ ੫੮ ਤਕ (੧੫ ਸਾਲ ਆਯੂ ਤਕ) ਆਪ ਬਾਵਾ ਮਹਾਂ ਸਿੰਘ ਜੀ ਭੱਲੇ (ਜੋ ਬਾਬਾ ਫੌਜਦਾਰ ਸਿੰਘ ਜੀ ਕਿਲੇਦਾਰ (ਖਾਸ ਡਾੜ੍ਹੀ ਦੁਪੱਟੇ ਦੇ) ਬੇਟੇ ਅਤੇ ਬਾਬਾ ਕਰਮ ਸਿੰਘ ਜਸਵੰਤ ਸਿੰਘ ਜੀ ਗੁਰੂ

ਹਰ ਸਹਾਏ ਵਾਲਿਆਂ ਦੇ ਚਾਚੇ ਨਾਨੇਂ ਸਨ) ਪਾਸ ਪੜ੍ਹਦੇ ਰਹੇ। ਜਦ ਚੰਗੇ ਪਾਠੀ ਹੋ ਗਏ ਤਾਂ ਗੁਰਬਾਣੀ ਦੀ ਪੂਰੀ ਵਾਕਫੀਅਤ ਪ੍ਰਾਪਤ ਕਰਨ ਵਿਚ ਮਗਨ ਰਹਿਣ ਲਗੇ। ਜਵਾਨ ਹੋ ਜਾਣ ਪਰ ਆਪ ਦੇ ਪਿਤਾ ਜੀ ਨੇ ਸ਼ਾਦੀ ਦਾ ਪ੍ਰਬੰਧ ਪਿੰਡ ਬਾਸਵੇਂ ਵਿਚ ਕੀਤਾ। ਇਸ ਤੋਂ ਪਹਿਲੇ ਦੋ ਵੇਰ ਤਿਆਰੀ ਕੀਤੀ ਗਈ ਸੀ ਤਾਂ ਆਪ ਨੇ ਇਨਕਾਰ ਕਰ ਦਿਤਾ ਸੀ। ਹੁਣ ਫਿਰ ਆਪ ਦੀ ਸ਼ਾਦੀ ਦੇ ਪੱਕੇ ਪ੍ਰਬੰਧ ਕੀਤੇ ਗਏ। ਜਦ ਆਪ ਨੂੰ ਪਤਾ ਲਗਾ ਤਾਂ ਆਪ ਜੀ ਆਪਣੇ ਹੋਣ ਵਾਲੇ ਸਹੁਰਿਆਂ ਦੇ ਘਰ ਜਾ ਪੁਜੇ ਤੇ ਲੜਕੀ ਦੇ ਪਿਤਾ ਨੂੰ ਸਾਫ਼ ਕਹਿ ਦਿਤਾ ਕਿ 'ਮੈਂ ਤਾਂ ਘਰ ਰਹਿਣਾ ਨਹੀਂ ਨਾ ਹੀ ਮੈਨੂੰ ਗ੍ਰਿਹਸਤੀ ਬਣਨ ਦਾ ਹੁਕਮ ਹੈ।' ਇਸ ਲਈ ਤੁਸੀਂ ਇਹ ਸਾਕ ਮੋੜ ਲਵੋ। ਇਹ ਵੀ ਇਹਨਾਂ ਦੀ ਗਲ ਨਾ ਮੰਨੇ ਤੇ ਕਿਹਾ ਅਸੀਂ ਹੁਣ ਬਚਨ ਦੇ ਚੁਕੇ ਹਾਂ ਸ਼ਾਦੀ ਜ਼ਰੂਰ ਹੋਵੇਗੀ। ਆਖਰ ਆਪ ਦੀ ਸ਼ਾਦੀ ੧੯੬੦ ਬਿ. ਵਿਸਾਖੀ ਵਾਲੇ ਦਿਨ ਕਰ ਦਿਤੀ ਗਈ ਪਰੰਤੂ ਆਪ ਉਪਰਾਮ-ਚਿਤ ਰਹੇ ਤੇ ਕੁਝ ਦਿਨਾਂ ਵਿਚ ਹੀ ਮੌਕਾ ਪਾ ਇਕ ਰਾਤ ਘਰੋਂ ਨਿਕਲ ਕੇ ਸ੍ਰੀ ਪੰਜਾ ਸਾਹਿਬ ਆ ਗਏ। ਇਥੋਂ ਭਾ: ਲੱਧਾ ਸਿੰਘ ਜੀ ਨੂੰ ਨਾਲ ਰਲਾ ਲਿਆ (ਜੋ ਬਾਦ ਵਿਚ ਫਰੀਦਕੋਟ ਹਜ਼ੂਰੀ ਗ੍ਰੰਥੀ ਰਹੇ ਸਨ) ਦੋਹਾਂ ਨੇ ਆਪ ਵਿਚ ਪ੍ਰੇਮ ਪਿਆਰ ਵਧਾ ਲਿਆ ਤੇ ਇਕ ਦੂਜੇ ਦੇ ਸਹਾਈ ਹੁੰਦੇ ਰਹੇ।

ਇਥੋਂ ਆ ਕੇ ਕੁਝ ਸਮਾਂ ਸ੍ਰੀ ਅੰਮ੍ਰਿਤਸਰ ਜੀ ਬਿਤੀਤ ਕੀਤਾ ਤੇ ਦੁਖ ਭੰਜਨੀ ਬੇਰੀ ਪਾਸ ਭਜਨ ਤਪ ਕਰਦੇ ਰਹੇ ਜਿਸ ਦਾ ਸਦਕਾ ਆਪ ਨੂੰ ਸਿਧੀ ਪਰਾਪਤ ਹੋਈ।

ਇਥੋਂ ਆਪ ਜੀ ਸ੍ਰੀ ਹਜ਼ੂਰ ਸਾਹਿਬ ਜਾ ਪੁਜੇ। ਜਿਥੇ ਇਹਨਾਂ ਦਾ ਮੇਲ ਜੋਲ 'ਸਿੰਘ ਸਾਹਿਬ' ਅਕਾਲੀ ਹਜ਼ੂਰਾ ਸਿੰਘ ਜੀ, ਹੈਡ ਗ੍ਰੰਥੀ ਸ੍ਰੀ ਹਜ਼ੂਰ ਸਾਹਿਬ ਨਾਲ ਹੋ ਗਿਆ। ਉਨ੍ਹਾਂ ਦੀ ਸਹਾਇਤਾ ਤੇ ਪ੍ਰੇਰਨਾ ਨਾਲ ਗੁਰਬਾਣੀ ਦੀ ਖੋਜ ਵਿਚ ਜੁਟ ਗਏ ਤੇ ਕੋਈ ਸੰਸਕ੍ਰਿਤ ਅਥਵਾ ਗੁਰਮਤ ਦੇ ਪੁਸਤਕ ਪੜ੍ਹੇ। ਅਕਾਲੀ ਹਜ਼ੂਰਾ ਸਿੰਘ ਜੀ ਨਾਲ ਵਧੇਰੇ ਮੇਲ ਮਿਲਾਪ

ਹੋਣ ਕਾਰਨ ਇਕੱਠੇ ਹੀ ਨਿਹੰਗ ਸਜੇ ਤੇ ਭਰਾਵਾਂ ਵਾਂਗ ਇਕ ਦੂਜੇ ਦੇ ਸੁਹਿਰਦ ਬਣ ਗਏ।

ਦੇਸ ਦੇਸਾਂਤਰਾਂ ਤੇ ਤੀਰਥਾਂ ਦੇ ਰਟਨ ਦੇ ਨਾਲ ਨਾਲ ਹੀ ਆਪ ਨੇ ਗੁਰਮੁਖੀ ਤੇ ਗੁਰਮਤ ਦਾ ਪ੍ਰਚਾਰ ਕਰਨਾ ਭੀ ਅਰੰਭ ਦਿਤਾ। ਆਪ ਜਿਥੇ ਕਿਥੇ ਪੁਜਦੇ ਸਨ ਉਥੇ ਗੁਰਦਵਾਰੇ ਨੂੰ ਹੀ ਅਪਣਾ ਟਿਕਾਣਾ ਬਣਾਦੇ ਤੇ ਇਥੇ ਹੀ ਗੁਰਬਾਣੀ ਦਵਾਰਾ ਗੁਰਮਤ ਪਰਚਾਰ ਕਰਦੇ ਜੈਸਾ ਕਿ ਗੁਰੂ ਸਾਹਿਬ ਨੇ ਫੁਰਮਾਇਆ ਹੈ:—

'ਗੁਰਮੁਖੀ ਅਖਰ ਜੋ ਹੈ ਭਾਈ। ਸਿੰਘ ਸਿੰਘ ਤੇ ਸੀਖੇ ਜਾਈ।'

ਇਸ ਹੁਕਮ ਅਨੁਸਾਰ ਆਪ ਬਾਲਾਂ ਬ੍ਰਿਧਾਂ ਨੂੰ ਗੁਰਮੁਖੀ ਅਖਰ ਸਿਖਾਉਣੇ ਆਪਣੀ ਡਿਉਟੀ ਸਮਝਦੇ ਸਨ। ਜਿਥੇ ਕਿਥੇ ਵੀ ਆਪ ਕਿਸੇ ਵਿਚ ਕੋਈ ਮਨਮਤ ਦੇਖਦੇ ਬੜੇ ਪਰੇਮ ਨਾਲ ਸਮਝਾ ਬੁਝਾ ਕੇ ਉਸ ਨੂੰ ਦੂਰ ਕਰਨਾ ਇਕ ਤਰ੍ਹਾਂ ਆਪ ਦਾ ਸੁਭਾਉ ਹੀ ਬਣ ਗਿਆ ਸੀ।

## ਗੁਰਮਤਿ ਪ੍ਰਚਾਰ

ਆਪ ਦਾ ਸੁੰਦਰ ਰੂਪ ਤੇ ਸਾਦਗੀ ਵਾਲਾ ਲਿਬਾਸ ਬੜਾ ਹੀ ਅਨੂਪਮ ਸੀ। ਕਈ ਲੋਕ ਸ਼ੱਕ ਵੀ ਕਰਦੇ ਸਨ ਕਿ ਇਹ ਕਿਸੀ ਰਾਜੇ ਮਹਾਰਾਜੇ ਦੀ ਸੰਤਾਨ ਹਨ । ਇਧਰ ਅੰਗਰੇਜ਼ੀ ਰਾਜ ਦੇ ਕਰਮਚਾਰੀ ਆਪ ਮਗਰ ਹਮੇਸ਼ਾ ਖੁਫ਼ੀਆ ਪੁਲਸ ਲਾਈ ਰਖਦੇ ਸਨ। ਆਮ ਤੌਰ ਤੇ ਆਪ ਅਪਣਾ ਜਨਸਥਾਨ ਅਤੇ ਮਾਤਾ ਪਿਤਾ ਬਾਰੇ ਨਹੀਂ ਦਸਦੇ ਸਨ, ਅਪਣੇ ਨਾਮ ਨਾਲ 'ਬਿ' ਲਿਖਦੇ ਸਨ। ਜਿਸ ਦਾ ਭਾਵ ਤਾਂ ਬਿਹੰਗਮ ਸੀ ਪਰ ਬਹੁਤੇ ਲੋਕ ਇਸ ਦਾ ਭਾਵ ਬੇਦੀ ਸਮਝਦੇ ਸਨ ਅਤੇ ਪੁਛਦੇ ਸਨ। ਕੀ ਆਪ ਬੇਦੀ ਹੋ ? ਤਾਂ ਆਪ ਉਤਰ ਦਿੰਦੇ, ਨਹੀਂ ਜੀ ! ਮੈਂ ਬਿਹੰਗਮ ਹਾਂ-ਬੇਦੀ ਤਾਂ 'ਮਹਾਂ ਪੁਰਸ਼' ਹੁੰਦੇ ਹਨ। ਇਸ ਤਰ੍ਹਾਂ ਜਦ ਆਪ ਦੀ ਬਹੁਤ ਚਰਚਾ ਹੋਣ ਲਗੀ ਤਾਂ ਆਪ ਨੇ 'ਬਿ' ਲਿਖਣਾ ਸਦਾ ਲਈ ਤਿਆਗ ਦਿਤਾ।



ਅਕਾਲੀ ਜੀ ਜਵਾਨੀ ਵਿਚ ਕਾਬਲ ਦੇ ਪਰਚਾਰ ਸਮੇਂ
ਉਥੋਂ ਦੇ ਸਿੰਘਾਂ ਦੇ ਵੇਸ ਵਿਚ ।

ਗੁਰਮਤ ਪਰਚਾਰ ਲਈ ਆਪ ਨੇ ਕਮਰ ਕਸੇ ਤਾਂ ਕੀਤੇ ਹੋਏ ਸਨ ਕਿ ਉਧਰ ਇਸ ਸਮੇਂ ਸਿੰਘ ਸਭਾ ਲਹਿਰ ਚਲ ਪਈ। ਆਪ ਨੇ ਵਧੇਰੇ ਜ਼ੋਰ ਨਾਲ ਪਰਚਾਰ ਸ਼ੁਰੂ ਕਰ ਦਿਤਾ। ਰਹਿਤ ਮਰਯਾਦਾ ਦੀ ਪਰਪੱਕਤਾ ਤੇ ਗੁਰਬਾਣੀ ਦੀ ਪੂਰਨ ਖੋਜ ਹੋਣ ਕਰਕੇ ਆਪ ਨੂੰ ਸਿੰਘ ਸਭਾ ਸੁਸਾਇ-ਟੀਆਂ ਤੇ ਹੋਰ ਸੰਸਥਾਵਾਂ ਉਚੇਚਾ ਗੁਰਮਤ ਨਿਰਣਯ ਕਰਵਾਉਣ ਲਈ ਸੱਦਣ ਲਗ ਪਈਆਂ ਤੇ ਪਰਚਾਰ ਮੰਤਵ ਲਈ ਆਪ ਬੜੇ ਦੂਰ ਦੂਰ ਪੁਜਦੇ ਰਹੇ। ੧੯੭੩ ਬਿ. ਵਿਚ ਆਪ ਢਾਕਾ ਫੇਰ ਲਾਲਪੁਰਾ, ਅਫਗਾਨਿਸਤਾਨ ਪੁਜੇ ਤੇ ਇਥੇ ਮਨਮਤ ਵਿਚ ਫਸੇ ਹੋਏ ਲੋਕਾਂ ਨੂੰ ਗੁਰਮਤ ਉਪਦੇਸ਼ ਕਰਕੇ ਅੰਮ੍ਰਿਤ ਪਾਨ ਕਰਵਾ ਕੇ ਤਿਆਰ-ਬਰ-ਤਿਆਰ ਸਿੰਘ ਸਜਾ ਦਿਤਾ। ਇਥੇ ਆਪ ਨਾਲ ਸੰਗਤਾਂ ਦਾ ਬੜਾ ਪਰੇਮ ਵਧ ਜਾਣ ਕਰਕੇ ਉਧਰੋਂ ਆਉਣ ਲਗੇ ਕੁਝ ਵਿਦਿਆਰਥੀ ਭੁਝੰਗੀਆਂ ਨੂੰ ਗੁਰਮੁਖੀ ਗੁਰਮਤ ਸਿਖ-ਲਾਉਣ ਲਈ ਪੰਜਾਬ ਲੈ ਆਂਦਾ ਤੇ ਗੁੱਜਰਾਂ ਵਾਲੇ ਇਹਨਾਂ ਦੀ ਸਿਖਲਾਈ ਦਾ ਪੂਰਨ ਇੰਤਜ਼ਾਮ ਕਰਵਾ ਦਿਤਾ। ਜਿਨ੍ਹਾਂ ਵਿਚੋਂ ਭਾਈ ਥਾਨ ਸਿੰਘ ਭਾ. ਲਾਲ ਸਿੰਘ ਆਦਿਕ ਸਜਣ ਤਿਆਰ-ਬਰ-ਤਿਆਰ ਸਿੰਘ ੪੭ ਦੇ ਘਲੂਘਾਰੇ ਉਪਰੰਤ ਲੁਧਿਆਣੇ ਆ ਵਸੇ ਸਨ। ਆਪ ਲਗਾਤਾਰ ੧੧ ਸਾਲ ਤਕ ਕਾਬਲ ਵਲ ਫੇਰੀ ਪਾਉਂਦੇ ਰਹੇ, ਕਿਉਂਕਿ ਇਥੇ ਦੀਆਂ ਸੰਗਤਾਂ ਆਪ ਨੂੰ ਹਰ ਸਮੇਂ ਯਾਦ ਕਰਦੀਆਂ ਤੇ ਆਪ ਜਿਵੇਂ ਕਿਵੇਂ ਵੀ ਲੰਬਾ ਸਫਰ ਤੈਹ ਕਰ ਕੇ ਪੁਜ ਜਾਂਦੇ ਤੇ ਸਿਖੀ ਦਾ ਪ੍ਰਚਾਰ ਕਰਕੇ ਅਫਗਾ-ਨਿਸਤਾਨ, ਖੁਰਾਸਾਨ, ਪਿਸ਼ਪਲਾਕ ਦੇ ਰਹਿਣ ਵਾਲੇ ੨੫੦ ਘਰਾਂ ਪਰ ਇਨ੍ਹਾਂ ਦੇ ਗੁਰਮਤ ਪਰਚਾਰ ਦੇ ਅਸਰ ਹੇਠਾਂ ਸਭਨਾਂ ਖਾਹਸ਼ ਜ਼ਾਹਰ ਕੀਤੀ ਕਿ ਅਸਾਨੂੰ ਵੀ ਅਪਣੇ ਵਰਗਾ ਹੀ ਸਿੰਘ ਸਜਾ ਦਿਓ। ਆਪ ਨੇ ਬੜੀ ਸੁਹਣੀ ਵਿਉਂਤ ਕਢੀ। ਪਹਿਲੇ ਇਨ੍ਹਾਂ ਵਿਚੋਂ ਹੀ ਇਨ੍ਹਾਂ ਦੇ ਜਥੇਦਾਰ ਦੀ ਮੰਗ ਕੀਤੀ ਅਤੇ ਸ: ਕਿਸ਼ਨ ਸਿੰਘ ਜੀ ਇਨ੍ਹਾਂ ਦੇ ਜਥੇਦਾਰ ਮੁਕੱਰਰ ਹੋਏ, ਪਹਿਲੇ ਉਸ ਨੂੰ ਅੰਮ੍ਰਿਤ ਪਾਨ ਕਰਵਾਇਆ ਤੇ ਫਿਰ ਹੋਰ ਸੰਗਤਾਂ ਨੂੰ ਅੰਮ੍ਰਿਤ ਛਕਾ ਤਿਆਰ-ਬਰ-ਤਿਆਰ ਕੀਤਾ। ਇਤਨੀ ਭਾਰੀ ਕਾਮਯਾਬੀ ਹੋਣ ਪਰ ਆਪ ਦੇ ਹੌਂਸਲੇ ਹੋਰ ਬਲੰਦ ਹੋ ਗਏ ਤੇ ਇਸ ਤਰ੍ਹਾਂ ਪਿੰਡ

ਪਿੰਡ ਗੁਰਮਤ ਪ੍ਰਚਾਰ ਅਰੰਭ ਦਿਤਾ : ਹਜਾਰ-ਨਾਵ, ਬਿਸਾਵਲ, ਗਿਰਦੀ ਕਾਮਾ, ਜਲਾਲਾਬਾਦ, ਲਗਮਾਨ, ਕੁਜਾਛਾਰ, ਬਾਰਾ, ਬੱਲਾ, ਬਾਲ ਸੁਲਤਾਨ-ਪੁਰ, ਆਦਿ ਥਾਂਵਾਂ ਪਰ ਪਰਚਾਰ ਕਰਦੇ ਹੋਏ ਇਨ੍ਹਾਂ ਇਲਾਕਿਆਂ ਵਿਚ ਸਿੰਘ ਸਜਾ ਕਾਬਲ ਜਾ ਪੁਜੇ, ਜਿਥੇ ਹੋਰ ਕਈ ਸਿੰਘਾਂ ਨੂੰ ਤਿਆਰ-ਬਰ-ਤਿਆਰ ਸਿੰਘ ਸਜਾਇਆ। ਜਿਨ੍ਹਾਂ ਵਿਚੋਂ ਭਾਈ ਅਮਰ ਸਿੰਘ ਜੀ ਅਤੇ ਭਾ. ਮਖਣ ਸਿੰਘ ਜੀ ਜੈਸੇ ਮਸ਼ਹੂਰ ਸਜਣ ਵੀ ਸਨ।

ਅਕਾਲੀ ਜੀ ਜਦ ਵਾਪਸ ਢਾਕੇ (ਲਾਲਪੁਰੇ) ਪੁਜੇ ਤਾਂ ਇਥੇ ਦੇ ਮੌਲਵੀ ਇਨ੍ਹਾਂ ਦਾ ਤਿਆਰ ਬਰ ਤਿਆਰ ਸ਼ਸਤ੍ਰਧਾਰੀ ਨਿਹੰਗ ਥਾਂਣਾਂ ਵੇਖ ਕੇ ਇਨ੍ਹਾਂ ਦੇ ਖਿਲਾਫ ਭੜਕ ਉਠੇ। ਲਾਲਪੁਰੇ ਤੋਂ ਅਗੇ ਚਕਨੋਹ ਪਿੰਡ ਦੇ ਮੌਲਵੀਆਂ ਨੇ ਹੋਰ ਮੁਸਲਮਾਨ ਅਪਣੇ ਨਾਲ ਰਲਾ ਲਾਲਪੁਰੇ ਵਿਚ ਸਿੰਘਾਂ ਪਰ ਹੱਲਾ ਕਰਨ ਤੇ ਗੁਰਦਵਾਰਾ ਸਾਹਿਬ ਨੂੰ ਅਗਨ ਭੇਟ ਕਰਨ ਦੀ ਵਿਉਂਤ ਬਣਾ ਲਈ। ਅਕਾਲੀ ਜੀ ਨੂੰ ਜਦ ਪਤਾ ਲਗਾ ਤਾਂ ਆਪ ਨੇ ਅਗੇ ਹੋ ਇਨ੍ਹਾਂ ਮੁਲਾਣਿਆਂ ਤੇ ਮੁਸਲਮਾਨਾਂ ਨੂੰ ਸਮਝਾਇਆ ਬੁਝਾਇਆ ਤੇ ਅਪਣਾ ਆਪ ਪੇਸ਼ ਕਰਕੇ ਕਿਹਾ :—

ਭਾਈਓ !

'ਤੁਸੀਂ ਨਾਂ ਤੇ ਇਨ੍ਹਾਂ ਸਿੰਘਾਂ ਨੂੰ ਹੀ ਮਾਰੋ ਤੇ ਨਾ ਹੀ ਗੁਰਦਵਾਰਾ ਸਾਹਿਬ ਨੂੰ ਹੀ ਕੋਈ ਨੁਕਸਾਨ ਪਹੁੰਚਾਓ ਕਿਉਂਕਿ ਦੋਸ਼ੀ ਮੈਂ ਹੀ ਹਾਂ ਮੈਨੂੰ ਮਾਰੋ ਯਾ ਜੋ ਕਰਨਾ ਹੈ ਕਰੋ ਇਨ੍ਹਾਂ ਨੂੰ ਕੁਝ ਨਾ ਕਹੋ।'

ਇਥੇ ਆਪ ਨੇ ਖੁਦਾਈ ਖਲਕ ਅਤੇ ਭਰਾਤਰੀ ਭਾਵ ਤੇ ਅਜਿਹਾ ਵਿਦਵਤਾ ਭਰਿਆ ਭਾਸ਼ਨ ਦਿਤਾ ਅਤੇ ਕੁਰਾਨ ਦੀਆਂ ਆਇਤਾਂ ਪੜ੍ਹ ਕੇ ਸੁਣਾਈਆਂ ਕਿ ਕਾਤਲਾਨਾਂ ਹਮਲਾ ਕਰਨ ਦੀ ਬਜਾਏ ਉਨ੍ਹਾਂ ਲੋਕਾਂ ਦੇ ਸਿਰ ਆਪ ਦੇ ਸਾਹਮਣੇ ਝੁਕ ਗਏ। ਅਕਾਲੀ ਜੀ ਦੀ ਸ਼ਖਸੀਅਤ ਦਾ ਅਸਰ ਇਹਨਾਂ ਮੁੱਲਾਂ ਮੁਲਾਂਣਿਆਂ ਤੇ ਅਜੇਹਾ ਹੋਇਆ ਕਿ ਇਹਨਾਂ ਦੀ ਨਿਰਾਦਰੀ ਕਰਨ ਬਦਲੇ ਇਹਨਾਂ ਦਾ ਸਤਕਾਰ ਕਰ ਕੇ ਘਰੀਂ ਮੁੜ ਗਏ।

ਆਪ ਪੂਰਨ ਗੁਰਸਿਖ ਅਤੇ ਇਕ ਅਕਾਲ ਦੇ ਪੁਜਾਰੀ ਸਨ। 'ਉਸ

ਤੋਂ ਬਿਨਾਂ ਕਿਸੀ ਦਾ ਭੈ ਨਹੀਂ ਸਨ ਮੰਨਦੇ । ਕਾਬਲ ਪਿਸ਼ਾਵਰ ਦੇ ਇਲਾਕੇ ਵਿਚ ਆਪ ਪਰ ਬੜੀਆਂ ਔਕੜਾਂ ਆਈਆਂ ਪਰ ਆਪ ਨੇ ਰਤਾ ਭਰ ਵੀ ਪਰਵਾਹ ਨਹੀਂ ਕੀਤੀ । ਪਸ਼ੌਰ ਤੋਂ ਜਦ ਮਹੱਲਾ ਆਸੀਆਂ ਦੀਆਂ ਬੀਬੀਆਂ ਦਾ ਰਾਗੀ ਜਥਾ ਨਾਲ ਲੈ ਕੇ ਆ ਰਹੇ ਸਨ ਤਾਂ ਰਸਤੇ ਵਿਚ ਆਪ ਪਰ ਡਾਕੂਆਂ ਨੇ ਹਮਲਾ ਕਰ ਦਿਤਾ ਅਤੇ ਆਪ ਨੂੰ ਕੁਝ ਜ਼ਖਮ ਵੀ ਆਏ । ਡਾਕੂਆਂ ਦਾ ਹਮਲਾ ਆਪ ਨੇ ਅਸਫਲ ਕਰ ਦਿਤਾ ਤੇ ਪਸ਼ੌਰ ਜਥੇ ਸਮੇਤ ਆ ਪੁਜੇ, ਇਥੇ ਪੋਲੀਟੀਕਲ ਏਜੰਟ ਨੂੰ ਇਸ ਗਲ ਦੀ ਖਬਰ ਪਹੁੰਚਾਈ ਤਦ ਪੋਲੀਟੀਕਲ ਏਜੰਟ ਨੇ ਹਵਾਈ ਜਹਾਜ਼ ਪਰ ਫੌਜ ਘਲ ਕੇ ਦੋਸ਼ੀਆਂ ਨੂੰ ਪਕੜ ਮੰਗਾਇਆ ਤੇ ਉਹਨਾਂ ਨੂੰ ਕਰੜੀ ਸਜ਼ਾ ਦਿਤੀ ਗਈ ।

ਦਸਦੇ ਹਨ ਇਕ ਵੇਰ ਆਪ ਇਨ੍ਹਾਂ ਸਰਹੱਦੀ (ਪਾਕਿਸਤਾਨੀ) ਇਲਾਕਿਆਂ ਚੋਂ ਪਰਚਾਰ ਕਰ ਕੇ ਵਾਪਸ ਬਾਵਾ ਪਰੇਮ ਸਿੰਘ ਜੀ ਹੋਤੀ ਵਾਲਿਆਂ ਦੇ ਨਿਵਾਸ (ਹੋਤੀ ਮਰਦਾਨ) ਦੇਰ ਨਾਲ ਰਾਤ ਨੂੰ ਪੁਜੇ) ਬਾਵਾ ਜੀ ਨੇ ਇਹਨਾਂ ਪਾਸੋਂ ਪ੍ਰਸ਼ਾਦਿ ਪਾਣੀ ਦੀ ਪੁਛ ਕੀਤੀ ? ਤਾਂ ਅਗੋਂ ਅਕਾਲੀ ਜੀ ਨੇ ਬਾਵਾ ਜੀ ਪਾਸ ਇਕ ਹਦਵਾਨਾਂ ਪਿਆ ਵੇਖ ਕੇ ਕੇਹਾ 'ਬਾਵਾ ਸਾਹਿਬ ਤੁਸੀਂ ਹੁਣ ਖੇਚਲ ਨਾ ਕਰੋ । ਗੁਰੂ ਨੇ ਅਸਾਡੇ ਛਕਣ ਲਈ ਜੋ ਰਖਿਆ ਹੈ ਅਸੀਂ ਛਕ ਲੈਂਦੇ ਹਾਂ । ਬਾਵਾ ਜੀ ਹੈਰਾਨ ਹੋਏ ਕਿ ਪਤਾ ਨਹੀਂ ਐਸੀ ਕੇਹੜੀ ਚੀਜ਼ ਹੈ ਜੋ ਆਪ ਲਈ ਰਖੀ ਗਈ ਹੈ ਤੇ ਆਪ ਨੇ ਛਕਣੀ ਹੈ । ਹੈਜ਼ੇ ਦੇ ਦਿਨ ਸਨ, ਤੇ ਪਸ਼ੌਰ ਵਿਚ ਇਹ ਬੀਮਾਰੀ ਜ਼ੋਰਾਂ ਪਰ ਸੀ । ਕਿਸੀ ਸਜਣ ਨੇ ਬਾਵਾ ਜੀ ਲਈ ਹਿਦਵਾਂਨਾਂ ਲਿਆਂਦਾ ਸੀ ਬੀਮਾਰੀ ਪਈ ਹੋਣ ਕਾਰਨ ਬਾਵਾ ਜੀ ਨੇ ਰਖ ਦਿਤਾ ਸੀ ਖਾਣ ਦਾ ਹਿਆ ਨਹੀਂ ਸੀ ਪੈਂਦਾ । ਜਦ ਅਕਾਲੀ ਜੀ ਹਿਦਵਾਂਨਾਂ ਛਕਣ ਲਗੇ ਤਾਂ ਬਾਵਾ ਜੀ ਨੇ ਬਹੁਤ (ਬਾਵਾ ਜੀ ਦੀ ਦਸੀ ਇਹ ਗਲ ਹੈ) ਰੋਕਿਆ, ਪਰੰਤੂ ਅਕਾਲੀ ਜੀ ਨੇ ਸਤਿ ਸ੍ਰੀ ਅਕਾਲ' ਦਾ ਜੈਕਾਰਾ ਲਗਾ ਕੇ ਇਸ ਨੂੰ ਝਟਕਾਇਆ ਤੇ ਮੌਜਾਂ ਨਾਲ ਛਕਣ ਲਗ ਪਏ । ਬਾਵਾ ਜੀ ਨੇ ਦਸਿਆ ਕਿ ਅਸੀਂ ਵੇਖ ਕੇ ਹੈਰਾਨ ਰਹਿ ਗਏ ਕਿ ਉਹਨਾਂ ਪਰ ਇਸ ਦਾ ਰਤੀ ਭਰ ਵੀ ਕੋਈ ਅਸਰ ਨਾ ਹੋਇਆ ।

ਅਕਾਲੀ ਜੀ ਹੈਜ਼ੇ ਦੀ ਇਕ ਬਾ ਅਸਰ ਦਵਾਈ ਵੀ ਜਾਣਦੇ ਸਨ ਜੋ ਉਹਨਾਂ ਨੇ ਪਰਉਪਕਾਰ ਹਿਤ ਆਮ ਲੋਕਾਂ ਵਿਚ ਵੰਡੀ, ਜਿਸ ਤੋਂ ਬਹੁਤ ਲੋਕਾਂ ਨੂੰ ਲਾਭ ਹੋਇਆ ਸੀ। ਇਸੀ ਮਹੱਲੇ ਵਿਚ ਇਕ ਡਾਕਟਰ ਸਾਹਿਬ ਰਹਿੰਦੇ ਸਨ ਜਿਨ੍ਹਾਂ ਨੂੰ ਇਹ ਗਲ ਇਸ ਲਈ ਪਸੰਦ ਨਾ ਆਈ ਕਿਉਂਕਿ ਇਹਨਾਂ ਦੀ ਪ੍ਰੈਕਟਸ ਪਰ ਇਸ ਦਾ ਬੁਰਾ ਅਸਰ ਹੋਇਆ। ਇਸ ਈਰਖਾ ਨੂੰ ਮੁਖ ਰਖ ਕੇ ਡਾਕਟਰ ਸਾਹਿਬ ਨੇ 'ਜਦ ਕਿ ਅਕਾਲੀ ਜੀ ਅਪਨਾਂ ਪ੍ਰਸ਼ਾਦਿ ਸਜਾਣ ਲਈ ਜਲ ਭਰ ਰਹੇ ਸਨ, ਹਮਲਾ ਕਰ ਦਿਤਾ। ਆਪ ਨੇ ਡਾਕਟਰ ਦੇ ਹਮਲੇ ਨੂੰ ਹੱਥ ਨਾਲ ਰੋਕਿਆ ਜਿਸ ਕਾਰਣ ਆਪ ਦੀ ਇਸ ਝਪਟ ਵਿਚ ਛੋਟੀ (ਚੀਚੀ) ਉਂਗਲ ਟੁਟ ਗਈ!

ਅਮਾਨਉਲਾ ਮੂਵਮੈਂਟ ਵਿਚ (ਜਿਸ ਦਾ ਜ਼ਿਕਰ ਅੱਗੇ ਆਵੇਗਾ) ਜਦ ਕਾਬਲ [ਅਫਗਾਨਿਸਤਾਨ] ਦੇ ਸਿੰਘਾਂ ਪਰ ਕੇਸਾਂ ਬਾਰੇ ਔਕੜ ਬਣੀ ਤਾਂ ਉਥੇ ਜਾ ਕੇ ਉਸ ਸਮੇਂ ਇਨ੍ਹਾਂ ਦੀ ਮਦਦ ਕਰਨ ਦਾ ਕਿਸੀ ਮੁਖੀ ਜਾਂ ਸਭਾ ਸੁਸਾਇਟੀ ਨੂੰ ਹੀਆ ਨਹੀਂ ਸੀ ਪਿਆ। ਅਕਾਲੀ ਜੀ ਪੰਜਾਬ ਤੋਂ ਚਲ ਕੇ ਉਚੇਚਾ ਕਾਬਲ ਪੁਜੇ ਅਤੇ ਇਨ੍ਹਾਂ ਦੀ ਮਦਦ ਕੀਤੀ। ਇਸ ਅਮਾਨਉਲਾ ਅੰਦੋਲਨ ਵਿਚ ਬਹੁਤ ਸਿੰਘ ਕਾਬਲ ਛਡ ਛਡਾ ਕੇ ਸ੍ਰੀ ਅੰਮ੍ਰਿਤਸਰ ਜੀ ਆ ਗਏ। ਜਿਥੇ ਆਪ ਨੇ ਉਹਨਾਂ ਦੇ ਵਸਾਣ ਵਿਚ ਬੜੀ ਮਦਦ ਕੀਤੀ ਹੈ ਅਤੇ ਕਰਵਾਈ ਤੇ ਇਹਨਾਂ ਦੇ ਦੁਖ ਸੁਖ ਵਿਚ ਸਹਾਈ ਹੁੰਦੇ ਰਹੇ।

ਇਕ ਸਿੰਘ ਸਾਹਿਬ ਭਾਈ ਥਾਨ ਸਿੰਘ ਜੀ (ਜਿਹੜੇ ਪਿਛੇ ਲੁਧਿਆਣੇ ਆ ਵਸੇ ਸਨ) ਦਸਦੇ ਹਨ ਕਿ ਇਕ ਵਾਰ ਮੇਰੇ ਪਿਤਾ ਜੀ ਬੀਮਾਰ ਹੋ ਗਏ, ਤਕਲੀਫ ਬਹੁਤ ਵਧ ਗਈ ਪਰ ਮਾਯਕ ਹਾਲਤ ਕਮਜ਼ੋਰ ਹੋਣ ਕਾਰਨ ਪੂਰਾ ਇਲਾਜ ਨਾ ਕਰਵਾ ਸਕੇ। ਪਤਾ ਨਹੀਂ ਇਸ ਗਲ ਦਾ ਆਕਾਲੀ ਜੀ ਨੂੰ ਕਿਥੋਂ ਪਤਾ ਲਗ ਗਿਆ ਜੋ ਇਸ ਔਕੜ ਸਮੇਂ ਪਿਤਾ ਜੀ ਦੇ ਸੀਸ ਉਤੇ ਆ ਪੁਜੇ ਤੇ ਆ ਫਤੇ ਬੁਲਾਈ। ਘਰ ਇਸ ਸਮੇਂ ਹੋਰ ਕੋਈ ਨਹੀਂ ਸੀ ਸੁਖ ਸਾਂਦ ਪੁਛੀ ਤੇ ਧੀਰਜ ਦਿਤਾ। ਕੁਝ ਚਿਰ ਪਿਛੋਂ ਜਦੋਂ

ਉਹ ਸੌਂ ਗਏ ਤਾਂ ਆਪ ਨੇ ਮੌਕਾ ਪਾ ਅਡੋਲ ਹੀ ਉਨ੍ਹਾਂ ਦੇ ਸਿਰਹਾਣੇ ਹੇਠ ੨੦੦ ਰੁਪਏ ਰਖ ਦਿਤੇ ਤੇ ਆਪ ਖਿਸਕ ਗਏ। ਦੂਜੇ ਦਿਨ ਜਦ ਉਹਨਾਂ ਬਿਸਤਰਾ ਝਾੜ ਕੇ ਵਿਛਾਇਆ ਤਾਂ ਸਿਰਹਾਣੇ ਹੇਠ ਸੌ ਸੌ ਦੇ ਦੋ ਨੋਟ ਵੇਖ ਕੇ ਹੈਰਾਨ ਹੋ ਗਏ। ਥੋੜੀ ਦੇਰ ਪਿਛੋਂ ਸਿੰਘ ਸਾਹਿਬ ਨੇ ਸਾਰੀ ਵਿਥਿਆ ਅਕਾਲੀ ਜੀ ਦੇ ਆਉਣ ਦੀ ਸੁਣਾਈ ਤਾਂ ਸਮਝ ਗਏ ਕਿ ਅਕਾਲੀ ਜੀ ਹੀ ਇਹ ਕਿਰਪਾ ਕਰ ਗਏ ਹਨ। ਇਸ ਤਰ੍ਹਾਂ ਦੇ ਦਵਾ ਦਾਰੂ ਨਾਲ ਉਹਨਾਂ ਦਾ ਦੁਖ ਨਵਿਰਤ ਹੋ ਗਿਆ ਤੇ ਉਹ ਪੂਰੀ ਤਰ੍ਹਾਂ ਅਰੋਗ ਹੋ ਗਏ।

ਕੁਝ ਸਮੇਂ ਬਾਦ ਹਾਲਾਤ ਨੇ ਪਲਟਾ ਖਾਧਾ, ਉਹਨਾਂ ਦੇ ਹਾਲਾਤ ਸੁਧਰੇ ਤਾਂ ਉਹਨਾਂ ਨੇ ਉਚੇਚਾ ਇਹ ੨੦੦) ਦੀ ਰਕਮ ਅਕਾਲੀ ਜੀ ਨੂੰ ਮੋੜਨੀ ਚਾਹੀ। ਪਰ ਆਪ ਨੇ ਲੈਣੋਂ ਇਨਕਾਰ ਕੀਤਾ ਤੇ ਕਿਹਾ 'ਸਿੰਘ ਸਾਹਿਬ ! ਇਹ ਰਕਮ ਉਸ ਸਮੇਂ ਗੁਰੂ ਨੇ ਭੇਜੀ ਸੀ ਜੋ ਆਪ ਦੇ ਅਰਪਨ ਕੀਤੀ ਗਈ ਸੀ ਇਸ ਨੂੰ ਹੁਣ ਮੈਂ ਵਾਪਸ ਨਹੀਂ ਲੈ ਸਕਦਾ।' ਉਹਨਾਂ ਦੇ ਬਹੁਤ ਮਜਬੂਰ ਕਰਨ ਪਰ ਆਪ ਨੇ ਕਿਹਾ—

'ਇਹ ਰਕਮ ਗੁਰੂ ਦੀ ਹੀ ਸੀ ਜੋ ਤੁਸਾਂ ਵਾਪਸ ਹੀ ਕਰਨੀ ਹੈ ਤਾਂ ਗੁਰੂ ਅਰਪਨ ਕਿਸੀ ਹੋਰ ਲੋੜਵੰਦ ਸਜਣ ਨੂੰ ਦੇ ਦਿਓ ਤੇ ਸਮਝ ਲੈਣਾ ਤੁਸੀਂ ਗੁਰੂ ਦਾ ਕਰਜ਼ਾ ਉਤਾਰ ਦਿਤਾ ਹੈ।'

ਇਨ੍ਹਾਂ ਹੀ ਸਿੰਘਾਂ ਦਾ ਕਹਿਣਾ ਹੈ ਕਿ ਇਹਨਾਂ ਦੇ ਬਿਰਧ ਬਾਬਾ ਜੀ ਅਕਾਲ ਚਲਾਣਾ ਕਰ ਗਏ ਤਾਂ ਆਪ ਕਿਸੀ ਕਾਰਨ ਅਕਾਲੀ ਜੀ ਨੂੰ ਖਬਰ ਨਹੀਂ ਦੇ ਸਕੇ ਸਨ ਪਰ ਇਨ੍ਹਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦ ਕਿ ਆਪ ਜੀ ਦੁਸਹਿਰੇ ਪਰ ਆ ਹਾਜ਼ਰ ਹੋਏ। ਇਸ ਤਰ੍ਹਾਂ ਆਪ ਕਈ ਵੇਰ ਬਿਨ ਬੁਲਾਏ ਵੀ ਆਪਣੇ ਪਰੇਮੀਆਂ ਦੇ ਦੁਖ ਸੁਖ ਵਿਚ ਆ ਸਹਾਈ ਹੁੰਦੇ ਸਨ। ਆਪ ਦਾ ਜੀਵਨ ਏਨਾ ਉਚਾ ਸੀ ਕਿ ਭਾ. ਗੁਰਦਾਸ ਜੀ ਦੇ ਦਰਸ਼ਾਏ ਇਹ ਸਾਰੇ ਸ਼ੁਭ ਗੁਣ ਆਪ ਜੀ ਵਿਚ ਮੌਜੂਦ ਸਨ :—

'ਪਿਛਲ ਰਾਤੀ ਜਾਗਣਾ, ਨਾਮ ਦਾਨ ਇਸ਼ਨਾਨ ਦ੍ਰਿੜਾਏ।'
ਮਿੱਠਾ ਬੋਲਣ ਨਿਵ ਚਲਣ, ਹਥੋਂ ਦੇ ਕੇ ਭਲਾ ਮਨਾਏ।

ਥੋੜ੍ਹਾ, ਸਵਣਾ, ਖਾਵਣਾ, ਥੋੜ੍ਹਾ ਬੋਲਣ ਗੁਰਮਤ ਪਾਏ।
ਘਾਲ ਖਾਏ ਸੁਕ੍ਰਿਤ ਕਰੇ, ਵਡਾ ਹੋਇ ਨ ਆਪ ਜਣਾਏ।
ਸਾਧ ਸੰਗਤ ਮਿਲ ਗਾਂਵਦੇ, ਰਾਤ ਦਿਹੇ ਨਿਤ ਚਲ ਚਲ ਜਾਏ।
ਸਬਦ ਸੁਰਤਿ ਪਰਚਾ ਕਰੈ, ਸਤਿਗੁਰ ਪਰਚੈ ਮਨ ਪਰਚਾਏ।
ਆਸਾ ਵਿਚ ਨਿਰਾਸ ਵਲਾਏ ॥

ਅਕਾਲੀ ਜੀ ਦੀ ਇਸ ਕਰਨੀ ਨੂੰ ਵੇਖ ਕੇ ਹੀ ਸਿੰਘ ਸਾਹਿਬ ਨਿਹੰਗ ਨੰਦ ਸਿੰਘ ਜੀ ਨੇ (੧੯੪੬) ਵਿਚ ਡੇਰਾ ਬਾਬਾ ਕਰਮ ਸਿੰਘ ਹੋਤੀ ਮਰਦਾਨ (ਪਸ਼ੌਰ) ਵਿਚ ਪੁੱਛ ਕਰਨ ਪਰ ਇਹ ਬਚਨ ਕਹੇ ਸਨ:—

ਸਿਖ ਕੌਣ ਹੈ ?

ਸਿਖ ਤਾਂ ਹੁਣ ਸਹਿਜਧਾਰੀ ਹੀ ਰਹਿ ਗਏ ਹਨ।

ਅਕਾਲੀ ਕੌਣ ਹੈ ?

ਅਕਾਲੀ ਤਾਂ 'ਅਕਾਲੀ ਕੌਰ ਸਿੰਘ' ਹੀ ਹਨ—ਜਿਨ੍ਹਾਂ ਦਾ ਬਾਣਾ ਤੇ ਕਰਨੀ ਅਕਾਲੀਆਂ ਵਰਗੀ ਹੈ।

ਨਿਹੰਗ ਕੌਣ ਹੈ ?

ਨਿਹੰਗ ਤਾਂ ਸਿੰਘ ਸਾਹਿਬ ਨਿਹੰਗ 'ਸਾਹਿਬ ਸਿੰਘ' ਜੀ ਹੀ ਹਨ ਜੋ ਪੂਰਨ ਨਿਹੰਗ ਹਨ।

## ਸਿੰਘ ਸਭਾ ਲਹਿਰ ਤੇ ਅਕਾਲੀ ਜੀ

ਉਨੀਸਵੀਂ ਸਦੀ ਦੇ ਅਖੀਰਲੇ ਚੌਥਾਈ ਹਿਸੇ ਵਿਚ ਗੁਰਮਤ ਲਹਿਰ ਨੇ ਜੋਰ ਫੜਿਆ ਯਾ ਇਉਂ ਕਹਿ ਲਵੋ ਇਕ ਲਹਿਰ ਉਠੀ ਜਿਸ ਨੂੰ 'ਸਿੰਘ ਸਭਾ ਲਹਿਰ' ਕਿਹਾ ਗਿਆ ਹੈ। ਇਸ ਲਹਿਰ ਦਾ ਭਾਵ ਖਾਲਸਾ ਪੰਥ ਵਿਚੋਂ ਅਨਮਤ ਅਸਰ ਤੇ ਕਿਤਨੀਆਂ ਹੀ ਮਨਮਤਾਂ ਦੀ ਵਰਤੋਂ ਨੂੰ ਦੂਰ ਕਰਨਾ ਸੀ। ਅਕਾਲੀ ਜੀ ਕੇਵਲ ਇਸ ਲਹਿਰ ਦੇ, ਪੰਜਾਬ, ਯੂ. ਪੀ. ਸੀ. ਪੀ. ਮਹਾਂਰਾਸ਼ਟਰ, ਬਿਹਾਰ, ਬੰਗਾਲ, ਅਸਾਮ, ਦਖਣ ਫਰੰਟੀਅਰ, ਕਾਬਲ, ਅਫਗਾਨਿਸਤਾਨ ਆਦਿ ਇਲਾਕਿਆਂ ਦਾ ਪਰਚਾਰ ਕਰਨ ਦੇ

ਮੁਢਲੇ ਹਾਮੀ ਹੀ ਨਹੀਂ ਸਨ ਬਲਕਿ ਪੂਰੇ ਪਰਚਾਰਕ ਤੇ 'ਚੀਫ ਖਾਲਸਾ ਦੀਵਾਨ' ਦੇ ਧਾਰਮਕ ਸਲਾਹਕਾਰ ਵੀ ਸਨ। ਹਰ ਇਕਤਰਤਾ ਵਿਚ ਆਪ ਦੀ ਸਲਾਹ ਨੂੰ ਬੜੀ ਵਡਮੁਲੀ ਚੀਜ਼ ਸਮਝ ਕੇ ਅਪਣਾਇਆ ਜਾਂਦਾ ਸੀ। ਆਪ ਦੇ ਮਨੋਹਰ ਕਥਾ ਵਿਖਿਆਨ ਆਪ ਨੂੰ ਆਲਮ ਬਾਅਮਲ ਸਮਝ ਕੇ ਕਰਾਏ ਜਾਂਦੇ ਸਨ।

ਇਸੀ ਪਰਚਾਰ ਦਾ ਸਦਕਾ, ਬੁਢਾ-ਦਲ ਦੇ ਨਿਹੰਗ ਅਤੇ ਸ੍ਰੀ ਹਜ਼ੂਰ ਸਾਹਿਬ ਦੇ ਨਿਹੰਗ ਸਿੰਘ ਆਪ ਦਾ ਬੜਾ ਆਦਰ-ਸਨਮਾਨ ਇਸ ਲਈ ਕਰਦੇ ਸਨ ਕਿਉਂਕਿ ਉਹ ਸਮਝਦੇ ਸਨ ਕਿ 'ਅਕਾਲੀ ਜੀ' ਜੈਸੇ ਨਿਹੰਗ ਵਿਦਿਵਾਨ ਵੀ ਅਸਾਡੇ ਵਿਚ ਉਚੇ ਜੀਵਨ ਵਾਲੇ ਮਹਾਂਪੁਰਸ਼ ਹਨ।

ਗੁਰਮਤ ਦੀਆਂ ਵੀਚਾਰਾਂ ਦੇ ਪੰਥਕ ਇਕੱਠ ਵਿਚ ਹਰ ਸਮੇਂ ਆਪ ਨੂੰ ਬੁਲਾਇਆ ਜਾਂਦਾ ਸੀ। ਆਪ ਦੀ ਵਿਦਵਤਾ ਭਰੀ ਸ਼ਾਂਤੀ ਭਰਪੂਰ ਗੁਰਮਤ ਅਨਕੂਲ ਵੀਚਾਰਾਂ ਦਾ ਵਿਦਵਾਨਾਂ ਵਿਚ ਬੜਾ ਸਤਕਾਰ ਸੀ ਤੇ ਉਹਨਾਂ ਦੀ ਵੀਚਾਰ ਨੂੰ ਵਡਮੁਲੀ ਸਮਝ ਕੇ ਅਪਣਾਇਆ ਜਾਂਦਾ ਸੀ।

ਆਪ ਤਤ ਗੁਰਮਤ ਵਿਚ ਰਹਿੰਦੇ ਸਨ ਇਸ ਲਈ ਆਪ ਦਾ ਨਾਮ ਕਈ ਵੇਰ ਸ੍ਰੀ ਹਰਮੰਦਰ ਸਾਹਿਬ ਦੇ ਹੈਡ ਗ੍ਰੰਥੀ ਅਤੇ ਸ੍ਰੀ ਅਕਾਲ ਤਖਤ ਦੀ ਜਥੇਦਾਰੀ ਲਈ ਵੀਚਾਰ ਗੋਚਰੇ ਆਇਆ ਪਰ ਆਪ ਸਦਾ ਹੀ 'ਨਾਂਹ' ਕਰਦੇ ਰਹੇ। ਇਕ ਵੇਰ 'ਪ੍ਰਕਾਸ਼' ਅਖਬਾਰ ਵਿਚ ਆਪ ਦਾ ਨਾਮ ਸ੍ਰੀ ਅਕਾਲ ਤਖਤ ਦੀ ਜਥੇਦਾਰੀ ਲਈ ਨਿਕਲਿਆ ਤਾਂ ਆਪ ਨੇ ਇਹ ਉਤਰ ਦਿਤਾ ਸੀ :—

## ਜਥੇਦਾਰ ਕੈਸਾ ਚਾਹੀਏ ?

'ਮੈਨੂੰ 'ਪ੍ਰਕਾਸ਼' ਵਿਚ ਇਹ ਪੜ੍ਹ ਕੇ ਹੈਰਾਨੀ ਹੋਈ ਹੈ ਕਿ ਕਿਸੀ ਸਜਣ ਨੇ ਦਾਸ ਦਾ ਨਾਮ ਸ੍ਰੀ ਅਕਾਲ ਤਖਤ ਜੀ ਦੀ ਸੇਵਾ ਵਾਸਤੇ ਦਸਣ ਦੀ ਖੇਚਲ ਕੀਤੀ ਹੈ।'

'ਪਿਆਰੇ ਤੇ ਸਤਕਾਰ ਯੋਗ ਖਾਲਸਾ ਜੀ ਮੈਂ ਬਿਨੇ ਕਰਦਾ

ਹਾਂ ਕਿ :—

'ਸ੍ਰੀ ਅਕਾਲ ਤਖਤ ਜੀ ਦਾ ਜ਼ਥੇਦਾਰ ਜਿਥੇ ਸੂਰਬੀਰ ਬਚਨ ਕੇ ਬਲੀ, ਹੋਂਨੇ ਚਾਹੀਦੇ ਹਨ ਉਥੇ ਨਾਮ ਬਾਣੀ ਦੇ ਪ੍ਰੇਮ ਅਭਿਆਸੀ ਵੀ ਹੋਣੇ ਚਾਹੀਦੇ ਹਨ । ਜਿਥੇ ਦਾਸ ਇਹਨਾਂ ਗੁਣਾਂ ਤੋਂ ਖਾਲੀ ਹੈ ਉਥੇ ਇਹ ਭੀ ਬਾਤ ਹੈ ਕਿ ਮੇਰੇ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕ ਦੰਪਤੀ (ਮਹਾਰਾਜ ਤੇ ਮਹਾਰਾਣੀ ਨਾਭਾ ਵਲ ਇਸ਼ਾਰਾ ਹੈ) ਖਾਲਸੇ ਨੇ ਅਜ ੪੨ ਸਾਲ ਦੇ ਕਰੀਬ ਹੋਏ ਪ੍ਰਣ ਕਰਵਾਇਆ ਸੀ, ਕਿ ਮੈਂ ਕਿਸੀ ਪੰਥਕ ਜਥੇ ਦੀ ਔਹਦੇਦਾਰੀ ਯਾਂ ਗੌਰਮੈਂਟ ਦੇ ਕਿਸੀ ਮਹਿਕਮੇ ਦੀ ਨੌਕਰੀ ਨਹੀਂ ਕਰਨੀ । ਇਸ ਲਈ ਦਾਸ ਇਸ ਦੀ ਜ਼ਿਮੇਂਵਾਰੀ ਲੈਣੋਂ ਅਸਮਰਥ ਹੈ । ਤਾਂਤੇ ਕੋਈ ਸਜਣ ਮੇਰੇ ਸਬੰਧ ਵਿਚ ਕਿਸੀ ਅਜੇਹੀ ਸੇਵਾ ਲਈ ਨਾਮ ਲੈਣ ਦਾ ਸੰਕਲਪ ਹੀ ਦਿਲ ਵਿਚ ਯਾ ਲਿਖਤ ਵਿਚ ਨਾ ਲਿਆਵੇ ਇਸ ਤਰ੍ਹਾਂ ਮੈਂ ਗੁਰੂ ਕਾ ਜਿਥੇ ਦੇਣਦਾਰ ਹੋਵਾਂਗਾ ਓਥੇ ਬਚਨ ਭੰਗ ਕਰਨ ਦਾ ਅਪਰਾਧੀ ਭੀ ਹੋਵਾਂਗਾ ਤੇ ਹੋਰ ਕਿਤਨੇ ਹੀ ਗੁਣਾਂ ਤੋਂ ਹੀਣ ਹੋਣ ਕਰ ਕੇ ਇਹ ਸੇਵਾ ਨਹੀਂ ਨਿਭਾ ਸਕਾਂਗਾ ।'

ਪੰਥਕ ਪਾਰਟੀ ਬਾਜੀ ਨੂੰ ਨਬੇੜਨ ਲਈ ਸਾਲਸਾਂ ਵਿਚ ਆਪ ਦਾ ਨਾਮ ਕਈ ਵੇਰ ਚੁਣਿਆ ਗਿਆ । ਜਿਤਨੇ ਫਿਰਕੇ, ਨਾਨਕ ਪੰਥੀ, ਨਾਮ-ਧਾਰੀ, ਨਿਰਮਲੇ, ਉਦਾਸੀ, ਨਿਹੰਗ, ਅਦਨ ਸ਼ਾਹੀਏ, ਸੇਵਾ ਪੰਥੀਏ, ਸੁਥਰੇ ਅਤੇ ਬ੍ਰਾਹਮਣ ਸਿਖ ਆਦਿਕ ਹਨ ਸਭ ਸੰਪਰਦਾਵਾਂ ਵਿਚ ਆਪ ਦੇ ਅਮਲੀ ਜੀਵਨ ਦਾ ਸਦਕਾ ਆਪ ਨੂੰ ਸਤਿਕਾਰ ਮਿਲਦਾ ਸੀ—

'ਧੰਨ ਧੰਨ ਸੋ ਗੁਰਸਿਖ ਕਹੀਏ ।
ਜੋ ਉਪਦੇਸ ਕਰੇ ਪਰਉਪਕਾਰਿਆ ।'

ਇਹ ਪੰਗਤੀ ਉਹਨਾਂ ਪਰ ਪੂਰੀ ਘਟਦੀ ਹੈ ।

# ੧੪ ਸਿਖ ਪਲਟਨ ਦੀ ਬਗਾਵਤ

੧੯੦੭-੮ ਦੀ ਗਲ ਹੈ ਕਿ ਫਿਰੋਜ਼ਪੁਰ ਛਾਉਣੀ ਵਿਚ ਭਾਈ ਵਸਾਖਾ ਸਿੰਘ ਜੀ ੧੪ ਸਿਖ ਪੰਜਾਬ ਰੈਜਮੈਂਟ ਦੇ ਗ੍ਰੰਥੀ ਸਨ। ਅਕਾਲੀ ਜੀ ਦੇ ਗੁਰਮਤ ਪਰਚਾਰ ਤੇ ਇਹਨਾਂ ਦੀ ਦਿਰੜ੍ਹ ਸਿਖੀ ਸਪਿਰਟ ਦੇ ਅਸਰ ਹੇਠ ਜਦ ਕਿ ਕੁਝ ਅੰਗਰੇਜ਼ ਫੌਜੀ ਆਫੀਸਰਾਂ ਦੇ ਆਇਆਂ ਫੌਜੀ ਸਜਣ ਤਾਂ ਉਠ ਖੜੇ, ਪਰੰਤੂ ਭਾਈ ਵਸਾਖਾ ਸਿੰਘ ਜੀ ਸਜੇ ਰਹੇ। ਫੌਜੀ ਆਫੀਸਰਾਂ ਨੇ ਆਪਣੀ ਨਿਰਾਦਰੀ ਸਮਝ ਕੇ ਭਾਈ ਵਸਾਖਾ ਸਿੰਘ ਜੀ ਨੂੰ ਡਿਸਮਿਸ ਕਰਵਾ ਦਿਤਾ। ਅਕਾਲੀ ਜੀ ਦੇ ਉਚ ਜੀਵਨ ਦਾ ਸਦਕਾ, ਅਕਾਲੀ ਜੀ ਨੇ ਤੇ ਹੋਰ ਸਿਖ ਸੰਗਤਾਂ ਨੇ ਗ੍ਰੰਥੀ ਜੀ ਦੀ ਬੜੀ ਸੇਵਾ ਕੀਤੀ ਤੇ ਉਠਣ ਵਾਲਿਆਂ ਨੂੰ ਗਲਤ ਗਰਦਾਨ ਕੇ ਮੁੜ ਭਾਈ ਵਸਾਖਾ ਸਿੰਘ ਜੀ ਨੂੰ ਗ੍ਰੰਥੀ ਅਸਥਾਪਤ ਕਰਵਾਇਆ ਇਹ ਹੀ '੧੪ ਸਿਖ ਪਲਟਨ ਵਿਚ ਹੋਈ ਬਗਾਵਤ' ਦੇ ਨਾਮ ਪਰ ਮਸ਼ਹੂਰ ਗਲ ਹੈ।

ਅਕਾਲੀ ਜੀ ਬਕਾਰ ਪੁਜੇ ਤਾਂ ਇਥੇ ਭਾਈ ਹੀਰਾ ਸਿੰਘ ਜੀ ਅਤੇ ਗਿ: ਲਾਲ ਸਿੰਘ ਜੀ ਅਗੇ ਹੀ ਗੁਰਮਤ ਪਰਚਾਰ ਵਿਚ ਜੁਟੇ ਹੋਏ ਸਨ, ਪਰੰਤੂ ਇਹਨਾਂ ਨੂੰ ਕੁਝ ਸਫਲਤਾ ਪ੍ਰਾਪਤ ਨਾ ਹੋਈ। ਅਕਾਲੀ ਜੀ ਨੇ ਇਹਨਾਂ ਨੂੰ ਨਾਲ ਰਲਾ ਲਿਆ ਤੇ ਇਕਠੇ ਹੀ ਗੁਰਮਤ ਅਥਵਾ ਅੰਮ੍ਰਿਤ ਪਰਚਾਰ ਵਿਚ ਜੁਟ ਪਏ। ਇਹਨਾਂ ਹੀ ਦਿਨਾਂ 'ਚ ਸੰਤ ਸਾਹਿਬ ਭਾਈ ਮੋਹਰ ਸਿੰਘ ਸਾਹਿਬ (ਪੁਣਛ ਗੱਦੀ) ਚਕਾਰ ਆ ਪੁਜੇ। ਇਧਰ ਅਕਾਲੀ ਜੀ ਪੂਰਨ ਗੁਰਮਰਯਾਦਾ ਅਨੁਸਾਰ ਖੰਡੇ ਦੀ ਪਾਹੁਲ ਦਾ ਪਰਚਾਰ ਕਰਦੇ ਸਨ ਉਧਰ ਤਾਂ ਸੰਤ ਸਾਹਿਬ ਚਰਨ ਪਾਹੁਲ ਦਿੰਦੇ ਸਨ। ਮਾਮਲਾ ਸਖਤ ਬਣ ਗਿਆ। ਸੰਤ ਸਾਹਿਬ ਜੀ ਦੇ ਸ਼ਰਧਾਲੂ ਸਿੰਘ ਸੰਤਾਂ ਦੀ ਪਾਹੁਲ ਨੂੰ ਚੰਗਾ ਆਖਣ ਤੇ ਹੋਰ ਸਿੰਘ ਗੁਰਮਰਯਾਦਾ ਦੀ ਪਾਹੁਲ ਠੀਕ ਦਰਸਾਉਣ, ਆਖਰ ਫੈਸਲਾ ਹੋਇਆ ਕਿ ਸੰਤ ਸਾਹਿਬ ਤੇ ਅਕਾਲੀ ਜੀ ਹੀ ਨਜਿੱਠਣ ਕਿ ਕਿਹੜੀ ਪਾਹੁਲ ਠੀਕ ਹੈ। ਆਪਸ ਵਿਚ ਬੜੀ ਬਹਿਸ ਹੋਈ ਸੰਤ ਸਾਹਿਬ ਜੀ ਨੇ ਚਰਨ ਪਾਹੁਲ ਹੀ ਪੁਰਾਤਨ ਰੀਤੀ ਦਸੀ ਤਾਂ ਅਕਾਲੀ ਜੀ

ਨੇ ਇਕ ਅਜੇਹਾ ਵਿਦਿਵਤਾ ਭਰਿਆ ਵਿਖਿਆਨ 'ਅੰਮ੍ਰਿਤ ਪਰਚਾਰ ਗੁਰਮਰਯਾਦਾ ਅਨੁਸਾਰ ਅਨੰਦ-ਕਾਰਜ, ਜੰਮਨ ਮਰਨ ਸੰਸਕਾਰ ਆਦਿਕ ਪਰ ਦਿਤਾ ਤੇ ਰਹਿਤ ਨਾਮਿਆਂ ਦੇ ਹਵਾਲੇ ਦੇ ਕੇ ਸਿਧ ਕੀਤਾ ਕਿ 'ਪੀਓ ਪਾਹੁਲ ਖੰਡੇ ਧਾਰ' ਵਾਲੀ ਅੰਮ੍ਰਿਤ ਮਰਯਾਦਾ ਹੀ ਪੂਰਨ ਗੁਰਮਤ ਸਿਧ ਕਰ ਵਿਖਾਈ ਸੰਤ ਸਾਹਿਬ ਵੀ ਭਾਸ਼ਣ ਸੁਣ ਕੇ ਨਾ ਸਿਰਫ ਪ੍ਰਸੰਨ ਹੀ ਹੋਏ ਸਗੋਂ ਅਗੋਂ ਨੂੰ ਏਹੋ ਹੀ ਧਾਰਨਾ ਦੇ ਧਾਰਨੀ ਬਣ ਗਏ। ਸਭ ਤੋਂ ਪਹਿਲੀ ਵੇਰ ਇਥੇ ਸਭਨਾਂ ਨੇ ਮਿਲ ਕੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਅਭਲਾਸ਼ੀ ਸਜਣਾਂ ਨੂੰ ਛਕਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੱਚੇ ਅਰਥਾਂ ਵਿਚ ਪ੍ਰਗਟ ਗੁਰਾਂ ਕੀ ਦੇਹ ਸਮਝਣਾ ਆਪ ਦੇ ਹੀ ਹਿਸੇ ਆਇਆ ਸੀ। ਇਕ ਵੇਰ ਆਪ ਆਸ਼ਰਮ ਦੇ ਕੰਮਾਂ ਕਾਰਾਂ ਚੋਂ ਫਾਰਗ ਹੋ ਕੇ ਰਾਤ ਨੂੰ ਸੌਂ ਗਏ ਤਾਂ ਅਧੀ ਰਾਤੀ ਅਚਾਨਕ ਜਾਗ ਉਠੇ, ਤੇ ਗ੍ਰੰਥੀ ਸਾਹਿਬ ਭਾ: ਦਲੀਪ ਸਿੰਘ ਜੀ ਨੂੰ ਜਾ ਜਗਾਇਆ ਤੇ ਕਿਹਾ, ਉਠੋ ਸਿੰਘ ਸਾਹਿਬ 'ਸਵਾਧਾਨ ਹੋ ਜਾਓ!' ਇਸ਼ਨਾਨ ਕਰੋ ਤੇ ਮਹਾਰਾਜ ਦਾ ਪ੍ਰਕਾਸ਼ ਕਰੋ।

ਸਿੰਘ ਸਾਹਿਬ ਦਲੀਪ ਸਿੰਘ ਜੀ ਨੇ ਕਿਹਾ ਅਜੇ ਤਾਂ ਜੀ ਬਹੁਤ ਰਾਤ ਰਹਿੰਦੀ ਹੈ ਅਜ ਇਤਨੀ ਜਲਦੀ ਕੀ ਲੋੜ ਪਈ ਹੈ ਮਹਾਰਾਜ ਪ੍ਰਕਾਸ਼ ਕਰਨ ਦੀ?

ਅਕਾਲੀ ਜੀ ਨੇ ਕਿਹਾ ਸਿੰਘ ਸਾਹਿਬ ਬਚਨ ਮਨੋਂ ਤੇ ਪ੍ਰਕਾਸ਼ ਕਰੋ। ਭਾਈ ਸਾਹਿਬ ਨੇ ਮਜਬੂਰ ਹੋ ਕੇ ਇਸ਼ਨਾਨ ਕਰ ਪ੍ਰਕਾਸ਼ ਕੀਤਾ ਤਾਂ ਕੀ ਵੇਖਦੇ ਹਨ ਕਿ ਮਹਾਰਾਜ ਦਾ ਇਕ ਵਰਕਾ ਦੋਹਰਾ ਹੋ ਗਿਆ ਸੀ ਆਪ ਨੇ ਵਰਕਾ ਸਿਧਾ ਕਰਵਾ ਦਿਤਾ ਤੇ ਕੇਹਾ "ਸਿੰਘ ਸਾਹਿਬ ਧਿਆਨ ਰਖਿਆ ਕਰੋ।"

੧੯੨੪ ਈ: ਵਿਚ ਆਪ ਨੇ ਜਥੇਦਾਰ ਕਪੂਰ ਸਿੰਘ ਜੀ ਤੇ ਹੋਰ ਮਜ਼ਫਰਾਬਾਦ ਦੇ ਉਘੇ ਸਜਣਾਂ ਨੂੰ ਨਾਲ ਲੈ ਕੇ ਗੁਰਦਵਾਰਾ ਛੇਵੀਂ ਪਾਤ-ਸ਼ਾਹੀ ਨਲੂਛੀ ਅਤੇ ਗੁਰਦਵਾਰਾ ਗੁਫਾ ਸਾਹਿਬ ਥੜਿਆਂ ਪਰ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਵਾਏ ਇਥੋਂ ਹੋ ਆਪ ਨੇ ਕਸ਼ਮੀਰ ਦਾ ਅਤੇ ਸ੍ਰੀਨਗਰ ਪੁਜੇ। ਇਥੇ ਗੁਰਦਵਾਰਾ ਸ੍ਰੀ ਛਟੀ ਪਾਤਸ਼ਾਹੀ ਮਾਤਾ ਭਾਗ ਭਰੀ ਨੂੰ ਨਿਹਾਲ ਕਰਨ ਸਮੇਂ ਸਤਿਗੁਰੂ ਛੇਵੇਂ ਪਾਤਸ਼ਾਹ ਜਿਥੇ ਬਰਾਜੇ ਸਨ ਇਥੇ ਥੜਾ ਸਾਹਿਬ ਸੀ ਆਪ ਜੀ ਨੇ ਉਦਮ ਕਰ ਕੇ ਉਸ ਥੜੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਸ਼ੋਭਤ ਕੀਤੇ। ਇਹ ਕਾਰਜ ਇਕ ਤਰ੍ਹਾਂ ਲਹਿਰ ਚਲਾ ਕੇ ਹੀ ਕੀਤਾ, ਜਿਤਨੇ ਕਸ਼ਮੀਰ ਵਿਚ ਸੰਤ-ਡੇਰੇ ਗੁਫਾਵਾਂ ਆਦਿ ਸਨ ਸਭ ਥਾਂਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਵਾਏ। ਜਿਸ ਨਾਲ ਕਸ਼ਮੀਰ ਵਿਚ ਗੱਦੀ ਧਾਰੀਆਂ ਸੰਤਾਂ ਮਹੰਤਾਂ ਨੂੰ ਕਾਫੀ ਦੁਖ ਹੋਇਆ।

ਪੰਥ ਵਿਚੋਂ ਗੁਰੂਡੰਮ ਉਡਾਣ ਵਾਸਤੇ ਆਪ ਨੇ ਨਿਰ-ਸੰਕੋਚ ਨਿਗਰ ਕੰਮ ਇਹ ਅਰੰਭਿਆ ਕਿ ਹਰ ਥਾਂ ਪੰਥ ਵਿਚ "ਗੁਰੂ ਗ੍ਰੰਥ ਸਾਹਿਬ" ਜੀ ਦੇ ਗੁਰਆਈ ਮਿਲਣ ਦਾ ਪੁਰਬ ਬੜੇ ਭਾਰੇ ਪੈਮਾਨੇ ਤੇ ਗੁਰ ਨਾਨਕ ਅਵਤਾਰ ਪੁਰਬ ਅਤੇ ਦਸ਼ਮੇਸ਼ ਜੀ ਦੇ ਪ੍ਰਕਾਸ਼ ਉਤਸ਼ਵ ਸਪੱਤਮੀ ਦੀ ਤਰ੍ਹਾਂ ਹੀ ਮਨਾਏ ਜਾਣ ਦਾ ਪ੍ਰਚਾਰ ਕੀਤਾ।

ਅਕਾਲੀ ਜੀ ਦਾ ਇਹ ਵੀਚਾਰ ਸੀ ਕਿ ਗੁਰੂਡੰਮ ਹਟ ਜਾਣ ਤੋਂ ਇਲਾਵਾ ਅਨਮਤੀ ਮਨਮਤੀ ਲੋਕਾਂ ਵਿਚ "ਗੁਰੂ ਗ੍ਰੰਥ ਸਾਹਿਬ" ਜੀ ਦੀ ਗੁਰਆਈ ਦੇ ਗੁਰਪੁਰਬ ਮਨਾਉਣ ਦਾ ਪ੍ਰਚਾਰ ਵਧਦਾ ਗਿਆ ਤਾਂ ਉਹ ਦਿਨ ਦੂਰ ਨਹੀਂ ਹੋਵੇਗਾ ਜਦ ਕਿ ਲੋਕਾਂ ਵਿਚੋਂ ਗੁਰੂਡੰਮ ਦਾ ਖਿਆਲ ਆਪੇ ਹੀ ਖਤਮ ਹੋ ਜਾਏਗਾ।

ਆਪ ਇਸ ਗੁਰੂ ਗ੍ਰੰਥ ਗੁਰਗੱਦੀ ਦੇ ਗੁਰਪੁਰਬ ਨੂੰ ਚਕਾਰ ਆਸ਼ਰਮ ਵਿਚ ਬੜੇ ਵਡੇ ਪੈਮਾਨੇ ਤੇ ਮਨਾਇਆ ਕਰਦੇ ਸਨ। ੪੭ ਦੇ ਘਲੂਘਾਰੇ ਉਪਰੰਤ ਆਪ ਨੇ ਇਹ ਦਿਨ ਪੰਜਾਬ ਵਿਚ ਕਈ ਥਾਂ ਮਨਾਏ ਜਾਣ ਦੇ ਉਦਮ ਅਰੰਭ ਕਰਾਏ।

੧੯੨੪ ਈ: ਦੀ ਗਲ ਏ ਕਿ ਬਾਬਾ ਗੁਰਬਖਸ਼ ਸਿੰਘ ਜੀ ਬੇਦੀ ਕਸ਼ਮੀਰ ਆਏ ਤੇ ਗੁਰਦਵਾਰਾ ਸ੍ਰੀ ਛੇਵੀਂ ਪਾਤਸ਼ਾਹੀ ਪੁੱਜੇ। ਆਪ ਨੇ ਆਪਣਾ ਆਸਨ ਲਗਵਾਇਆ। (ਉਹਨਾਂ ਦਿਨਾਂ ਵਿਚ ਇਹ ਬੇਦੀ ਬਾਵੇ ਆਸਣ ਲਗਾ ਕੇ ਗੁਰਦਵਾਰਿਆਂ ਵਿਚ ਬੈਠਦੇ ਸਨ) ਅਕਾਲੀ ਜੀ ਜੋ ਇਥੇ ਪਹਿਲੇ ਹੀ ਪੁਜੇ ਹੋਏ ਸਨ, ਨੇ ਇਹਨਾਂ ਨੂੰ ਗੱਦੀ ਲਾਉਣ ਤੋਂ ਰੋਕ ਦਿਤਾ। ਇਸ ਪਰ ਬਾਵਾ ਜੀ ਬੜੇ ਗਰਮ ਹੋਏ ਤਾਂ ਅਕਾਲੀ ਜੀ ਨੇ ਸਫਾ ਜੰਗ ਫੜੀ (ਉਹਨਾਂ ਦਿਨਾਂ 'ਚ ਆਪ ਸਫਾ ਜੰਗ ਰਖਦੇ ਸਨ) ਤੇ ਅਗੇ ਆ ਖੜੋਤੇ ਤੇ ਕਹਿਣ ਲਗੇ "ਆਸਨ ਨਹੀਂ ਲਗੇਗਾ?" ਬਾਵਾ ਜੀ ਬੜੇ ਔਖੇ ਹੋਏ, ਤਾਂ ਆਪ ਨੇ ਕਿਹਾ ਕਿ ਅਗਰ ਇਸ ਤਰ੍ਹਾਂ ਹੀ ਗੱਦਿਆਂ ਉਤੇ ਬੈਠਣਾ ਹੈ ਤਾਂ ਆਪ ਤਾਬਿਆ ਸਜ ਜਾਓ। ਇਸ ਪਰ ਬਾਵਾ ਜੀ ਰਜ਼ਾ-ਮੰਦ ਹੋ ਗਏ ਤੇ ਤਾਬਿਆ ਸਜ ਗਏ ਤੇ ਕਥਾ ਕਰਨ ਸਮੇਂ 'ਕਾਲੇ ਕਪੜੇ ਵਾਲਿਆਂ' (ਅਕਾਲੀ ਜੀ ਦੇ ਬਾਰੇ ਇਸ਼ਾਰਾ ਕਰ ਕੇ) ਉਹਨਾਂ ਨੂੰ ਬਹੁਤ ਕੁਝ ਕਿਹਾ। ਆਪ ਖਾਮੋਸ਼ ਬੈਠੇ ਪਰੇਮ ਨਾਲ ਸੁਣਦੇ ਰਹੇ ਤੇ ਆਖਰ ਪਰ ਅਕਾਲੀ ਜੀ ਨੇ ਕਿਹਾ "ਬਾਵਾ ਜੀ ਜੇ ਅਜੇਹੀ ਹੋਰ ਬਰਖਾ ਕਰਨੀ ਹੈ ਤਾਂ ਮੈਂ ਹਾਜਰ ਹਾਂ ਪਰ ਗੁਰੂ ਕੀ ਹਜ਼ੂਰੀ ਵਿਚ ਆਸਨ ਲਗਾ ਕੇ ਬੈਠਣਾ ਉਚਿਤ ਨਹੀਂ।"

ਆਪ ਜਿਥੇ ਜਵਾਨਾਂ ਬ੍ਰਿਧਾਂ, ਡੇਰੇਦਾਰਾਂ ਦੇ ਮਾਲਕਾਂ ਤੇ ਹੋਰਾਂ ਮਹਾਂ ਪੁਰਸ਼ਾਂ ਨੂੰ ਗੁਰਮਰਯਾਦਾ ਵਲ ਪ੍ਰੇਰਦੇ ਸਨ ਉਥੇ ਨਵੇਂ ਪੋਚ ਵਲ ਖਾਸ ਤੌਰ ਪਰ ਧਿਆਨ ਦਿੰਦੇ ਸਨ। ਬਚਿਆਂ ਤੇ ਨੌਜਵਾਨਾਂ ਵਿਚ ਰਹਿਤ ਮਰਯਾਦਾ ਦਾ ਪ੍ਰਚਾਰ ਖਾਸ ਤੌਰ ਪਰ ਕਰਦੇ ਸਨ। ਬਚਿਆਂ ਨੂੰ ਫਤਹਿ ਗਜਾਨ ਦਾ ਢੰਗ-ਗੁਰੂ ਮਹਾਰਾਜ ਦੇ ਸਾਹਮਣੇ ਅਦਬ ਤੇ ਨਿਮਰਤਾ ਨਾਲ ਪੈਸਾ ਟੱਕਾ ਰਖ ਮਥਾ ਟੇਕਨ ਦੀ ਵਿਉਂਤ, ਗੁਰਦਵਾਰੇ ਵਿਚ ਚੌਂਕੜਾ ਮਾਰ ਕੇ ਬੈਠਣ ਦੇ ਅਦਬ ਦਸਦੇ ਸਠ। ਇਹਨਾਂ ਵਿਚ ਅੰਮ੍ਰਿਤ ਪ੍ਰਚਾਰ ਬਾਰੇ ਖਾਸ ਤੌਰ ਪਰ ਗਲਬਾਤ ਕਰਦੇ ਸਨ ਤੇ ਪੰਜ ਕਕਾਰਾਂ ਦੀ ਰਹਿਤ ਮਰਯਾਦਾ ਸਮਝਾਂਦੇ ਸਨ। ਇਹਨਾਂ ਦੇ ਮਨਾਂ ਵਿਚ ਪੂਰਨ ਗੁਰਸਿਖ ਹੋਣ ਦਾ ਉਤਸ਼ਾਹ ਭਰਦੇ ਸੀ।

ਗੁਰਮਤ ਦੇ ਪ੍ਰਚਾਰਕਾਂ ਨੂੰ ਗੁਰਮਤ ਧਾਰਨਾ ਤੇ ਰਹਿਤ ਮਰਯਾਦਾ ਵਲ ਪ੍ਰੇਰਨਾ ਤੇ ਸਿਖ ਪੰਥ ਦੇ ਮੁਖੀਆਂ ਤੇ ਲੀਡਰਾਂ ਅਤੇ ਬੜੇ ਬੜੇ ਸਿਖ ਰਈਸਾਂ, ਰਾਜਿਆਂ ਤੇ ਮਹਾਰਾਜਿਆਂ ਨੂੰ ਬੜੇ ਪਿਆਰ ਨਾਲ ਅੰਦਰਖਾਨੇ ਸਚ ਆਖਣਾ ਤੇ ਉਹਨਾਂ ਦੀ ਪੋਪਟ ਲੀਲਾ ਤੋਂ ਪਰਦਾ ਲਾਹੁਨ ਦਾ ਕੰਮ ਆਪ ਜੀ ਬੜੀ ਨਿਧੜਕਤਾ ਨਾਲ ਕਰਦੇ ਸੀ। ਉਸ ਵੇਲੇ ਮਾਨੋ ਅਕਾਲੀ ਫੂਲਾ ਸਿੰਘ ਦੀ ਰੂਹ ਆਪ ਅੰਦਰ ਕੰਮ ਕਰ ਰਹੀ ਹੁੰਦੀ ਸੀ। ਕਦੀ ਕਦੀ ਪਿਆਰ ਨਾਲ ਯੋਗ ਸਮਝਕੇ ਤਾੜਨਾ ਭੀ ਕਰ ਦਿੰਦੇ ਸਨ ਜੋ ਐਸੇ ਹੀ ਨਿਰਲੋਭ ਨਿਰਇੱਛਤ ਚੁਪ ਕੀਤੇ ਕੰਮ ਕਰਨ ਵਾਲੇ ਗੰਭੀਰ ਪ੍ਰਭਾਵਸ਼ਾਲੀ ਗੁਰਮੁਖਾਂ ਪਾਸੋਂ ਹੀ ਹੋ ਸਕਦਾ ਹੈ।

ਇਕ ਵਾਰੀ ਇਕ ਬੜੇ ਮੁਖੀ ਸਿਖ ਰਈਸ ਜ਼ੋ ਕਿ ਇਕ ਬੜੇ ਭਾਰੇ ਪੰਥਕ ਇਕਠ ਦੇ ਪ੍ਰਧਾਨ ਚੁਣੇ ਗਏ। ਉਹ ਦਾੜ੍ਹੇ ਨੂੰ ਬਸਮਾਂ ਲਾਉਂਦੇ ਸਨ। ਬੜੀ ਜੁੱਰਤ ਨਾਲ ਉਹਨਾਂ ਦੀ ਸੁਧਾਈ ਲਈ ਆਪ ਡੱਟ ਗਏ ਤੇ ਅਗੇ ਨੂੰ ਪਰਣ ਲੈ ਕੇ ਹੀ ਖਹਿੜਾ ਛਡਿਆ। ਇਕ ਬੜੇ ਮੰਨੇ ਪ੍ਰਮੰਨੇ ਸੰਤ ਜੀ ਦੇ ਜ਼ਿਮੇਂ ਲਾਇਆ ਕਿ ਤੁਸੀਂ ਇਹਨਾਂ ਨਾਲ ਇਕਠੇ ਸਫਰ ਕਰੋ ਤੇ ਰਸਤੇ ਵਿਚ ਪ੍ਰੇਮ ਨਾਲ ਸਮਝਾਉਣਾ ਤੇ ਠੀਕ ਰਸਤੇ ਪਾਉਣਾ ਤਾਂ ਕਿ ਇਹ ਪੂਰਨ ਗੁਰਸਿਖ ਬਣਕੇ ਗੁਰੂ ਘਰ ਦੀ ਹੋਰ ਸੇਵਾ ਕਰ ਸਕਣ ਤੇ ਦੂਜੇ ਲੋਕ ਵੀ ਇਹਨਾਂ ਦੇ ਜੀਵਨ ਤੋਂ ਫਾਇਦਾ ਉਠਾਣ। ਅਜੇਹੇ ਸੋਧ ਸੁਧਾਈ ਦੇ ਕੰਮ ਕਰਨ ਵਾਲੇ ਗੁਰਮੁਖ ਗੁਰਸਿਖ ਅਕਾਲੀ ਜੀ ਹੀ ਸਨ।

ਗੁਰਤਖਤਾਂ ਤੇ ਹੋਰ ਗੁਰ ਅਸਥਾਨਾਂ ਦੀ ਮਰਯਾਦਾ ਅਤੇ ਪਰੰਪਰਾ ਤੋਂ ਚਲੀ ਆਈ ਰਹੁ-ਰੀਤੀ ਚੰਗੀ ਤਰ੍ਹਾਂ ਜਾਨਣਾ ਤੇ ਉਹਨਾਂ ਦੀਆਂ ਭੁੱਲਾਂ ਨੂੰ ਸੋਧਣਾ ਮਾਨੋ ਆਪ ਦਾ ਫ਼ਰਜ਼ ਹੀ ਬਣ ਗਿਆ ਸੀ। ਸ੍ਰੀ ਹਜ਼ੂਰ ਸਾਹਿਬ ਦੇ ਪ੍ਰਬੰਧ ਵਿਚ ਜੋ ਜੋ ਤਰੁੱਟੀਆਂ ਆਈਆਂ ਤੇ ਸੁਧਾਰ ਲਾਇਕ ਗੱਲਾਂ ਸਨ। ਆਪ ਨੇ ਇਕ ਪੁਸਤਕ "ਹਜ਼ੂਰੀ ਸਾਥੀ" ੧੯੬੯ ਵਿਚ ਛਾਪ ਕੇ ਸੰਗਤਾਂ ਤਕ ਪਹੁੰਚਾਈਆਂ ਤੇ ਇਸ ਸੁਧਾਈ ਲਈ ਆਪ ਨੇ ਪੂਰਨ ਯਤਨ ਕੀਤੇ—ਸ੍ਰੀ ਹਜ਼ੂਰ ਸਾਹਿਬ 'ਸੁਖੇ' ਦਾ ਭੋਗ ਭੀ ਆਪ

ਨੇ ਉਸ ਸਮੇਂ ਹਟਾਣ ਵਿਚ ਸਫਲਤਾ ਵੀ ਪਾ ਲਈ ਸੀ। ਗੁਰਦਵਾਰਿਆਂ ਦੇ ਪ੍ਰਬੰਧ ਗੁਰ ਮਰਯਾਦਾ ਨਾਲ ਚਲਾਣ ਵਿਚ ਆਪ ਦੇ ਕਈ ਥਾਂ ਯਤਨ ਸਫ਼ਲ ਹੋਏ। ਅਤੇ ਕਈ ਥਾਈਂ ਸਿਖ ਸੰਗਤਾਂ ਨੂੰ ਪ੍ਰੇਰ ਕੇ ਬੀਜ ਰੂਪ ਵਿਚ ਵਿਚਾਰ ਦਿਤੇ ਜੋ ਹੌਲੀ ਹੌਲੀ ਵਧਦੇ ਫੁਲਦੇ ਰਹੇ। ਅਰਦਾਸੇ ਦੀ ਮਹਾਨਤਾ ਨੂੰ ਕਾਇਮ ਰਖਣ ਲਈ ਤੇ ਗੁਰ ਮਰਯਾਦਾ ਦੀ ਕਾਮਯਾਬੀ ਲਈ ਆਪ ਸਭ ਕੁਛ ਕੁਰਬਾਨ ਕਰਨ ਲਈ ਤਤਪਰ ਰਹਿੰਦੇ ਸਨ। ਆਪ ਕਿਸੇ ਵਿਅਕਤੀ ਦੇ ਜਲੂਸ ਆਦਿ ਦੇ ਵੀ ਕਟੜ ਵਿਰੋਧੀ ਸਨ।

ਬਿ: ੨੦੦੦, ਦਾ ਵਾਕਿਆ ਹੈ ਕਿ ਮੁਜ਼ਫਰਾਬਾਦ ਵਿਖੇ ਇਕ ਧਾਰਮਕ ਤੇ ਪੋਲੀਟੀਕਲ ਕਾਨਫਰੰਸ ਹੋਣੀ ਨੀਯਤ ਹੋਈ, ਜਿਸ ਤੇ ਆਪ ਨੂੰ ਉਚੇਚਾ ਸੱਦਿਆ ਗਿਆ। ਉਸ ਸਮੇਂ ਨਗਰ ਕੀਰਤਨ ਕਰਨ ਬਾਰੇ ਇਥੇ ਸੰਗਤਾਂ ਵਿਚ ਬੜਾ ਮਤ ਭੇਦ ਪੈਂਦਾ ਹੋ ਗਿਆ, ਬੜੀ ਜਦੋਜਹਿਦ ਹੋਈ, ਪ੍ਰੰਤੂ ਰਾਤ ਦੇ ਦੋ ਵਜੇ ਤਕ ਕਿਸੀ ਅੰਤਮ ਫੈਸਲੇ ਪਰ ਗਲ ਨਾ ਪੁਜੀ। ਵਿਤਕਰਾ ਇਸ ਗਲ ਦਾ ਸੀ ਕਿ ਅਕਾਲੀ ਜੀ ਤੇ ਇਹਨਾਂ ਦੇ ਹਮ-ਖ਼ਿਆਲੀ ਸੱਜਣ ਇਹ ਆਖਦੇ ਸਨ ਕਿ ਜਲੂਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਕਲੇ ਪ੍ਰੰਤੂ ਕਈ ਸਿੰਘ ਸਮੇਂ ਦੇ ਜਥੇਦਾਰ ਸਰਦਾਰ ਕਪੂਰ ਸਿੰਘ ਜੀ ਦਾ ਜਲੂਸ ਕਢਣ ਪਰ, ਜ਼ੋਰ ਲਾਂਦੇ ਸਨ, ਜਦ ਕੋਈ ਵੀ ਫੈਸਲਾ ਹੁੰਦਾ ਨਜ਼ਰ ਨਾ ਆਇਆ ਤਦ ਅਕਾਲੀ ਜੀ ਨੇ ਕਿਹਾ ਕਿ ਤੁਸੀਂ ਜਲੂਸ ਜਥੇਦਾਰ ਜੀ ਦਾ ਕਢ ਲਵੋ ਪ੍ਰੰਤੂ ਮੈਂ ਸ਼ਾਮਲ ਨਹੀਂ ਹੋਵਾਂਗਾ।"

ਜਦ ਬੜੀ ਮੁਸ਼ਕਲ ਦੇ ਹਾਲਾਤ ਪੈਦਾ ਹੋ ਗਏ ਤਾਂ ਉਸ ਵਕਤ ਦੇ ਸਟੇਜ ਸੈਕਟਰੀ ਸ: ਮੋਹਣ ਸਿੰਘ ਜੀ ਨਿਰਮਾਣ, ਅਤੇ ਗਿਆਨੀ ਉਜਾਗਰ ਸਿੰਘ ਜੀ ਆਦਿ ਸਜਣਾਂ ਨੇ ਇਕ ਵਿਉਂਤ ਬਣਾਈ ਤੇ ਬੜੀ ਸਿਆਣਪ ਤੋਂ ਕੰਮ ਲਿਤਾ। ਇਹਨਾਂ ਨੂੰ ਪਤਾ ਸੀ ਕਿ ਅਕਾਲੀ ਜੀ ਗੁਰਮਤ ਅਸੂਲ ਦੇ ਸਾਹਮਣੇ ਸਿਰ ਨਿਵਾ ਦਿਤਾ ਕਰਦੇ ਹਨ ਇਸ ਲਈ ਇਹਨਾਂ ਅਕਾਲੀ ਜੀ ਨੂੰ ਕਿਹਾ ਕਿ ਅਸੀਂ ਅਰਜ਼ ਕਰਨੀ ਹੈ ਤੇ ਇਹ ਸੁਣਨ ਤੋਂ ਬਾਦ ਜੋ ਫੈਸਲਾ ਆਪ ਦਿਉਗੇ ਇਸ ਪਰ ਅਮਲ ਕੀਤਾ

ਜਾਏਗਾ ਉਸ ਪਰ ਅਸਾਨੂੰ ਕੋਈ ਇਤਰਾਜ਼ ਨਹੀਂ ਹੋਵੇਗਾ। ਅਕਾਲੀ ਜੀ ਨੇ ਕਿਹਾ ਹਾਂ ਵੀਰ ਦੱਸੋ ਕੀ ਗੱਲ ਹੈ। ਤਾਂ ਇਹਨਾਂ ਕਿਹਾ ਕਿ, ਅਕਾਲੀ ਜੀ ? ਜਲੂਸ ਇਸ ਸਮੇਂ ਜਥੇਦਾਰ ਸ: ਕਪੂਰ ਸਿੰਘ ਜੀ ਦਾ ਕਢਣਾ ਨੀਯਤ ਹੋ ਕੇ ਅਰਦਾਸ ਕੀਤਾ ਗਿਆ ਸੀ। ਹੁਣ ਸਿਰਫ ਮੁਸ਼ਕਲ ਇਹੀ ਹੈ ਕਿ ਅਰਦਾਸਾ ਪਹਿਲਾਂ ਜਿਸ ਬਾਰੇ ਹੋ ਚੁਕਿਆ ਇਹ ਗੱਲ ਪੂਰੀ ਕਰ ਲੈਣ ਦੇਵੋ, ਫਿਰ ਅਗੇ ਨੂੰ ਆਪ ਜੀ ਦੇ ਦਸੇ ਹੋਏ ਮਾਰਗ ਉਤੇ ਚਲਿਆ ਜਾਵੇਗਾ।

ਆਪ ਜੀ ਇਹ ਸੁਣ ਕੇ ਖੜੇ ਹੋ ਗਏ, ਤੇ ਹਾਜ਼ਰ ਸੰਗਤਾਂ ਪ੍ਰਤੀ ਅਰਦਾਸ ਦੀ ਮਹਾਨਤਾ ਵਜੋਂ ਇਕ ਪੁਰ ਅਸਰ ਤਕਰੀਰ ਕੀਤੀ ਤੇ ਕਿਹਾ ਕਿ ਅਰਦਾਸਾ ਮੁਖ ਰਖੋ ਤੇ ਜਿਵੇਂ ਅਰਦਾਸਾ ਹੋ ਚੁਕਾ ਹੈ ਐਸਾ ਹੀ ਕੀਤਾ ਜਾਣਾ ਚਾਹੀਦਾ ਹੈ। ਮੇਰੀ ਬੇਨਤੀ ਤੋਂ ਅਗੇ ਨੂੰ ਅਮਲ ਕਰ ਲੈਣਾ।

ਇਥੇ ਇਕ ਹੋਰ ਵਾਕਿਆ ਪੇਸ਼ ਆਇਆ ਕਿ ਸ਼ਾਮ ਦੇ ਦੀਵਾਨ ਵਿਚ ਰਹਿਰਾਸ ਸਾਹਿਬ ਦਾ ਸਮਾਂ ਹੋ ਜਾਣ ਉਪਰੰਤ ਵੀ ਰਾਗੀ ਸਿੰਘ ਜੀ ਕੀਰਤਨ ਕਰੀ ਚਲੇ ਗਏ ਤਾਂ ਆਪ ਕਾਫੀ ਇੰਤਜ਼ਾਰ ਮਗਰੋਂ ਬੇਸਬਰ ਹੋ ਗਏ ਤੇ ਕੀਰਤਨੀ ਜਥੇ ਨੂੰ ਇਕ ਪਰਚੀ ਘਲੀ ਲਿਖਿਆ "ਸਿੰਘ ਸਾਹਿਬ ਰਹਿਰਾਸ ਦਾ ਸਮਾਂ ਬਤੀਤ ਹੋ ਰਿਹਾ ਹੈ, ਇਹ ਰਹਿਰਾਸ ਸੋਦਰ ਪੜ੍ਹਨ ਦਾ ਸਮਾਂ ਹੈ ਇਹ ਮਰਯਾਦਾ ਪੂਰੀ ਕਰਕੇ ਫਿਰ ਜੋ ਪ੍ਰੋਗਰਾਮ ਹੈ ਹੈ ਕਰੀ ਚਲੋ। ਰਾਗੀ ਸਿੰਘਾਂ ਨੇ ਐਸਾ ਹੀ ਕੀਤਾ।

ਆਪ ਗੁਰਮਤ ਰਹਿਤ ਮਰਯਾਦਾ ਦੇ ਧਾਰਨੀ ਅਤੇ ਰਹੱਸ ਦੇ ਜਾਣੂ ਸਨ ਕਿ ਉਹਨਾਂ ਦੀ ਇਸ ਰਹਿਤ ਪਰਪਕਤਾ ਨੂੰ ਵੇਖ ਕੇ ਸਿੰਘ ਸਭਾਵਾਂ ਤੇ ਹੋਰ ਸੁਸਾਇਟੀਆਂ ਆਪ ਪਾਸੋਂ ਗੁਰਮਤ ਬਾਰੇ ਸੰਸ਼ੇ ਨਰਵਿਰਤ ਕਰਾਂਦੀਆਂ ਸਨ। ਆਪ ਦੇ ਲਿਖੇ ਕਾਗਜ਼ ਐਸੇ ਗੁਰਮਤ ਨਿਰਣਿਆਂ ਨਾਲ ਭਰੇ ਪਏ ਹਨ। ਗੁਰਮਤ ਦੇ ਪ੍ਰਚਾਰਕਾਂ ਨੂੰ ਅਛੀ ਤਰ੍ਹਾਂ ਅੰਦਰਖਾਨੇ ਸਮਝਾਂਦੇ ਸਨ ਤੇ ਆਪ ਦੀ ਸਿਖਸ਼ਾ ਨੂੰ ਲੈ ਕੇ ਉਹ ਬੜੇ ਪ੍ਰਸੰਨ ਹੁੰਦੇ ਸਨ।

ਗੁਰਮਤ ਰਹਿਤ ਮਰਯਾਦਾ ਦੇ ਪੱਕੇ ਧਾਰਨੀ ਹੋਣ ਕਰਕੇ ਆਪ ਦਾ ਪੰਥ ਦੇ ਹਰ ਹਲਕੇ ਵਿਚ ਬੜਾ ਸਨਮਾਨ ਸੀ। ਵਡੀਆਂ ਵਡੀਆਂ ਸਿੰਘ ਸਭਾਵਾਂ ਤੇ ਪੰਥਕ ਜਥੇਬੰਦੀਆਂ ਦੇ ਧਾਰਮਕ ਫ਼ੈਸਲੇ ਇਹਨਾਂ ਨੂੰ ਸ਼ਾਮਲ ਕੀਤੇ ਬਗੈਰ ਸ਼ਾਇਦ ਹੀ ਕੀਤੇ ਗਏ ਹੋਣ।

ਇਹਨਾਂ ਬਾਰੇ ਕਸ਼ਮੀਰ ਦੀ ਇਹ ਮਸ਼ਹੂਰ ਗੱਲ ਹੈ ਕਿ 'ਆਪ ਤਾਂ ਦਸਤਾਰ ਵੀ ਗੁਰਮਤ ਧਾਰਮਕ ਅਸੂਲਾਂ ਅਨੁਸਾਰ ਸਜਾਉਂਦੇ ਹਨ' ਤੇ ਆਪ ਦਾ ਜੀਵਨ ਗੁਰਮਤ ਸਾਂਚੇ ਵਿਚ ਇਤਨਾ ਢਲ ਚੁਕਾ ਸੀ ਕਿ ਆਪ ਮਾਨੋ ਪ੍ਰਾਚੀਨ ਸਿਖੀ ਦਾ ਰੂਪ ਹੀ ਹੋ ਗਏ ਸਨ।

ਆਪ ਨੂੰ ਗੁਰਮਤ ਦੇ ਵਿਦਵਾਨ ਹੋਣ ਕਰਕੇ ਹਰ ਇਕ ਪੰਥਕ ਇਕੱਠ ਵਿਚ ਉਚੇਚਾ ਤੌਰ ਤੇ ਸੱਦਿਆ ਜਾਂਦਾ ਸੀ। ਆਪ ਪਾਸੋਂ ਕਥਾ ਤੇ ਧਾਰਮਕ ਲੈਕਚਰ ਕਰਵਾਏ ਜਾਂਦੇ ਸਨ। ਵਿਚਾਰ ਲਈ ਪੇਸ਼ ਹੋਏ ਗੂੜ੍ਹ ਮਸਲਿਆਂ ਬਾਰੇ ਆਪ ਦੀ ਰਾਇ ਬਹੁਤ ਧਿਆਨ ਤੇ ਨਿਰਪਖ ਸਮਝ ਕੇ ਸੁਣੀ ਜਾਂਦੀ ਸੀ ਜਿਵੇਂ ਕਿ ਭਾਈ ਸਾਹਿਬ ਰਣਧੀਰ ਸਿੰਘ ਜੀ ਲਿਖਦੇ ਹਨ ਕਿ ਉਹਨਾਂ ਦੇ ਭਾਸ਼ਣ ਦਾ ਇਕ ਇਕ ਸ਼ਬਦ ਗੁਰਮਤ ਭਿੰਨਾ ਹੁੰਦਾ ਸੀ।

ਕਈ ਵਾਰੀ ਪੰਥਕ ਧੜੇਬਾਜ਼ੀਆਂ ਨੂੰ ਨਿਬੇੜਨ ਲਈ ਸਾਲਸਾਂ ਵਿਚ ਆਪ ਦਾ ਨਾਮ ਸ਼ਭ ਤੋਂ ਪਹਿਲਾਂ ਆਉਂਦਾ ਸੀ। ਜਿਤਨੇ ਸਿਖ ਫਿਰਕੇ, ਨਾਨਕ ਪੰਥੀ, ਉਦਾਸੀ, ਸੇਵਾ ਪੰਥੀਏ, ਨਿਰਮਲੇ, ਸੁਥਰੇ, ਨਿਰੰਕਾਰੀ, ਨਿਹੰਗ, ਨਾਮਧਾਰੀ ਹਨ ਆਪ ਦੇ ਧਾਰਮਕ ਜੀਵਨ ਦਾ ਸਦਕਾ ਆਪ ਨੂੰ ਸਭਨਾਂ ਵਿਚ ਸਤਿਕਾਰ ਮਿਲਦਾ ਸੀ—ਉਹ ਹਰ ਥਾਂ ਜਿਥੇ ਪੁਜ਼ਦੇ, ਜਿਸ ਨਾਲ ਵਿਚਾਰ ਕਰਦੇ, ਤਤ ਗੁਰਮਤ ਦਾ ਨਿਰਣਯ ਕਰਦੇ, ਅਤੇ ਨਿਝੱਕ ਹੋ ਕੇ ਪਖੰਡ ਉਤੋਂ ਪਰਦੇ ਲਾਹ ਦਿੰਦੇ ਸਨ।

"ਧਨੁ ਧਨੁ ਸੋ ਗੁਰਸਿਖ ਕਹੀਐ ਜੋ ਉਪਦੇਸ ਕਰੇ
ਪਰਉਪਕਾਰਿਆ ॥"

ਆਪ ਦੇ ਇਸੇ ਗੁਰਮਤ ਅਰੂੜ ਜੀਵਨ ਦਾ ਸਦਕਾ ਪੰਥ ਦੀ



ਗੁਰੂ ਤੇਗ ਬਹਾਦਰ ਹਾਲ ਪਟਿਆਲਾ ਦੀ ਨੀਂਹ ਪੱਥਰ ਰਖਣ ਸਮੇਂ ਪੰਜ ਸਿੰਘ
(ਖੱਬੇ ਤੋਂ ਸੱਜੇ) : ਅਕਾਲੀ ਕੌਰ ਸਿੰਘ ਨਿਹੰਗ, ਪ੍ਰਿੰਸੀਪਲ ਤੇਜਾ ਸਿੰਘ, ਸ: ਗਿਆਨ ਸਿੰਘ ਰਾੜੇਵਾਲਾ,
ਸੰਤ ਸੰਗਤ ਸਿੰਘ ਕਮਾਲੀਏ ਵਾਲੇ, ਸ: ਮੰਗਲ ਸਿੰਘ ਮਾਨ

ਨਿਗਰ ਸੇਵਾ ਤੇ ਘਾਲਣਾ ਵਾਲਾ ਜੀਵਨ ਹੋਣ ਦੇ ਨਾਤੇ ਕਈ ਗੁਰੂ ਮੰਦਰਾਂ ਦੀਆਂ ਨੀਹਾਂ ਰਖਾਈਆਂ ਗਈਆਂ। ਆਪ ਜੀ ਨੇ ਭਾਵੇਂ ਵਿਅਕਤੀ ਤੌਰ ਤੇ ਅਜੇਹਾ ਨਹੀਂ ਕੀਤਾ ਪੰਚ ਪ੍ਰਧਾਨ ਅਸੂਲ ਦੇ ਧਾਰਨੀ ਹੁੰਦੇ ਹੋਏ ਨੀਂਹ ਪਥਰ ਧਰਨ ਵਾਲੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੁੰਦੇ ਰਹੇ ਹਨ। ਹਜ਼ੂਰ ਸਾਹਿਬ ਦੇ ਕਈ ਗੁਰਧਾਮਾਂ ਦੀ ਸੇਵਾ ਕੀਤੀ। ਸ੍ਰੀ ਪੰਜਾ ਸਾਹਿਬ, ਸ੍ਰੀ ਦੂਖਨਿਵਾਰਨ ਸਾਹਿਬ ਗੁਰੂ ਤੇਗ ਬਹਾਦਰ ਹਾਲ (ਪਟਿਆਲਾ) ਤੇ ਕਸ਼ਮੀਰ ਦੇ ਅਨੇਕ ਗੁਰਧਾਮਾਂ ਦੀਆਂ ਨੀਹਂ ਧਰਨ ਸਮੇਂ 'ਪੰਚ ਪ੍ਰਧਾਨ' ਸਿੰਘਾਂ ਵਿਚ ਸ਼ਾਮਲ ਹੋਏ।

ਗੁਰਦਵਾਰਾ ਪਹਿਲਗਾਮ (ਕਸ਼ਮੀਰ) ਦੀ ਨੀਂਹ ਰਖਣ ਦਾ ਇਕ ਦਿਲਚਸਪ ਵਾਕਿਆ ਹੈ। ਇਥੇ ਇਕ ਸਿੰਘ ਘਰਾਣੇ ਦੇ ਨਵੇਂ ਮਕਾਨ ਦੀ ਚੱਠ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਿਆ ਤਾਂ ਆਪ ਨੇ ਹੁਕਮ ਕੀਤਾ:—ਸਿੰਘ ਸਾਹਿਬ ! ਇਕ ਪਰਾਤ ਕੜਾਹ ਪ੍ਰਸ਼ਾਦਿ ਦੀ ਵਾਧੂ ਤਿਆਰ ਰਖਣੀ" ਪੁਛਣ ਦਾ ਹੀਆ ਤਾਂ ਨਾ ਪਿਆ ਪਰ ਹੈਰਾਨੀ ਹੋਈ ਕਿ ਇਹ ਦੇਗ ਕਿਸ ਲਈ ਰਖਾਈ ਹੈ ? ਨਿਸ਼ਾਨ ਸਾਹਿਬ ਲਈ ਆਪ ਨੇ ਪਹਿਲਾਂ ਹੀ ਇਕ ਲੰਮਾ ਪੋਲ ਮੰਗਾ ਰਖਿਆ ਸੀ। ਆਪਣੀ ਜੇਬ ਵਿਚੋਂ ਕੁਝ ਮਾਇਆ ਕਢ ਕੇ ਇਕ ਸਿੰਘ ਦੇ ਹਵਾਲੇ ਕਰ ਦਿਆ ਕਿਹਾ। ਸਿੰਘ ਸਾਹਿਬ ਸਫੈਦ ਖਦਰ ਦਾ ਕਪੜਾ ਲੈ ਆਓ ਤੇ ਬਸੰਤੀ ਰੰਗਾਓ" ਇਕ ਸਿੰਘ ਨੇ ਪੁੱਛ ਕੀਤੀ। ਮਹਾਰਾਜ ਕੀ ਕਰੋਗੇ। ਤਾਂ ਆਪ ਕਿਹਾ, ਸਿੰਘ ਸਾਹਿਬ ਬਚਨ ਮੰਨਣ ਦੀ ਪਾਲਣਾ ਕਰੋ ਫਿਰ ਦਸਾਂਗਾ। ਚੁਨਾਂਚਿ ਐਸਾ ਹੀ ਕੀਤਾ ਗਿਆ। ਭੋਗ ਉਪਰੰਤ ਆਪ ਜੀ ਖੜੇ ਹੋ ਗਏ ਤੇ ਸੰਗਤ ਪ੍ਰਤੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਈ ਤੇ ਕਿਹਾ:—

"ਸਾਧ ਸੰਗਤ ਜੀ ਅਸੀਂ ਇਥੇ ਅਜ ਗੁਰੂ ਅਸਥਾਨ ਬਣਾਣਾ ਹੈ ਇਸ ਲਈ ਬਿਨੇ ਹੈ ਕਿ ਕੜਾਹ ਪ੍ਰਸ਼ਾਦਿ ਵੰਡੇ ਜਾਣ ਉਪਰੰਤ ਸਾਰੀ ਸੰਗਤ ਮਾਈ ਭਾਈ ਨਿਸਾਨ ਸਾਹਿਬ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਲੈ ਕੇ ਸ਼ਬਦ ਕੀਰਤਨ ਕਰਦੇ ਮੇਰੇ ਨਾਲ ਚਲੋ। ਸਾਰੀ ਸੰਗਤ ਨੇ ਪ੍ਰਸੰਨਤਾ

ਪ੍ਰਗਟ ਕੀਤੀ ਤੇ ਸ਼ਬਦ ਕੀਰਤਨ ਕਰਦੇ ਹੋਏ ਉਥੇ ਜਾ ਪੁਜੇ। (ਜਿਥੇ ਅਜ ਗੁਰਦਵਾਰਾ ਸਾਹਿਬ ਪਹਿਲਗਾਮ ਸੁਸ਼ੋਭਤ ਹੈ) ਆਪ ਨੇ ਅਰਦਾਸਾ ਸੋਧ ਕੇ ਨਿਸ਼ਾਨ ਸਾਹਿਬ ਗੱਡ ਦਿਤਾ ਤੇ ਕੜਾਹ ਪ੍ਰਸ਼ਾਦਿ ਵਰਤਿਆ। ਇਹ ਨਿਸ਼ਾਨ ਅਜ ਤਕ ਓਥੇ ਝੂਲ ਰਿਹਾ ਹੈ।

## ਅਕਾਲੀ ਜੀ ਦਾ ਪੰਥਕ ਪਿਆਰ

ਅਕਾਲੀ ਜੀ ਪੰਥਕ ਕੰਮਾਂ ਦੇ ਲਾਭ ਦਾ ਬੜਾ ਖਿਆਲ ਕਰਦੇ ਸਨ। ਪੰਥ ਦਾ ਨੁਕਸਾਨ ਹੁੰਦਾ ਵੇਖ ਉਹ ਚਿਤਾਵਨੀ ਕਰਵਾ ਦੇਣ ਵੀ ਆਪਣਾ ਫ਼ਰਜ਼ ਸਮਝਦੇ ਸਨ ਅਤੇ ਨਾਲ ਹੀ ਆਪਣੇ ਵਲੋਂ ਸੁਝਾਓ ਵੀ ਰਖ ਦਿੰਦੇ ਸਨ। ਜੈਸਾ ਕਿ ਆਪ ਨੇ ਸ੍ਰੀ ਹਜ਼ੂਰ ਸਾਹਿਬ ਦੇ ਗੁਰ-ਦਵਾਰਿਆਂ ਸੰਬੰਧੀ ਨਵਾਂ ਪ੍ਰਬੰਧ ਹੋ ਰਿਹਾ ਵੇਖ, ਪੰਥ ਨੂੰ ਚਿਤਾਵਨੀ ਕਰਵਾਈ ਤੇ ਕਿਹਾ ਕਿ ਸਰਕਾਰ ਦੇ ਹਥੋਂ ਨੁਕਸਾਨ ਹੋ ਜਾਣ ਦਾ ਭਾਰੀ ਡਰ ਹੈ ਇਸ ਲਈ "ਲੋੜ ਹੈ ਕਿ ਪੰਥ ਦਰਦੀਆਂ ਦੀ ਕਮੇਟੀ ਬਣ ਜਾਏ ਜਿਸ ਵਿਚ ਕੋਈ ਇਕ ਪਾਰਟੀ ਪ੍ਰਧਾਨ ਨਾ ਹੋਵੇ ਸਗੋਂ ਸਮੂਹ ਪੰਥ ਦੇ ਪ੍ਰਤੀਨਿਧਾਂ ਦੀ ਇਕ ਕਮੇਟੀ ਹੋਵੇ, ਜਿਸ ਵਿਚ ਗੁਰੂ ਘਰ ਦੀਆਂ ਸਾਰੀਆਂ ਸੰਪ੍ਰਦਾਵਾਂ ਦੇ ਪ੍ਰਤੀਨਿਧ ਵੀ ਸ਼ਾਮਲ ਹੋਣ ਤੇ ਉਹ ਨਿਰੋਲ ਪੰਥਕ ਲਾਭ ਤੇ ਗੁਰੂ ਦਾ ਇੰਦੀਆ ਲੈ ਕੇ ਇਸ ਕਾਰਜ ਨੂੰ ਸਿਰੇ ਚੜ੍ਹਾਉਣ।"

## "ਆਗੂ ਕੈਸਾ ਚਾਹੀਏ ?"

ਆਪ ਨੇ ਕਸ਼ਮੀਰ ਸਮਾਂਚਾਰ ਅਕਤੂਬਰ ੧੯੪੭ ਦੇ ਵਿਚ ਇਸ ਤਰ੍ਹ ਲਿਖਿਆ:—"ਖਾਲਸਾ ਜੀ ! ਨਿਰੀ ਦੋਲਤ ਤੇ ਮਾਲ ਦੀ ਵਡਿਆਈ ਨੂੰ ਮੁਖ ਰਖ ਕੇ ਆਗੂ ਨਾ ਚੁਣੋ, ਬਲਕਿ ਜੇ ਜਗਤ ਦੇ ਸੁਖ ਵਾਸਤੇ ਜਥੇਬੰਦ ਹੋਣਾ ਹੈ ਤਦ "ਗੁਣ ਕੀ ਸਾਂਝ ਸੁਖ ਉਪਜੈ" ਇਸ ਗੁਰਵਾਕ ਨੂੰ ਸਦਾ ਮੁਖ ਰਖ ਕੇ ਬੜੇ ਤੋਂ ਬੜੇ ਗੁਣੀ ਨੂੰ ਆਗੂ ਥਾਪਿਆ ਕਰੋ ਅਤੇ ਜਿਥੇ ਨਵਾਬ ਕਪੂਰ ਸਿੰਘ ਜੀ ਦੇ ਵੇਲੇ ਦਾ ਇਤਿਹਾਸ ਦੋਹਰਾਂਦੇ ਹੋ ਉਥੇ ਉਸ ਵੇਲੇ ਦੇ ਸਿੰਘ ਸਰਦਾਰ ਬਣ ਕੇ ਭੀ ਵਿਖਾਓ,

ਨਹੀਂ ਤਾਂ "ਆਪ ਨਾ ਬੂਝਾਂ ਲੋਕ ਬੁਝਾਈ ਐਸਾ ਆਗੂ ਹੋਵਾਂ" ਜਿਥੇ ਪੰਥ ਲਈ ਹਾਨੀਕਾਰਕ ਸਾਬਤ ਹੋਇਆ ਤੇ ਹੋਵੇਗਾ ਉਥੇ ਆਪ ਦੇ ਲਈ ਵੀ ਕਿਸੇ ਤਰ੍ਹਾਂ ਵਡਿਆਈ ਦਾ ਕਾਰਨ ਨਹੀਂ ਬਣੇਗਾ।

ਆਪ ਨੂੰ ਪੰਥ ਸੇਵਾ ਦਾ ਇਤਨਾ ਚਾਅ ਸੀ ਕਿ ਜਿਵੇਂ ਹੁਕਮ ਹੈ "ਖੁਧਿਆਵੰਤ ਨਾ ਜਾਣਈ ਲਾਜ ਕੁਲਾਜ ਕੁਬੋਲ" ਬਸ ਆਪ ਇਸ ਤਰ੍ਹਾਂ ਹੀ ਕਿਸੇ ਗੱਲ ਦੀ ਪਰਵਾਹ ਨਹੀਂ ਸਨ ਕਰਦੇ ਤੇ ਪੰਥ ਸੇਵਾ ਵਿਚ ਜੁਟੇ ਰਹਿੰਦੇ ਸਨ। ੧੯੪੭ ਤੋਂ ਬਾਦ ਦਾ ਵਾਕਿਆ ਹੈ ਕਿ ਆਪ ਨੇ ਕਸ਼ਮੀਰ ਦੇ ਉਜੜੇ ਪੁਜੜੇ ਸਿੰਘਾਂ ਨੂੰ ਮੁੜ ਵਸਾਉਣ ਦੇ ਹੀਲੇ ਹਿਤ ਕੁਝ ਦਸਤੀ ਚਿਠੀਆਂ ਕਸ਼ਮੀਰ ਦੇ ਚੀਦਾ ਚੀਦਾ ਸਜਣਾਂ ਨੂੰ ਘਲੀਆਂ ਤੇ ਹਦਾਇਤ ਕੀਤੀ ਕਿ ਚਿੱਠੀਆਂ ਉਹਨਾਂ ਨੂੰ ਪਹੁੰਚਾ ਦਿਤੀਆਂ ਜਾਣ। ਚੁਨਾਚਿ ਇਹ ਚਿੱਠੀਆਂ ਜਿਹਨਾਂ ਦੇ ਨਾਮ ਸਨ ਉਹਨਾਂ ਸਭਨਾਂ ਨੂੰ ਪਹੁੰਚਾਈਆਂ ਗਈਆਂ ਤੇ ਇਹਨਾਂ ਦੇ ਵਿਚਾਰ ਲੈ ਕੇ ਅਕਾਲੀ ਜੀ ਤਕ ਪਹੁੰਚਾਏ ਗਏ। ਇਹਨਾਂ ਵਿਚੋਂ ਇਕ ਚਿੱਠੀ ਇਥੇ ਦੇ ਇਕ ਸਰਦਾਰ ਐਮ. ਐਲ. ਏ. ਵਲ ਸੀ। ਜੋ ਉਸ ਨੂੰ ਇਕ ਪੰਥਕ ਇਕੱਠ ਵਿਚ ਦਾਸ (ਲੇਖਕ) ਨੇ ਦਿਤੀ। ਇਹ ਸਿੰਘ ਅਕਾਲੀ ਜੀ ਦੀ ਹਕੀਕਤ ਗੋਈ ਪਰ ਅਪ੍ਰਸੰਨ ਸੀ ਇਸ ਲਈ ਇਸ ਨੇ ਅਕਾਲੀ ਜੀ ਦੀ ਆਈ ਚਿੱਠੀ ਇਹ ਕਹਿ ਕੇ ਪਰੇ ਵਗਾਹ ਮਾਰੀ ਕਿ ਜਾਓ ਇਸ ਨੂੰ ਦਰਿਆ ਵਿਚ ਸੁਟੋ। ਲੇਖਕ ਇਸ ਅਜੋਗ ਹਰਕਤ ਤੇ ਕੁਝ ਉਸ ਨਾਲ ਝਗੜ ਵੀ ਪਿਆ ਪਰ ਬਾਕੀ ਹਾਜ਼ਰ ਸਜਣਾਂ ਨੇ ਮਾਮਲਾ ਠੰਢਾ ਕਰਾ ਦਿਤਾ। ਅਕਾਲੀ ਜੀ ਨੂੰ ਇਤਲਾਹ ਦਿਤੀ ਤੇ ਲਿਖਿਆ ਕਿ ਫੇਰ ਇਸ ਸਿੰਘ ਵਲ ਕੋਈ ਚਿੱਠੀ ਨਾ ਘਲਣੀ ਪ੍ਰੰਤੂ ਆਪ ਨੇ ਇਹ ਉਤਰ ਦਿਤਾ ਕਿ "ਸਿੰਘ ਸਾਹਿਬ ਮੈਂ ਸ਼ਰਮਿੰਦਾ ਹਾਂ ਕਿ ਆਪ ਨੂੰ ਮੇਰੇ ਵਾਸਤੇ ਤਕਲੀਫ ਹੋਈ ਹੈ। ਕੀ ਲੋੜ ਸੀ ਐਸਾ ਕਰਨ ਦੀ, ਉਹਨਾਂ ਤਾਂ ਬੁਰਾ ਭਲਾ ਮੈਨੂੰ ਕਿਹਾ ਸੀ, ਤੁਸੀਂ ਕਿਉਂ ਔਖੇ ਹੋਏ। ਮੈਂ ਖੁਸ਼ ਹਾਂ ਉਹ ਮੈਨੂੰ ਭਾਵੇਂ ਕੁਝ ਕਹਿਣ ਪਰ ਆਪ ਕੋਈ ਰੋਸ ਨਾ ਕਰੋ। ਚਿੱਠੀ ਤਾਂ ਮੈਂ ਲਿਖਣੋਂ ਹੁਕਦਾ ਨਹੀਂ ਕਿਉਂਕਿ ਇਹ ਪੰਥਕ ਕੰਮ ਹਨ ਤੇ ਕਰਨੇ ਚਾਹੀਦੇ ਹਨ। ਸੋ ਆਪ ਨੂੰ ਨਹੀਂ

ਘਲਾਂਗੇ ਮੈਂ ਹੋਰ ਜ਼ਰੀਏ ਭੇਜਾਂਗਾ, ਤੁਸੀਂ ਤਸੱਲੀ ਰਖੋ ਤੇ ਮੈਨੂੰ ਜ਼ਰੂਰ ਮਾਫ਼ ਕਰੋ।"

੪੭ ਦੇ ਘਲੂਘਾਰੇ ਉਪਰੰਤ ਆਪ ਦਾ ਰੁਝੇਵਾਂ ਇਤਨਾ ਵਧ ਗਿਆ ਕਿ ਆਪ ਦੇ ਹਥੋਂ ਕਲਮ ਦਿਨ ਰਾਤ ਛੁਟਦੀ ਹੀ ਨਹੀਂ ਸੀ। ਇਕ ਪੜ੍ਹਿਆ ਲਿਖਿਆ ਸਿੰਘ ਜੋ ਆਪ ਨੂੰ ਮਿਲਣ ਆਇਆ ਸੀ ਅਪਣਾ ਆਪ ਪੇਸ਼ ਕੀਤਾ ਤੇ ਕਿਹਾ !

'ਮਹਾਰਾਜ !! ਆਪ ਪਾਸ ਲਿਖਾ ਪੜ੍ਹੀ ਦਾ ਇਤਨਾ ਵਡਾ ਕੰਮ ਹੈ ਜਦ ਵੇਖੋ ਦਿਨ ਰਾਤ ਆਪ ਲਿਖਦੇ ਪੜ੍ਹਦੇ ਹੀ ਦਿਸਦੇ ਹੋ, ਕਿਤਨਾ ਚੰਗਾ ਹੋਵੇ ਆਪ ਇਹ ਸੇਵਾ ਮੈਨੂੰ ਬਕਸ਼ੋ।'

ਬੜੀ ਕਿਰਪਾ ਹੈ ਜੇ ਤੁਸੀਂ ਐਨੀ ਖੇਚਲ ਕਰੋ, ਪਰ ਦਸੋ ਸਿੰਘ ਸਾਹਿਬ ਕੰਮ ਕਾਰ ਕੀ ਕਰਦੇ ਹੋ।' 'ਮਹਾਰਾਜ ਮੈਂ ਗਿਆਨੀ ਹਾਂ ਤੇ ਇਸ ਵਕਤ ਬੇਕਾਰ ਹਾਂ।' 'ਸਿੰਘ ਸਾਹਿਬ ਮੈਂ ਤਾਂ ਤਨਖਾਂਹ ਨਹੀਂ ਦੇ ਸਕਦਾ।' 'ਹਛਾ ਮਹਾਰਾਜ ਮੈਂ ਐਵੇਂ ਹੀ ਸੇਵਾ ਕਰਾਂਗਾ।' 'ਪਰ ਸਿੰਘ ਸਾਹਿਬ ਮੇਰੇ ਪਾਸ ਤਾਂ ਛਕਣ ਛਕਾਣ ਨੂੰ ਵੀ ਨਹੀਂ ਹੁੰਦਾ।' 'ਮਹਾਰਾਜ ਆਪ ਵੀ ਤਾਂ ਕੁਝ ਛਕਦੇ ਛਕਾਂਦੇ ਹੋ ਉਹੀ ਮੈਂ ਵੀ ਖਾ ਪੀ ਲਵਾਂਗਾ।'

'ਹਾਂ ਸਿੰਘ ਸਾਹਿਬ ਮੈਂ ਤਾਂ ਚਣੇਂ ਵੀ ਛਕਦਾ ਹਾਂ, ਆਪ ਪ੍ਰਸ਼ਾਦੇ ਸਜਾ ਲੈਂਦਾ ਹਾਂ, ਕਦੀ ਕਦੀ ਬਣਿਆ ਬਣਾਇਆ ਵੀ ਪ੍ਰਾਪਤ ਹੋਜਾਂਦਾ ਹੈ ਤੇ ਕਦੀ ਕਦੀ ਕੜਾਕੇ ਵੀ ਦਿਨ ਕਟਦਾ ਹਾਂ, ਜੇ ਮਨਜ਼ੂਰ ਹੈ ਤਾਂ ਮੇਰੇ ਧੰਨ ਭਾਗ ਹੋਣਗੇ। ਜਿਥੇ ਤੁਸੀਂ ਮੇਰੀ ਮਦਦ ਦਵਾਰਾ ਪੰਥ ਦੀ ਸੇਵਾ ਕਰੋਗੇ ਉਥੇ ਆਪਣਾ ਜੀਵਨ ਵੀ ਸਫਲਾ ਕਰੋਗੇ।' ਇਹ ਸੁਣ ਕੇ ਅਗਲੇ ਨੇ ਨੀਵੀਂ ਪਾ ਲਈ ਤੇ ਚੁਪ ਹੋ ਗਿਆ। ਤਦ ਅਕਾਲੀ ਜੀ ਨੇ ਕਿਹਾ ਸਿੰਘ ਸਾਹਿਬ ਕੋਈ ਗਲ ਨਹੀਂ, ਤੁਸੀਂ ਚਿੰਤਾ ਨਾ ਕਰੋ ਇਹ ਸੇਵਾ ਇਸ ਬੁਢੇ ਲਈ ਹੀ ਰਹਿਣ ਦਿਓ।'

## ਰਹਿਤਵਾਨ ਤੇ ਬਿਬੇਕੀ ਜੀਵਨ

ਅਕਾਲੀ ਜੀ "ਬ੍ਰਹਮ ਗਿਆਨੀ ਪਰਉਪਕਾਰ ਉਮਾਹਾ" ਦੇ

ਗੁਰਵਾਕ ਅਨੁਸਾਰ ਸਦਾ 'ਸਬਰ' ਸੰਤੋਖ' 'ਭਾਣੇ' ਅਤੇ 'ਰਜ਼ਾ' ਵਿਚ ਰਹਿਣ ਵਾਲੇ ਪੂਰਨ ਬ੍ਰਹਮ ਗਿਆਨੀ ਗੁਰਸਿਖ ਸਨ। ਜਿਤਨਾ ਉਹਨਾਂ ਦਾ ਸੰਤੋਖੀ ਬਿਬੇਕੀ ਤਥਾ ਸੰਤੁਸ਼ਟ ਜੀਵਨ ਸੀ ਸ਼ਾਇਦ ਹੀ ਕਿਸੇ ਹੋਰ ਦਾ ਹੋਵੇਗਾ। ਸੱਚ ਤਾਂ ਇਹ ਹੈ ਕਿ ਉਹ ਆਪਣੀ ਮਿਸਾਲ ਆਪ ਹੀ ਸਨ।

ਸਤਿਗੁਰਾਂ ਦੇ ਹੁਕਮਾਂ ਦੀ ਪਾਲਣਾ ਹੀ ਉਹਨਾਂ ਜੀ ਜੀਵਨ ਅੰਗ ਬਣ ਗਿਆ ਸੀ ਤੇ ਉਹ ਸਦਾ ਹੀ ਗੁਰੂ ਪੰਥ ਦੀ ਨਿਸ਼ਕਾਮ ਸੇਵਾ ਵਿਚ ਜੁਟੇ ਰਹਿੰਦੇ ਸਨ। ਸਭ ਕੁਝ ਹੋਰਨਾਂ ਦੇ ਲਾਭਾਂ ਹਿਤ ਕਰਨਾ ਤੇ ਆਪਣੀ ਜ਼ਰਾ ਭਰ ਵੀ ਪਰਵਾਹ ਨਾ ਕਰਨੀ, ਇਹ ਉਹਨਾਂ ਦਾ ਸੁਭਾ ਹੀ ਬਣ ਚੁਕਾ ਸੀ। ਅੰਤ ਸਮੇਂ ਤੋਂ ਪਹਿਲੇ ਜਦ ਉਹ ਗਿਆਨੀ ਨਰਿੰਜਨ ਸਿੰਘ,ਹਰੀ ਜੀ ਤੇ ਹੋਰ ਗੁਰਮੁਖਾਂ ਨਾਲ ਗੁਰਮਤਿ ਪ੍ਰਚਾਰ ਹਿਤ ਮਾਲਵੇ ਇਲਾਕੇ ਵਿਚ ਗਏ ਤਾਂ ਆਪ ਨੇ ਹਫਤਾ ਭਰ ਪ੍ਰਸ਼ਾਦਿ ਬਗੈਰ ਹੀ ਗੁਜ਼ਾਰ ਦਿਤਾ। ਗੱਲ ਇਹ ਸੀ ਕਿ ਜਥੇ ਦੇ ਸਜਣਾਂ ਨੂੰ ਪਤਾ ਨਹੀਂ ਸੀ ਕਿ ਆਪ ਪੂਰਨ ਬਿਬੇਕੀ ਹਨ ਤੇ ਪ੍ਰਸ਼ਾਦਿ ਆਪ ਹੀ ਤਿਆਰ ਕਰਕੇ ਛਕਦੇ ਹਨ ਜਾਂ ਅੰਮ੍ਰਿਤਧਾਰੀ ਅਥਵਾ ਨਿਤਨੇਮੀ ਸਿੰਘ ਸਿੰਘਣੀ ਦਾ ਤਿਆਰ ਕੀਤਾ ਛਕਦੇ ਹਨ। ਇਸ ਇਲਾਕੇ ਵਿਚ ਅੰਮ੍ਰਿਤਧਾਰੀ ਸਿੰਘ ਤਾਂ ਘਟ ਹੀ ਸਨ ਤੇ ਆਪ ਉਹਨਾਂ ਦੇ ਪ੍ਰਸ਼ਾਦੇ ਦੀ ਜਾਚਨਾ ਹੀ ਨਾ ਕੀਤੀ। ਆਖਰ ਪਤਾ ਲਗਾ ਪਰ ਜਥੇ ਨੇ ਬੜਾ ਅਫ਼ਸੋਸ ਕੀਤਾ-ਪ੍ਰੰਤੂ ਆਪ ਨੇ ਕਿਹਾ ਤੁਸੀਂ ਕੋਈ ਅਫ਼ਸੋਸ ਨਾ ਕਰੋ 'ਰਜ਼ਾ ਐਸੀ ਹੀ ਸੀ।"

ਜੋ ਮਿਲੇ ਛਕਣਾ ਤੇ ਜਿਤਨਾ ਮਿਲੇ ਉਸੇ ਨਾਲ ਸੰਤੁਸ਼ਟ ਰਹਿਣਾ ਤੇ ਫਿਰ ਵੰਡ ਛਕਣਾ ਉਹਨਾਂ ਦਾ ਪੱਕਾ ਕਰਤੱਵਯ ਸੀ। ਜਦ ਪ੍ਰਸ਼ਾਦ ਥਾਲ ਵਿਚ ਪਰੋਸਣਾ ਤਾਂ ਉਚੀ ਸਵਰ ਨਾਲ ਆਵਾਜ਼ਾ ਦੇਣਾ "ਆਓ ਗੁਰੂ ਕੇ ਪਿਆਰਿਓ, ਪ੍ਰਸ਼ਾਦਿ ਤਿਆਰ ਹੈ, ਗੱਫੇ ਲਗਾਓ" ਕੁਝ ਘੜੀਆਂ ਇੰਤਜ਼ਾਰ ਮਗਰੋਂ "ਤਵ ਪ੍ਰਸਾਦਿ ਭਰਮ ਕਾ ਨਾਸ" ਆਖ ਕਿਰਪਾਨ ਭੇਟ ਕਰ ਪਾਸ ਬੈਠੇ ਪਰੇਮੀ ਜਾਂ ਘਰੋਗੀ ਜੀਵਾਂ ਵਿਚ ਬੁਰਕੀ ਬੁਰਕੀ ਸਣੇ ਦਾਲ ਭਾਜੀ ਦੇ ਵਰਤਾ ਕੇ ਫਿਰ ਆਪ ਛਕਣਾ ਜੇ ਕੋਈ ਛੋਟਾ ਬਾਲਕ

ਪਾਸ ਬੈਠਾ ਹੋਵੇ ਉਸ ਨੂੰ ਆਪਣੀ ਹਥੇਲੀ ਪਰ ਰਖ ਕੇ ਆਦਰ ਨਾਲ ਹਥ ਅਗੇ ਕਰਨਾ (ਦੂਰੋਂ ਨਹੀਂ ਸਨ ਦਿੰਦੇ)। ਜੋ ਸਬਜ਼ਾ ਭਾਜਾ ਆਂਦਾ ਸਭ ਸਣੇ ਛਿਲਕਿਆਂ ਹੀ ਰਲਗਡ ਕਰਕੇ ਤਿਆਰ ਕਰਨਾ । ਇਸ ਵਿਚ ਕਿਤਨਾ ਅੰਮ੍ਰਿਤਮਈ ਸਵਾਦ ਹੁੰਦਾ ਸੀ ਉਹ ਆਪ ਦੇ ਪਰੇਮੀ ਜਾਣਦੇ ਹਨ। ਉਹਨਾਂ ਦੇ ਹਥ ਦੇ ਪੱਕੇ ਹੋਏ ਮੋਟੇ ਮੋਟੇ ਭਠੂਰਿਆਂ ਵਰਗੇ ਪ੍ਰਸ਼ਾਦੇ, ਆਹ ! ਕਿਤਨੇ ਹੀ ਸਵਾਦੀ ਹੁੰਦੇ ਸਨ !

ਆਪ ਸਦਾ ਹੀ ਵਾਹਿਗੁਰੂ ਦੀ ਰਜ਼ਾ ਵਿਚ ਵਿਚਰਦੇ ਸਨ ਤੇ ਭਾਣੇ ਨੂੰ ਅਟੱਲ ਕਰਕੇ ਮੰਨਦੇ ਤੇ ਹੋਰਨਾਂ ਨੂੰ ਮੰਨਣ ਦੀ ਜਾਚ ਸਿਖਲਾਂਦੇ ਸਨ। ਹਰ ਦੁਖ ਸੁਖ ਵਿਚ ਅਡੋਲ ਰਹਿ ਕੇ ਗੁਰੂ ਦਾ ਸ਼ੁਕਰ ਮਨਾਂਦੇ ਸਨ। ਉਹਨਾਂ ਦੇ ਨਜ਼ਦੀਕ ਕੋਈ ਰਿਸ਼ਤਾ ਹੱਡ ਚੰਮ ਖ਼ੂਨ ਦਾ ਨਹੀਂ ਸੀ ਉਹ ਹਰ ਸਿਖ ਨੂੰ ਹੀ ਗੁਰੂ ਕੀ ਅੰਸ ਸਮਝ ਕੇ ਆਪਣਾ ਵਡਾ ਰਿਸ਼ਤੇਦਾਰ ਸਮਝਦੇ ਸਨ ਤੇ ਸਭ ਕੁਝ ਪੰਥ ਦੇ ਲਾਭ ਲਈ ਕਰਦੇ ਸਨ।

ਆਪ ਨੂੰ ਜਦ ਬਾਹਰ ਰਹਿੰਦਿਆਂ ਖਬਰ ਪੁਜੀ ਕਿ, ਮਾਤਾ ਜੀ ਸੁਰਗਵਾਸ ਹੋ ਗਏ ਹਨ ਤਦ ਆਪ ਨੇ ਕੋਈ ਅਫ਼ਸੋਸ ਨਹੀਂ ਕੀਤਾ, ਸੁਣਦੇ ਸਾਰ ਗੱਜਕੇ 'ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਫ਼ਤਿਹ' ਗਜਾਈ ਤੇ ਉਠ ਖੜੇ ਹੋਏ ਹਥ ਜੋੜ ਸ਼ੁਕਰਾਨੇ ਵਿਚ ਆਏ ਅਰਦਾਸ ਕੀਤੀ ਤੇ ਕਿਹਾ "ਹੇ ਵਾਹਿਗੁਰੂ ਤੇਰੇ ਭਾਣੇ ਵਿਚ ਮਾਤਾ ਜੀ ਕਮਰਕਸਾ ਕਰ ਗਏ ਹਨ, ਉਹਨਾਂ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੋ ਤੇ ਪਿਛੇ ਸੰਬੰਧੀਆਂ ਨੂੰ ਭਾਣਾ ਮੰਨਣ ਦਾ ਬਲ ਪਰਦਾਨ ਕਰੋ।" ਆਪ ਦੇ ਅਨੇਕ ਸੰਬੰਧੀ ਗੁਜ਼ਰੇ ਤਾਂ ਆਪ ਨੇ ਕੋਈ ਦੁਖ ਮਹਿਸੂਸ ਨਹੀਂ ਕੀਤਾ ।

ਗਿਆਨੀ ਊਧਮ ਸਿੰਘ ਜੀ ਇਕ ਵੇਰਾਂ ਦਿਲੀ ਵਿਖੇ ਸਖਤ ਬਿਮਾਰ ਹੋ ਗਏ, ਸੰਗਤ ਵਿਚ ਕਥਾ ਲਈ ਹਾਜ਼ਰ ਨਹੀਂ ਹੋ ਸਕੇ ਤੇ ਸੰਗਤ ਨੇ ਅਕਾਲੀ ਜੀ ਨੂੰ ਮਜਬੂਰ ਕੀਤਾ ਤੇ ਕਿਹਾ, ਅਕਾਲੀ ਜੀ "ਅਰਦਾਸ ਕਰੋ ਗਿਆਨੀ ਜੀ ਦਾ ਦੁਖ ਕਲੇਸ਼ ਦੂਰ ਹੋਵੇ, ਤਾਂ ਆਪ ਨੇ ਇਹ ਅਰਦਾਸ ਕੀਤੀ:—

'ਹੇ ਵਾਹਿਗੁਰੂ ਤੂੰ ਆਪਣੇ ਸਿਖ ਨੂੰ ਸ਼ਕਤੀ ਪ੍ਰਦਾਨ ਕਰਕੇ ਉਹ ਦੁਖ ਵਿਚ ਸੁਖ ਮਨਾਏ ਤੇ ਤੇਰੇ ਭਾਣੇ ਨੂੰ ਮਿੱਠਾ ਕਰਕੇ ਮੰਨੇ।'' ਗਿਆਨੀ ਜੀ (ਜੋ ਨਾਲ ਦੇ ਕਮਰੇ ਵਿਚ ਪਏ ਸਨ) ਨੇ ਸੁਣ ਕੇ ਅਕਾਲੀ ਜੀ ਨੂੰ ਬੇਨਤੀ ਕੀਤੀ ਮਹਾਰਾਜ! ਆਪ ਨੇ ਅਰਦਾਸ ਵਿਚ ਮੇਰੀ ਦੁਖ ਨਵਿਰਤੀ ਦਾ ਤਾਂ ਨਾਉਂ ਨਹੀਂ ਲਿਆ ਇਹ ਕੀ ਗਲ ਹੈ? ਤਾਂ ਆਪ ਮਿੱਠਾ ਜਿਹਾ ਮੁਸਕਰਾ ਕੇ ਕਹਿਣ ਲਗੇ, ਸਿੰਘ ਸਾਹਿਬ? ਆਪ ਗੁਰੂ ਘਰ ਦੇ ਪ੍ਰਚਾਰਕ ਹੋ ਇਸ ਲਈ ਮੈਨੂੰ ਇਹ ਖਿਆਲ ਆ ਗਿਆ ਕਿ ਜੈ ਆਪ ਵੀ ਦੁਖ-ਨਵਿਰਤੀ ਦੀ ਮੰਗ ਕਰੋ ਤਾਂ ਜਦ ਕਥਾ ਕਰਦਿਆਂ ਕਦੇ ਸੁਭਾਵਕ ਆਪ ਦੇ ਸਾਹਮਣੇ ਇਹ ਵਾਕ ਆ ਗਿਆ ਕਿ ' ਜੇ ਸੁਖ ਦਏ ਤਾਂ ਤੁਝੇ ਆਰਾਧੀ ਦੁਖ ਵੀ ਤੁਝੇ ਧਿਆਈ' ਤਾਂ ਆਪ ਇਸ ਦੇ ਅਰਥ ਕਿਸ ਮੂੰਹ ਨਾਲ ਕਰੋਗੇ? ਇਸ ਲਈ ਥੋੜਾ ਆਪ ਦਾ ਬਚਾਓ ਕਰ ਦਿਤਾ ਹੈ, ਕਿਨੀ ਮਿਠੀ ਟਕੋਰ ਸੀ ਅਤੇ ਕਿਨਾ ਉਚਾ ਸਿਧਾਂਤ ਸੀ ਉਹਨਾਂ ਦਾ, ਸਿਖ ਦੀ ਅਰਦਾਸ ਬਾਰੇ। ਧੰਨ ਸਨ ਅਕਾਲੀ ਜੀ ਜਿਹਨਾਂ ਨੇ ਉਮਰ ਭਰ ਇਸ ਮਹਾਂਵਾਕ ਤੇ ਪੂਰੀ ਤਰ੍ਹਾਂ ਅਮਲ ਕੀਤਾ। ''ਆਪੇ ਹਰਿ ਇਕ ਰੰਗ ਹੈ ਆਪੇ ਬਹੁਰੰਗੀ। ਜੋ ਤਿਸ ਭਾਵੈ ਸਾਈ ਗੱਲ ਚੰਗੀ।''

ਸਰਬ ਲੋਹੀਏ ਤਾਂ ਉਹ ਨਹੀਂ ਸਨ, ਪ੍ਰੰਤੂ ਸ੍ਰੀ ਰਹਿਤ ਦਰਪਣ ਵਿਚ ਲਿਖਿਆ ਗੁਰੂ ਹੁਕਮ ''ਜੋ ਬਿਬੇਕੀ ਸਰਬ ਲੋਹੀਆ ਹੋਵੇ ਉਹ ਭੀ ਆਵਲੇ ਸਮਾਨ ਜਾਂ ਜ਼ਿਤਨਾ ਕਿਰਪਾਨ ਖੰਡੇ ਦੀ ਨੋਕ ਪਰ ਆਵੇ ਪ੍ਰਸ਼ਾਦਿ ਲੈ ਲਵੇ', ਜੋ ਨਾ ਛਕੇ ਮਨ ਮਤੀਆ।' ਅਜੇਹੇ ਹੁਕਮਾਂ ਦੀ ਪਾਲਣਾ ਕਰਨ ਵਾਲੇ ਆਪ ਪੂਰਨ ਬਿਬੇਕੀ ਸਿੰਘ ਸਨ।

ਪ੍ਰਸ਼ਾਦਿ ਉਹ ਅਜ਼ਮਾਏ ਹੋਏ ਰਹਿਤਧਾਰੀ ਸਿੰਘ ਸਿੰਘਣੀ ਪਾਸੋਂ ਛਕਦੇ ਸਨ। ਇਕ ਵੇਰ ਗਿਆਨੀ ਊਧਮ ਸਿੰਘ ਜੀ ਨੇ ਬਹੁਤ ਜ਼ੋਰ ਲਾਇਆ ਕਿ ਪ੍ਰਸ਼ਾਦਿ ਉਹਨਾਂ ਦੇ ਘਰ ਛਕਣਾ ਪ੍ਰਵਾਨ ਕਰਨ। ਪਰ ਆਪ ਨਾ ਮੰਨੇ। ਆਖਰ ਬਹੁਤ ਮਜਬੂਰ ਕਰਨ ਪਰ ਆਪ ਨੇ ਇਸ ਤਰ੍ਹਾਂ ਕਿਹਾ:—

''ਸਿੰਘ ਸਾਹਿਬ! ''ਪ੍ਰਸ਼ਾਦਿ ਆਪ ਹੀ ਤਿਆਰ ਕਰੋਗੇ'' ਗਿਆਨੀ

ਜੀ-"ਹਾਂ ਮਹਾਰਾਜ ਆਪ ਹੀ ਕਰਾਂਗਾ" (ਆਪ ਸਭ ਨੂੰ ਮਹਾਰਾਜ਼ ਹੀ ਆਖਦੇ ਸਨ) ਅਕਾਲੀ ਜੀ-"ਸਿੰਘ ਸਾਹਿਬ ਚੰਗਾ ਜ਼ਿਮੇਵਾਰੀ ਆਪ ਦੀ ਹੀ ਹੈ ਕਿਉਂਕਿ ਮੈਂ ਤਿਆਰ-ਬਰ-ਤਿਆਰ ਸਿੰਘ ਪਾਸੋਂ ਹੀ ਪ੍ਰਸ਼ਾਦਿ ਛਕ ਸਕਦਾ ਹਾਂ" ਤਦ ਗਿਆਨੀ ਜੀ ਨੇ ਆਪਣੇ ਹਥੀਂ ਪ੍ਰਸ਼ਾਦਿ ਤਿਆਰ ਕਰਕੇ ਛਕਾਇਆ।"

੧੯੪੭ ਈ: ਵਿਚ ਦੂਜੀ ਜੰਗ ਸਮੇਂ ਜਦ ਭਰਤੀ ਦਾ ਸਵਾਲ ਆਇਆ ਤਾਂ ਸਿੰਘਾਂ ਵਿਚ 'ਲੋਹ ਦਾ ਖੋਲ' ਮੁਕਟ (Helmet) ਸਿਰ ਪਰ ਰਖਣ ਬਾਰੇ ਬਾਰੇ ਬੜਾ ਸ਼ੱਕ ਪਾਇਆ ਗਿਆ ਸੀ ਤਦ ਆਪ ਨੇ ਸਿਖ ਸੁਸਾਇਟੀਆਂ ਵਿਚ ਜਾ ਕੇ ਫੈਸਲੇ ਕਰਵਾਏ ਤੇ ਆਪ ਸੰਗਤ ਨੂੰ ਅਖਬਾਰਾਂ ਰਾਹੀਂ ਜਾਣੂ ਕਰਾਇਆ ਕਿ—

"ਖਾਲਸਾ ਜੀ! ਦਸਤਾਰੇ ਦੇ ਉਤੇ ਦੀ ਕੋਈ ਐਸੀ ਸਰੀਰਕ ਰਖਿਆ ਵਾਲੀ ਵਸਤੂ ਪਹਿਣ ਲੈਣੀ ਖਾਲਸੇ ਦੀ ਰਹੁ ਰੀਤੀ ਦੇ ਖਿਲਾਫ ਨਹੀਂ, ਤੇ ਨਾ ਹੀ ਉਸ ਟੋਪੀ ਜਾਂ ਟੋਪ ਦੀ ਥਾਂ ਸਮਝੀ ਜਾਂਦੀ ਹੈ ਜਿਸ ਦੇ ਪਹਿਨਣ ਦੀ ਖਾਲਸੇ ਨੂੰ ਮਨਾਹੀ ਹੈ। ਖਾਲਸੇ ਦੀ ਰਹੁ ਰੀਤੀ ਤੇ ਰਵਾ-ਇਤਾਂ ਨੂੰ ਮੁਖ ਰਖ ਖਾਲਸੇ ਨੂੰ ਫੌਜ ਵਿਚ ਭਰਤੀ ਹੋ ਕੇ ਆਪਣੀ ਫੌਜੀ ਤਾਕਤ ਨੂੰ ਵਧਾਣਾ ਚਾਹੀਏ ਤਾਕਿ ਹੰਕਾਰੀਆਂ ਨੂੰ ਖਾਲਸਈ ਜੋਹਰ ਜੰਗੀ ਵੇਖ ਕੇ ਆਪਣੇ ਘਮੰਡ (ਬਾਹੂਬਲ) ਪਰ ਕੁਝ ਸ਼ਰਮ ਆਵੇ। ਅਕਾਲੀ ਜੀ ਦਿਲ ਦੇ ਖੁਲਾਸੇ-ਤੇ-ਖਾਲਸੇ ਸਨ ਜੋ ਗੱਲ ਹੋਵੇ ਉਹ ਸਾਫ਼ ਸਾਫ਼ ਮੂੰਹ ਪਰ ਕਹਿ ਦਿੰਦੇ ਸਨ ਤੇ ਕੋਈ ਲਿਹਾਜ਼ ਨਹੀਂ ਸਨ ਰਖਦੇ—ਵਡੇ ਤੋਂ ਵਡੇ ਲੀਡਰ ਜਾਂ ਸਰਦਾਰ ਦੇ ਔਗੁਣ ਉਹਨਾਂ ਦੇ ਮੂੰਹ ਪਰ ਆਖ ਦਿੰਦੇ ਤੇ ਸੰਗਤ ਵਿਚ ਵੀ ਦੱਸ ਦਿੰਦੇ ਸਨ।

ਕਿਸੇ ਸਿੰਘ ਦਾ ਸੁਣਦੇ ਕਿ ਉਸ ਨੇ ਕੋਈ ਕੁਰਹਿਤ ਕੀਤੀ ਹੈ ਜਾਂ ਕਰ ਰਿਹਾ ਹੈ ਤਾਂ ਆਪ ਹਨੇਰੇ ਸਵੇਰੇ ਉਸ ਪਾਸ ਉਸ ਦੇ ਘਰ ਜਾ ਪੁੱਜਦੇ ਤੇ ਬੜੇ ਪਰੇਮ ਨਾਲ ਸਮਝਾ ਬੁਝਾ ਦਿੰਦੇ ਤੇ ਉਸ ਪਰ ਇਸ ਗੱਲ ਦਾ ਬੜਾ ਅਸਰ ਹੁੰਦਾ ਸੀ। ਆਪ ਵਾਪਸ ਤਾਂ ਮੁੜਦੇ ਜਦ ਉਹ ਅਗੋਂ ਲਈ ਤਿਆਰ ਬਰ ਤਿਆਰ ਹੋਣ ਦਾ ਪ੍ਰਣ ਕਰ ਲੈਂਦਾ।

ਉਹ ਹਰ ਸਿੰਘ ਸਿੰਘਣੀ ਨੂੰ ਉਹਨਾਂ ਦੇ ਫ਼ਰਜ਼ ਪੂਰੀ ਤਰ੍ਹਾਂ ਸਮਝਾ ਬੁਝਾ ਦਿੰਦੇ ਸਨ। ਆਪ ਜਿਸ ਨੂੰ ਮਿਲਦੇ ਬੜੇ ਗਹੁ ਨਾਲ ਇਕ ਵੇਰ ਝਾਕ ਲੈਂਦੇ ਸਨ। ਗਿਆਨੀ ਊਧਮ ਸਿੰਘ ਜੀ ਨੇ ਦਸਿਆ ਕਿ ਇਕ ਵੇਰ ਇਕ ਸਿੰਘ ਸਾਹਿਬ ਦੇ ਬਹੁਤ ਮਜਬੂਰ ਕਰਨ ਪਰ ਇਹ ਅਕਾਲੀ ਜੀ ਦੇ ਦਰਸ਼ਨਾਂ ਲਈ ਗੁਰਦਵਾਰਾ ਬੰਗਲਾ ਸਾਹਿਬ ਦਿਲੀ ਵਿਖੇ ਲੈ ਗਏ। ਗਿਆਨੀ ਜੀ ਅਤੇ ਇਹ ਸਿੰਘ ਸਾਹਿਬ ਜਦ ਫਤਿਹ ਗਜਾ ਕੇ ਬੈਠ ਗਏ ਤਾਂ ਆਪ ਨੇ ਇਕ ਨਜ਼ਰ ਭਰ ਕੇ ਉਸ ਸਿੰਘ ਵਲ ਤੱਕਿਆ ਤੇ ਕਿਹਾ:—

"ਸਿੰਘ ਸਾਹਿਬ ਇਹ ਆਪ ਨੇ ਦਾੜ੍ਹੇ ਦੀ ਸੇਵਾ ਰੰਗ ਦਵਾਰੇ ਕੀਤੀ ਹੈ?" ਸਿੰਘ ਨੇ ਉਤਰ ਦਿਤਾ "ਜੀ ਹਾਂ" ਅਕਾਲੀ ਜੀ ਨੇ ਪੁਛ ਕੀਤੀ—"ਸਿੰਘ ਸਾਹਿਬ ਕੀ ਕੰਮ ਕਰਦੇ ਹੋ? ਇਹਨਾਂ ਉਤਰ ਦਿਤਾ— "ਮੈਂ ਮਿਲਟਰੀ ਵਿਚ ਨੌਕਰ ਸਾਂ ਤੇ ਹੁਣ ਰੀਟਾਇਰ ਹੋ ਗਿਆ ਹਾਂ।" ਅਕਾਲੀ ਜੀ ਨੇ ਕਿਹਾ—"ਸਿੰਘ ਸਾਹਿਬ ਤਦ ਫਿਰ ਦਾੜ੍ਹੇ ਨੂੰ ਵੀ ਰੰਗ ਤੋਂ ਰੀਟਾਇਰ ਕਰ ਦਿਓ।" ਇਹ ਸੁਣ ਕੇ ਇਸ ਸਿੰਘ ਨੇ ਗਿਆਨੀ ਜੀ ਨੂੰ ਕਿਹਾ ਕਿ "ਮੈਂ ਇਥੇ ਆ ਕੇ ਆਪਣੀ ਬੇਇਜ਼ਤੀ ਹੀ ਕਰਾਈ ਹੈ।" ਇਹਨਾਂ ਨੇ ਤਾਂ ਰਾਈ ਭਰ ਵੀ ਮੇਰਾ ਲਿਹਾਜ਼ ਨਹੀਂ ਕੀਤਾ। ਇਹ ਸੁਣ ਅਕਾਲੀ ਜੀ ਨੇ ਬੜੀ ਹਲੀਮੀ ਆਵਾਜ਼ ਨਾਲ ਕਿਹਾ–

ਸਿੰਘ ਸਾਹਿਬ ਜੇ ਮੈਂ ਆਪ ਦੀ ਬੇਇਜ਼ਤੀ ਕੀਤੀ ਹੈ ਤਾਂ ਤੁਸੀਂ ਮੇਰੀ ਕਰ ਦਿਓ, ਅਤੇ ਜੀ ਚਾਹੇ ਤਾਂ ਮੈਨੂੰ ਭਾਵੇਂ ਕੰਨੋਂ ਫੜ ਕੇ ਬਾਹਰ ਕਢ ਦਿਓ।" ਪਰ ਅਜ ਤੋਂ ਦਾੜ੍ਹੀ ਨਹੀਂ ਰੰਗਣਾ। ਇਹ ਸੁਣ ਕੇ ਉਹ ਫੌਜੀ ਸਿੰਘ ਜੀ ਬੜੇ ਸ਼ਰਮਸ਼ਾਰ ਹਏ ਤੇ ਮਾਫ਼ੀ ਦੀ ਚਾਹਨਾ ਕੀਤੀ। ਕਹਿਣ ਲਗੇ—"ਮੈਂ ਪ੍ਰਣ ਕਰਦਾ ਹਾਂ ਕਿ ਹੁਣ ਕਦੇ ਉਮਰ ਪ੍ਰਯੰਤ ਇਹ ਕੰਮ ਨਹੀਂ ਕਰਾਂਗਾ।" ਇਹ ਸਿੰਘ ਸਾਹਿਬ ਇਸ ਕੀਤੇ ਪ੍ਰਣ ਨੂੰ ਨਿਭਾ ਰਹੇ ਹਨ।

ਸੰਤ ਸਾਹਿਬ ਬਚਿਤਰ ਸਿੰਘ ਜੀ ਪੁਣਛ ਵਾਲਿਆਂ ਨੇ ਦਸਿਆ ਕਿ, "ਸਿੰਘ ਸਾਹਿਬ ਅਕਾਲੀ ਕੌਰ ਸਿੰਘ ਜੀ ਬਿਬੇਕੀ ਅੰਮ੍ਰਿਤਧਾਰੀ

ਹੀ ਨਹੀਂ ਸਨ ਉਹ ਹਰ ਇਕ ਸਿਖ ਨੂੰ ਪੂਰਨ ਸਿੰਘ, ਅਥਵਾ ਅੰਮ੍ਰਿਤ-ਧਾਰੀ ਵੇਖਣਾ ਪਸੰਦ ਕਰਦੇ .ਨ। ਇਕ ਸਮੇਂ ਦੀ ਗੱਲ ਹੈ-ਉਹ ਪੁਣਛ ਆਏ, ਸਿੰਘ ਸਭਾ ਵਿਚ ਉਹਨਾਂ ਡੇਰਾ ਕੀਤਾ-ਮੈਂ ਮਿਲਣ ਗਿਆ, ਉਥੇ ਹੋਰ ਸਿੰਘ ਵੀ ਬੈਠੇ ਸਨ-ਉਹਨਾਂ ਜਲ ਛਕਾਉਣ ਦੀ ਮੰਗ ਕੀਤੀ। ਮੈਂ ਆਪਣੀ ਸੇਵਾ ਪੇਸ਼ ਕੀਤੀ, ਉਹਨਾਂ ਮੈਨੂੰ ਪੁੱਛ ਕੀਤੀ ? 'ਸਿੰਘ ਸਾਹਿਬ !' ਅੰਮ੍ਰਿਤ ਪਾਨ ਕੀਤਾ ਹੈ ? ਮੈਂ ਹੈਰਾਨ ਹੋਇਆ ਤੇ ਕਿਹਾ ਨਹੀਂ, ਤਾਂ ਆਪ ਨੇ ਕਿਹਾ ਸਿੰਘ ਸਾਹਿਬ ਜਲ ਵਾਪਸ ਲੈ ਜਾਓ ਤੁਸੀਂ ਅੰਮ੍ਰਿਤ ਪਾਨ ਨਹੀਂ ਕੀਤਾ ਹੋਇਆ। ਮੈਂ ਤਦ ਮਹਿਸੂਸ ਕੀਤਾ ਕਿ ਮੇਰੇ ਲਈ ਭੀ ਅੰਮ੍ਰਿਤ ਪਾਨ ਕਰਨਾ ਜ਼ਰੂਰੀ ਹੈ।"

ਸੰਤ ਗੁਰਬਖਸ਼ ਸਿੰਘ ਜੀ ਡਨਾਂ ਨੇ ਬਿਆਨ ਕੀਤਾ "ਮੈਨੂੰ ਕਸ਼ਮੀਰ ਤੋਂ ਅਕਾਲੀ ਜੀ ਯਾਤਰਾ ਲਈ ਨਾਲ ਲੈ ਗਏ ਤੇ ਕਿਹਾ ਚਲੋ ਦਰਸ਼ਨ ਕਰਾਈਏ। ਸ੍ਰੀ ਨਨਕਾਣਾ ਸਾਹਿਬ ਜਾ ਪੁੱਜੇ। ਦਰਸ਼ਨ ਦੀਦਾਰੇ ਕੀਤੇ। ਅਕਾਲੀ ਜੀ, ਆਪ ਪ੍ਰਸ਼ਾਦਿ (ਰੋਟੀ) ਤਿਆਰ ਕਰਨ ਲਗ ਪਏ। ਸਬਜੀ ਤਿਆਰ ਕਰਕੇ ਤਵਾ ਰਖਿਆ ਤੇ ਫੁਲਕਾ ਪਾਇਆ ਵਿਚੋਂ ਦੀ ਕਿਸੇ ਜ਼ਰੂਰੀ ਕੰਮ ਉਠ ਕੇ ਅੰਦਰ ਗਏ-ਇਤਨੇ ਚਿਰ ਨੂੰ ਮੈਂ ਵੇਖਿਆ ਫੁਲਕਾ ਸੜਣ ਲਗਾ ਹੈ ਤਦ ਚਿਮਟਾ ਫੜ ਕੇ ਮੈਂ ਸੇਕਣ ਲਗ ਪਿਆ। ਆਪ ਆਏ ਤਾਂ ਫੁਲਕਾ ਚਿਮਟੇ ਨਾਲ ਫੜ ਕੇ ਇਕ ਪਾਸੇ ਰਖ ਦਿਤਾ। ਫੁਲਕਾ ਉਸ ਤਰ੍ਹਾਂ ਇਕ ਕਿਨਾਰੇ ਰਖਿਆ ਵੇਖ ਕੇ ਮੈਂ ਪੁੱਛ ਕੀਤੀ ਕਿ ਇਹ ਦੂਰ ਕਿਨਾਰੇ ਕਿਉਂ ਰਖਿਆ ਹੈ। ਤਾਂ ਆਪ ਨੇ ਉਤਰ ਦਿਤਾ ਸਿੰਘ ਸਾਹਿਬ ! ਤੁਸੀਂ ਅੰਮ੍ਰਿਤ ਪਾਨ ਨਹੀਂ ਕੀਤਾ ਇਸ ਲਈ ਮੈਂ ਇਹ ਫੁਲਕਾ ਛਕਣਾ ਨਹੀਂ। ਇਹ ਸੁਣ ਕੇ ਮੈਨੂੰ ਬੜਾ ਕਰੋਧ ਆਇਆ ਕਿ ਮੈਂ ਸੰਤਾਂ ਦੀ ਸੰਤਾਨ ਹਾਂ ਜੋ ਅੰਮ੍ਰਿਤ ਪਾਨ ਕਰਵਾਉਂਦੇ ਹਨ ਤੇ ਗੱਦੀ ਦਾ ਮਾਲਕ ਹਾਂ ਅਸਾਡੇ ਲਈ ਅੰਮ੍ਰਿਤ ਪਾਨ ਕਰਨਾ ਕੋਈ ਜ਼ਰੂਰੀ ਨਹੀਂ ਹੈ, ਇਹ ਤਾਂ ਮੇਰੀ ਨਿਰਾਦਰੀ ਹੋਈ ਹੈ-ਮੈਂ ਅਕਾਲੀ ਜੀ ਨੂੰ ਬਹੁਤ ਬੁਰਾ ਭਲਾ ਕਿਹਾ। ਆਪ ਜੀ ਚੁਪ ਕਰ ਕੇ ਗੰਭੀਰਤਾ ਨਾਲ ਸੁਣਦੇ ਰਹੇ ਤੇ ਮੁਸਕਾਉਂਦੇ ਰਹੇ। ਮੈਂ ਕਿਹਾ ਅਸਾਡੇ ਹਥੀਂ ਪਕਿਆ ਤਾਂ ਵਖ ਰਿਹਾ ਤੁਸੀਂ ਚਿਮਟੇ ਨਾਲ ਸੇਕਿਆ

ਫੁਲਕਾ ਵੀ ਨਹੀਂ ਖਾਧਾ ਇਹ ਆਪ ਨੇ ਅਸਾਡੀ ਗੱਦੀ ਦੀ ਨਿਰਾਦਰੀ ਕੀਤੀ ਹੈ। ਆਖਰ ਮੈਂ ਸਭ ਕੁਝ ਕਹਿ ਕੇ ਹਾਰ ਹੁੱਟ ਗਿਆ ਤਾਂ ਆਪ ਬੋਲੇ, ਤੇ ਕਿਹਾ.—"ਕਹੁ ਬੱਚੂ ਜੀ ਹੋਰ ਕੁਝ ਆਖਣਾ ਹੈ" "ਤੁਸੀਂ ਸੰਤਾਂ ਦੀ ਸੰਤਾਨ ਹੋ ਬੇਸ਼ਕ ਜੋ ਜੀ ਆਉਂਦਾ ਹੈ ਮੈਨੂੰ ਕਹੋ।" ਮੈਂ ਤਾਂ ਅਗੇ ਹੀ ਬਹੁਤ ਕੁਝ ਕਹਿ ਕੇ ਹਾਰ ਬੈਠਾ ਹਾਂ ਮੈਂ ਕਿਹਾ ਬਸ ਹੋਰ ਕੁਝ ਨਹੀਂ ਕਹਿਣਾ।"

ਅਕਾਲੀ ਜੀ ਨੇ ਮੈਨੂੰ ਕਿਹਾ:—ਸਿੰਘ ਸਾਹਿਬ ਪ੍ਰਸ਼ਾਦ ਛਕੋ। ਮੈਂ ਕਿਹਾ:—ਨਹੀਂ ਮੈਂ ਨਹੀਂ ਛਕਣਾ। ਅਕਾਲੀ ਜੀ ਨੇ ਕਿਹਾ, 'ਜੇ ਤੁਸੀਂ ਨਹੀਂ ਛਕਣਾ ਤਾਂ ਮੈਂ ਵੀ ਨਹੀਂ ਛਕਣਾ।' ਅਕਾਲੀ ਜੀ ਇਕ ਪਾਸੇ ਹੋ ਕੇ ਬੈਠ ਗਏ ਤਾਂ ਮੈਂ ਵੀ ਪਾਸਾ ਮਰੋੜ ਕੇ ਬੈਠ ਗਿਆ। ਅਕਾਲੀ ਜੀ ਨੇ ਕਈ ਦਿਨਾਂ ਤੋਂ ਕੁਝ ਛਕਿਆ ਨਹੀਂ ਸੀ, ਮੈਨੂੰ ਪਸਚਾ-ਤਾਪ ਹੋਇਆ ਤੇ ਆਪੂੰ ਹੀ ਸ਼ਰਮ ਆਣ ਲਗ ਪਈ ਕਿ ਮੈਂ ਕੀ ਕੀਤਾ ਹੈ? ਮੈਂ ਛੋਟਾ ਸਾਂ ਇਹ ਵਡੇ ਹਨ ਮੈਂ ਬੜੀ ਭੁਲ ਕੀਤੀ ਇਹਨਾਂ ਨੂੰ ਇਤਨਾ ਕੁਝ ਕਿਹਾ ਤੇ ਇਹ ਸੰਤ ਸਰੂਪ ਚੁਪ ਕਰ ਸਹਾਰੀ ਗਏ ਹਨ। ਬਸ ਮੈਂ ਕਿਹਾ ਅਕਾਲੀ ਜੀ ਮੈਨੂੰ ਮਾਫ਼ ਕਰ ਦਿਓ। ਅਕਾਲੀ ਜੀ ਨੇ ਕਿਹਾ ਸਿੰਘ ਸਾਹਿਬ ਹੁਣ ਇਸ ਤਰ੍ਹਾਂ ਮਾਫੀ ਨਹੀਂ ਜੇ ਪੂਰਨ ਸਿੰਘ ਸਜੋ ਤਾਂ ਹੀ ਮਾਫੀ ਦਿਤੀ ਜਾਵੇਗੀ।

ਸਹਿਜੇ ਸਹਿਜੇ ਮੈਨੂੰ ਸਮਝਾਉਣਾ ਸ਼ੁਰੂ ਕੀਤਾ ਤੇ ਅੰਤ ਨੂੰ ਮੈਨੂੰ ਇਸ ਗੱਲ ਪਰ ਅਮਾਦਾ ਕਰ ਲਿਆ ਕਿ ਹਾਂ ਅੰਮ੍ਰਿਤ ਪਾਨ ਕਰਕੇ ਤਿਆਰ ਬਰ ਤਿਆਰ ਸਿੰਘ ਸ਼ਜਾਂਗਾ। ਮੇਰੇ ਪਾਸੋਂ ਬਚਨ ਲੈ ਕੇ ਪ੍ਰਸ਼ਾਦਿ ਛੱਕਿਆ ਤੇ ਮੈਨੂੰ ਛਕਾਇਆ। ਦੂਜੇ ਦਿਨ ਹੀ ਉਹ ਮੈਨੂੰ ਸ੍ਰੀ ਅਕਾਲ ਤਖਤ ਜੀ (ਸ੍ਰੀ ਅੰਮ੍ਰਿਤਸਰ ਜੀ) ਨਾਲ ਲੈ ਗਏ ਤੇ ਉਥੇ ਆਪ ਨਾਲ ਹੋ ਕੇ ਅੰਮ੍ਰਿਤ ਪਾਨ ਕਰਵਾਇਆ ਤੇ ਯਾਤਰਾ ਸਫ਼ਲ ਹੋਈ।

ਸੁਭਾਓ ਕਰਕੇ ਅਕਾਲੀ ਜੀ ਬੜੇ ਮਿਠ ਬੋਲੜੇ ਸਜਣ ਸਨ। ਕਦੀ ਕਿਸੇ ਦਾ ਗੁਸਾ ਨਹੀਂ ਸਨ ਕਰਦੇ। ਸਭ ਦੀਆਂ ਤਤੀਆਂ ਠੰਢੀਆਂ ਜ਼ਰ ਲੈਂਦੇ ਸਨ।

ਈਸਵੀ ੧੯੨੯ ਦੇ ਅਖੀਰ ਦਾ ਵਾਕਿਆ ਹੈ ਕਿ ਇਕ ਸਿੰਘ ਸਿਆਲਕੋਟ ਦਾ ਵਸਨੀਕ (ਜੀਵਨ ਸਿੰਘ ਨਾਮੀ) ਕਿਸੇ ਡਾਕੇਜ਼ਨੀ ਦੇ ਕੇਸ ਵਿਚ ਫੜਿਆ ਆਇਆ ਤੇ ਕਸ਼ਮੀਰ ਦੀ ਜੇਲ੍ਹ ਕਟ ਕੇ ਰਿਹਾਈ ਪਿਛੋਂ ਗੁਰਦਵਾਰਾ ਅਮੀਰਾ ਕਦਲ ਆ ਪੁਜਿਆ। ਦਸੰਬਰ ਦੇ ਦਿਨ ਸਨ। ਪਾਲਾ ਕਾਫ਼ੀ ਹੋਣ ਕਰਕੇ ਕਪੜੇ ਲੀੜੇ ਬਿਨਾ ਇਹ ਸਿੰਘ ਠਠੰਬਰਿਆ ਬੈਠਾ ਸੀ। ਕਥਾ ਕਰਕੇ ਅਕਾਲੀ ਜੀ ਤਖ਼ਤ ਸਾਹਿਬ ਤੋਂ ਉਤਰ ਰਹੇ ਸਨ ਕਿ ਇਹਨਾਂ ਦੀ ਨਜ਼ਰ ਇਸ ਸਿੰਘ ਪਰ ਪੈ ਗਈ। ਆਪ ਜੀਵਨ ਸਿੰਘ ਡਾਕੂ ਦੇ ਨਜ਼ਦੀਕ ਜਾ ਬੈਠੇ—ਭੋਗ ਪੈਣ ਤੋਂ ਕੜਾਹ ਪ੍ਰਸ਼ਾਦਿ ਵਰਤਣ ਉਪਰੰਤ ਆਪ ਨੇ ਇਸ ਸਿੰਘ ਪਾਸੋਂ ਧੀਮੀ ਤੇ ਮਿਠੀ ਆਵਾਜ਼ ਨਾਲ ਪੁੱਛ ਕੀਤੀ:—"ਸਿੰਘ ਸਾਹਿਬ ? ਤੁਸੀਂ ਪੰਜਾਬੀ ਮਾਲੂਮ ਦਿੰਦੇ ਹੋ" "ਹਾਂ ਮਹਾਰਾਜ ਮੈਂ ਪੰਜਾਬੀ ਹਾਂ" ਉਸ ਨੇ ਕਿਹਾ। "ਤਾਂ ਆਪ ਇਸ ਸਰਦੀ ਵਿਚ ਕਿਸ ਤਰ੍ਹਾਂ ਇਥੇ ਪੁੱਜੇ ?" ਮਹਾਰਾਜ ਮੈਂ ਡਾਕਾ ਮਾਰਨ ਦੇ ਜੁਰਮ ਵਿਚ ਇਥੇ ਫੜਿਆ ਆਇਆ ਸੀ ਤੇ ਕਲ ਇਥੇ ਦੀ ਜੇਲ੍ਹ ਤੋਂ ਰਿਹਾ ਹੋਇਆ ਹਾਂ।" ਅਕਾਲੀ ਜੀ ! "ਸਿੰਘ ਸਾਹਿਬ ਦਸ ਸਕਦੇ ਹੋ ਕਿ ਚੋਰੀ ਤੇ ਡਾਕੇ ਵਿਚ ਕੀ ਫ਼ਰਕ ਹੈ ?"

ਜੀਵਨ ਸਿੰਘ:—"ਹਾਂ ਮਹਾਰਾਜ"

ਅਕਾਲੀ ਜੀ:—"ਚੰਗਾ ਜੀ ਦਸੋ ਫ਼ਿਰ ?"

ਅਗੋਂ ਉਹ ਚੋਰ ਅਤੇ ਅਣਪੜ੍ਹ ਸੀ, ਉਸ ਨੇ ਆਪਣੀ ਭਾਸ਼ਾ ਵਿਚ ਚੋਰੀ ਅਤੇ ਡਾਕੇ ਦੇ ਅਰਥ-ਭੇਦ ਸਮਝਾਉਣੇ ਸ਼ੁਰੂ ਕਰ ਦਿਤੇ। "ਮਹਾਰਾਜ ਚੋਰੀ ਇਹ ਹੁੰਦੀ ਹੈ:—"ਆਪ ਸੁਤੇ ਪਏ ਹੋਵੋ ਤੇ ਜਿਸ ਮਕਾਨ ਵਿਚ ਹੋਵੋ ਉਸ ਦੇ ਪਿਛੇ ਦੀ ਆ ਕੇ ਉਸ ਨੂੰ (ਪਾੜ) ਲਾਈਏ ਤੇ ਅੰਦਰ ਜੋ ਮਾਲ ਮਤਾਹ ਹੋਵੇ ਸਭ ਕਢ ਕੇ ਲੈ ਜਾਈਏ ਇਸ ਨੂੰ ਤਾਂ ਆਖਦੇ ਹਨ ਚੋਰੀ, ਤੇ ਹੁਣ ਡਾਕੇ ਦੀ ਸੁਣੋ:—

"ਆਪ ਆਪਣੇ ਬਾਲ ਬਚੇ ਸਮੇਤ ਸੁਤੇ ਪਏ ਹੋਵੋ ਤਾਂ ਅਸੀਂ ਆਈਏ ਤੇ ਆਪ ਦਾ ਦਰਵਾਜ਼ਾ ਖੜਕਾਈਏ। ਆਪ ਪੁਛੋ ਕੌਣ ਹੈ ਤਾਂ ਮੈਂ ਕਹਾਂ ਆਪ ਦਾ ਜਵਾਈ ਹਾਂ ਦਰਵਾਜ਼ਾ ਖੋਹਲੋ।"

"ਆਪ ਦਰਵਾਜ਼ਾ ਖੋਹਲੋ ਤਾਂ ਅਸੀਂ ਅੰਦਰ ਵੜ ਜਾਈਏ ਤੇ ਆਪ ਦਾ ਸਭ ਮਾਲ ਮਤਾਹ ਤੁਹਾਡੇ ਵੇਖਦੇ ਵੇਖਦੇ ਬੰਨ੍ਹ ਕੇ ਤ੍ਰੀਨ ਪਾਂਚ ਹੋ ਜ਼ਾਈਏ, ਇਸ ਨੂੰ ਆਖਦੇ ਹਨ ਡਾਕਾ।"

ਆਪ ਇਸ ਸਿੰਘ ਦਾ ਇਹ ਸਾਦਗੀ ਭਰਿਆ ਬਿਆਨ ਸੁਣ ਕੇ ਹੱਸ ਪਏ ਤੇ ਕਹਿਣ ਲਗੇ। ਦਸੋ ਵੀਰ ਕੁਝ ਮੇਰੇ ਲਈ ਹੁਕਮ ? ਇਸ ਸਿੰਘ ਨੇ ਜੋ ਉਸ ਵੇਲੇ ਮੰਗ, ਮੰਗੀ ਲੋੜ ਦਸੀ ਆਪ ਜੀ ਨੇ ਪੂਰੀ ਕਰ ਦਿਤੀ।

ਆਪ ਨੇ ਇਸ ਪਾਸੋਂ ਫੇਰ ਪੁਛ ਕੀਤੀ ਸਿੰਘ ਸਾਹਿਬ ਆਪ ਐਸਾ ਕਿਉਂ ਕਰਦੇ ਹੋ ?

ਜੀਵਨ ਸਿੰਘ—"ਇਸ ਕਿਹਾ ਮਹਾਰਾਜ ਆਪਣਾ ਤੇ ਆਪਣੇ ਬਾਲ ਬਚਿਆਂ ਦਾ ਪੇਟ ਭਰਨ ਲਈ।"

ਅਕਾਲੀ ਜੀ—"ਅਗਰ ਆਪ ਦੀ ਇਹ ਲੋੜ ਪੂਰੀ ਹੋ ਜਾਏ ਤਾਂ ਫਿਰ ਕੀ ਤੁਸੀਂ ਐਸਾ ਨਹੀਂ ਕਰੋਗੇ ?" ਇਸ ਸਿੰਘ ਨੇ ਵਚਨ ਦਿਤਾ ਕਿ ਮੈਂ ਫਿਰ ਇਹ ਕੰਮ ਨਹੀਂ ਕਰਾਂਗਾ। ਆਪ ਉਸ ਨੂੰ ਗੁਰੂ ਨਾਨਕ ਆਸ੍ਰਮ ਚਕਾਰ ਲੈ ਗਏ ਅਤੇ ਆਸ੍ਰਮ ਦਾ ਚੌਂਕੀਦਾਰ ਨੀਅਤ ਕਰਕੇ ਤਨਖਾਹ ਅਤੇ ਉਸ ਦੇ ਟੱਬਰ ਦੇ ਖਰਚ ਦਾ ਪ੍ਰਬੰਧ ਕਰ ਦਿਤਾ।

ਜੰਮੂ (ਕਸ਼ਮੀਰ) ਦੇ ਇਕ ਇਕੱਠ ਵਿਚ ਇਕ ਸਿੰਘ ਸਾਹਿਬ ਨੇ ਆਪ ਦੇਖਿਲਾਫ਼ ਬਹੁਤ ਕੁਝ ਬੁਰਾ ਭਲਾ ਕਿਹਾ ਆਪ ਵਿਚ ਬੈਠ ਕੇ ਖਾਮੋਸ਼ੀ ਤੇ ਠੰਢੇ ਦਿਲ ਨਾਲ ਸਭ ਕੁਝ ਸੁਣਦੇ ਰਹੇ, ਭੋਗ ਪੈਣ ਉਪਰੰਤ ਆਪ ਨੇ ਉਸ ਸਿੰਘ ਨੂੰ ਆਪਣੇ ਪਾਸ ਬੁਲਾਇਆ ਅਤੇ ਫਤਿਹ ਗਜਾਈ ਤੇ ਕਿਹਾ, ਸਿੰਘ ਸਾਹਿਬ ਬੈਠੋ—"ਇਹ ਸਿੰਘ ਸਾਹਿਬ ਆਪ ਪਾਸ ਬੈਠ ਗਏ ਤਾਂ ਆਪ ਨੇ ਬੜੀ ਮਿਠੀ ਧੀਮੀਂ ਆਵਾਜ਼ ਨਾਲ ਕਿਹਾ "ਸਿੰਘ ਸਾਹਿਬ ਹੋਰ ਕੁਝ ਬਰਖਾ ਕਰਨੀ ਹੈ ਤਾਂ ਹੁਣ ਕਰ ਲਵੋ ਦਾਸ ਇਸ ਵੇਲੇ ਹਾਜ਼ਰ ਹੈ ਇਹ ਸੁਣ ਕੇ ਇਹ ਸਿੰਘ ਸ਼ਰਮਿੰਦਾ ਹੋ ਕੇ ਚਰਨਾਂ ਉਤੇ ਡਿਗ ਪਿਆ ਅਤੇ ਮੁੜ ਮੁੜ ਆਖਣ ਲਗ ਪਿਆ ਮੈਨੂੰ ਮੁਆਫ਼ ਕਰ ਦਿਓ ਜੀ।

ਆਪ ਦੇ ਦਰਸ਼ਨਾਂ ਵਿਚ ਅਜੀਬ ਖਿਚ ਸੀ ਸੀ ਜੋ ਆਪ ਨੂੰ ਇਕ

ਵੇਰ ਵੇਖਦਾ ਸੀ ਉਹ ਆਪ ਦੇ ਦਰਸ਼ਨਾਂ ਨੂੰ ਫ਼ਿਰ ਲੋਚਦਾ ਰਹਿੰਦਾ ਸੀ। ਜਿਸ ਬੱਸ ਜਾਂ ਰੇਲ ਗੱਡੀ ਦੇ ਡਬੇ ਆਪ ਸਵਾਰ ਹੁੰਦੇ ਸਨ ਇਸ ਦੇ ਹਮ-ਸਫ਼ਰ ਝਟ ਆਪ ਜੀ ਵਲ ਧਿਆਨ ਖਿਚਿਆ ਜਾਂਦਾ ਸੀ, ਆਪ ਦੇ ਨਿਹੰਗੀ ਚੇਹਨ ਚੱਕਰ ਸੁਰਖ ਰੰਗੇ ਸੋਹਣੇ ਚੇਹਰੇ ਪਰ ਸਫੈਦ ਚਮਕਦਾ ਦਾੜ੍ਹਾ ਤੇ ਨੀਲੀ ਦੁਮਾਲੇ ਵਾਲੀ ਦਸਤਾਰ ਅਤੇ ਕਾਲਾ ਸਾਦਗੀ ਵਾਲਾ ਲਿਬਾਸ ਆਪ ਦੀ ਕੁਦਰਤ ਵਲੋਂ ਬਖਸ਼ੀ ਹੋਈ ਸੂਰਤ ਤੇ ਸੁੰਦਰਤਾ ਨੂੰ ਹੋਰ ਚਮਕਾਉਂਦਾ ਸੀ। ਇਸ ਇਸ ਲਈ ਹਰ ਕੋਈ ਉਹਨਾਂ ਨੂੰ ਵੇਖਦਾ ਰਹਿੰਦਾ ਤੇ ਦਰਸ਼ਨਾਂ ਲਈ ਤੜਪ ਬਣੀ ਰਹਿੰਦੀ।

ਦੋ ਮਾਈਆਂ ਨੇ ਇਕ ਗੱਲ ਦਸੀ ਕਿ, ਦਿਲੀ ਤੋਂ ਦੋ ਪਠਾਣ ਅਕਾਲੀ ਜੀ ਦੀ ਪਿਠ ਪਿਛੇ ਤੁਰ ਪਏ ਤੇ ਉਹ ਨਾਲੇ ਨਾਲ ਹੀ ਟੁਰਦੇ ਰਹੇ। ਅਸਾਨੂੰ ਸ਼ੱਕ ਹੋਇਆ ਕਿਧਰੇ ਅਕਾਲੀ ਜੀ ਨੂੰ ਨੁਕਸਾਨ ਪਹੁੰਚਾਉਣ ਦੀ ਗਰਜ ਨਾਲ ਤਾਂ ਨਹੀਂ ਤੁਰ ਰਹੇ। ਅਸੀਂ ਘਬਰਾਈਆਂ ਤੇ ਅਸਾਡੇ ਨਾਲ ਜੋ ਸਿੰਘ ਸੀ ਉਸ ਨੂੰ ਖ਼ਬਰਦਾਰ ਕੀਤਾ ਕਿ ਵੇਖਣਾ ਹੋਸ਼ਿਆਰ ਰਹਿਣਾ ਕਿਧਰੇ ਅਕਾਲੀ ਜੀ ਉਪਰ ਵਾਰ ਨਾ ਕਰ ਦੇਣ। ਜ਼ਿਆਦਾ ਸ਼ਕ ਹੋਰ ਵਧ ਗਿਆ। ਉਹ ਅਗੇ ਪਿਛੇ ਹੋ ਕੇ ਘੜੀ ਮੁੜੀ ਅਕਾਲੀ ਜੀ ਵਲ ਝਾਕਦੇ ਸਨ।" ਇਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਇਹਨਾਂ ਪਠਾਣਾਂ ਨੇ ਅਗੇ ਹੋ ਕੇ ਅਕਾਲੀ ਜੀ ਦੇ ਪੈਰ ਪਕੜ ਲਏ ਤੇ ਕਹਿਣ ਲਗੇ, "ਬਾਬਾ ਹਮ ਸੁਣਤੇ ਥੇ ਕਿ ਵਲੀ ਔਲੀਆਂ ਐਸੀ ਸ਼ਕਲ ਕੇ ਹੋਤੇ ਹੈਂ ਜੈਸੀ ਆਪ ਕੀ ਹੈ ਇਸ ਲਈਏ ਹਮਾਰਾ ਦਿਲ ਆਪ ਕੇ ਦੀਦਾਰ ਕੋ ਕੀਆ ਹੈ ਔਰ ਜੀ ਚਾਹਤਾ ਹੈ ਕਿ ਆਪ ਕੇ ਦੀਦਾਰ ਕਰਤੇ ਹੀ ਜਾਏਂ।"

ਅਕਾਲੀ ਜੀ ਨੇ ਇਹਨਾਂ ਨੂੰ ਬੜੇ ਸਤਿਕਾਰ ਨਾਲ ਉਪਰ ਵਲ ਇਸ਼ਾਰਾ ਕਰਕੇ ਕਿਹਾ ਭਾਈ: 'ਵਲੀ ਅੌਲੀਆ ਤੋ ਵਹੀ ਹੈ ਉਸ ਕੀ ਪ੍ਰਸ਼ਤਿਸ਼ ਵ ਦੀਦਾਰ ਕਰਨੇ ਚਾਹੀਏਂ।"

## ਆਪਣੀ ਮਾਨਤਾ ਨਾ-ਪਸੰਦ ?

ਅਕਾਲੀ ਜੀ, ਇਸ ਦੇ ਵਿਰੁਧ ਸਨ ਕਿ ਕੋਈ ਉਹਨਾਂ ਨੂੰ ਮਥਾ

ਟੇਕੇ, ਜਾਂ ਉਹਨਾਂ ਦੇ ਪੈਰਾਂ ਨੂੰ ਹਥ ਲਗਾਏ। ਕੋਈ ਕੋਸ਼ਿਸ਼ ਕਰਦਾ ਤਾਂ ਆਪ ਉਸ ਦੇ ਹਥ ਫੜ ਲੈਂਦੇ ਤੇ ਆਖਦੇ ਸਿੰਘ ਸਾਹਿਬ ! ਸਿੰਘ ਨੂੰ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਫਤਿਹ ਬੁਲਾਣ ਦਾ ਹੁਕਮ ਹੈ ਤੇ ਗੁਰੂ ਜੀ ਬਗੈਰ ਕਿਸੀ ਅਗੇ ਇਹ ਸੀਸ ਨਹੀਂ ਝੁਕਣਾ ਚਾਹੀਏ। ਉਹਨਾਂ ਨੂੰ ਇਸ ਗੱਲ ਦਾ ਦ੍ਰਿੜ ਵਿਸ਼ਵਾਸ ਸੀ ਤੇ ਹੋਰਨਾਂ ਨੂੰ ਪੂਰਨ ਵਿਸ਼ਵਾਸ ਦਿਵਾਉਂਦੇ ਸਨ ਕਿ ਕਿਸੀ ਨੂੰ ਹਕ ਹਾਸਲ ਨਹੀਂ ਕਿ ਉਹ ਕਿਸੀ ਪਾਸੇਂ ਮਥਾ ਟਿਕਾਏ-ਸਭ ਗੁਰੂ ਕੇ ਸਿੰਘ ਹਨ ਤੇ ਸਭਨਾਂ ਦਾ ਦਰਜਾ ਇਕ ਹੈ।

ਕੋਈ ਮੋਮਨ ਉਹਨਾਂ ਨੂੰ ਆਖਦਾ "ਬਾਬਾ ਜੀ ਸਲਾਮ" ਤਾਂ ਆਪ ਦੋਵੇਂ ਹਥਾਂ ਨਾਲ ਸਫਾਜੰਗ ਯਾ ਸ੍ਰੀ ਸਾਹਿਬ ਉਪਰ ਵਲ ਕਰਕੇ ਉਚੀ ਆਖਦੇ "ਸਾਹਿਬ ਕੋ।"

ਸਿੰਘਾਂ ਨੂੰ ਉਹ 'ਹਥ ਜੋੜ ਕੇ ਹੀ ਫ਼ਤਿਹ ਗਜਾਉਣ ਦੀ ਆਗਿਆ ਤੇ ਜ਼ੋਰ ਦਿੰਦੇ ਸਨ। ਖੂੰਡੀ ਸੋਟੀ ਉਪਰ ਕਰਕੇ ਫ਼ਤਿਹ ਦਾ ਉਤਰ ਦੇਣਾ ਯਾ ਜਵਾਬ ਵਿਚ ਸਿਰ ਹਿਲਾ ਦੇਣਾ ਸਿੰਘਾਂ ਲਈ ਠੀਕ ਨਹੀਂ।'

## ਰਾਜਨੀਤਕ ਸੂਝ ਬੂਝ

ਆਪ ਪੋਲੀਟਕਲ (ਸਿਆਸੀ) ਮਾਮਲਿਆਂ ਬਾਰੇ ਬੜੀ ਸੂਝ ਬੂਝ ਦੇਖਦੇ ਸਨ ਤੇ ਹਰ ਸਮੇਂ ਖ਼ਾਲਸੇ ਦੀ ਚੜ੍ਹਦੀ ਕਲਾ ਲਈ ਤਤਪਰ ਰਹਿੰਦੇ ਸੀ। ਸਿੰਘਾਂ ਦੇ ਹਕਾਂ ਹਕੂਕਾਂ ਲਈ ਉਹ ਕਸ਼ਮੀਰ ਗੌਰਮੈਂਟ ਦੇ ਅਧਿਕਾਰੀਆਂ ਆਫੀਸਰਾਂ ਤੇ ਮਨਿਸਟਰਾਂ ਨੂੰ ਬਾਰ ਬਾਰ ਮਿਲਦੇ ਤੇ ਮਨਾਉਂਦੇ ਸੀ ਤੇ ਸਿੰਘਾਂ ਦੀ ਘਟ ਨੁਮਾਇੰਦਗੀ ਜਿਸ ਜਿਸ ਮਹਿਕਮੇ ਵਿਚ ਹੁੰਦੀ ਉਸ ਦੇ ਆਫੀਸਰਾਂ ਨੂੰ ਨਿਝੱਕ ਲਿਖਦੇ ਸਨ ਕਿ ਆਪ ਦੇ ਮਹਿਕਮੇ ਵਿਚ ਸਿੰਘ ਕੋਈ ਹੈ ਹੀ ਨਹੀਂ ਯਾ ਤਨਾਸਬ ਤੋਂ ਘਟ ਭਰਤੀ ਹੈ, ਇਸ ਲਈ ਸਿੰਘਾਂ ਨੂੰ ਨਜ਼ਰ ਅੰਦਾਜ਼ ਨਾ ਕਰੋ ਤੇ ਆਪਣੇ ਮਹਿਕਮੇ ਵਿਚ ਥਾਂ ਦਿਓ। ਇਹ ਵੀ ਇਸੇ ਦੇਸ਼ ਦੇ ਵਾਸੀ ਹਨ।

ਅਸੈਂਬਲੀ ਦੀਆਂ ਚੋਣਾਂ ਹੋਣ ਸਮੇਂ ਉਹ ਸਿੰਘਾਂ ਦੀ ਠੀਕ

ਰਹਿਨੁਮਾਈ ਕਰਨ ਵਾਲੇ ਸਜਣ ਦਾ ਸਾਥ ਦਿੰਦੇ ਸਨ ਤੇ ਜਿਸ ਦਾ ਉਹ ਸਾਥ ਦਿੰਦੇ ਸਨ ਉਸ ਦੀ ਕਾਮਯਾਬੀ ਯਕੀਨੀ ਸਮਝੀ ਜਾਂਦੀ ਸੀ। ਦੂਜੀ ਇਲੈਕਸ਼ਨ ਵਿਚ ਉਹਨਾਂ ਸ: ਕਿਰਪਾਲ ਸਿੰਘ ਨੂੰ ਠੀਕ ਸਮਝ ਕੇ ਉਸ ਦਾ ਸਾਥ ਦਿਤਾ ਤਾਂ ਉਹ ਕਾਮਯਾਬ ਹੋਏ। ਉਹਨਾਂ ਨੇ ਆਪਣੀ ਆਵਾਜ਼ ਗੌਰਮੈਂਟ ਦੇ ਕਰਮਚਾਰੀਆਂ ਤਕ ਪਹੁੰਚਾਣ ਲਈ ਅਤੇ ਠੀਕ ਠੀਕ ਪੋਲੀਟੀਕਲ ਹਾਲਾਤਾਂ ਤੋਂ ਸੰਗਤਾਂ ਨੂੰ ਜਾਣੂ ਕਰਨ ਲਈ ਹੀ 'ਕਸ਼ਮੀਰ ਸਿਖ ਸਮਾਚਾਰ' ਅਖਬਾਰ ਜਾਰੀ ਕੀਤਾ ਸੀ। ਉਹ ਚਾਹੁੰਦੇ ਸਨ ਜਿਥੇ ਸਿੰਘ ਸਿਆਸੀ ਤੌਰ ਪਰ ਉਚਾ ਹੋਵੇ ਉਥੇ ਧਾਰਮਕ ਤੌਰ ਪਰ ਵੀ ਪਿਛੇ ਨਾ ਰਹਿ ਜਾਏ। ਪਰ ਪਦਵੀਆਂ ਪਿਛੇ ਧਰਮ ਨੂੰ ਪਿਠ ਨਾ ਦੇਵੇ।

੧੯੪੭ ਦੇ ਕਬਾਇਲੀ ਹਮਲੇ ਤੋਂ ਬਾਦ ਜਦ ਕਸ਼ਮੀਰ ਵਿਚ ਨੈਸ਼ਨਲ ਮਲੇਸ਼ੀਆ ਫੌਜ ਤਿਆਰ ਹੋਈ ਤਾਂ ਇਸ ਵਿਚ ਸ਼ਾਮਲ ਸਿਖਾਂ ਦਾ ਲੰਗਰ ਇਕੱਠਾ ਹੀ ਰਖਿਆ ਗਿਆ ਤੇ ਇਸ ਦੇ ਰਸੋਈਏ ਮੁਸਲਮਾਨ ਮੁਕਰਰ ਕੀਤੇ ਗਏ। ਇਥੇ ਮਾਸ ਹਲਾਲ ਪਕਦਾ ਸੁਣ ਕੇ ਆਪ ਨੇ ਇਹ ਵੀ ਸੁਣਿਆ ਕਿ ਬਹੁਤ ਸਿੰਘ ਨੌਕਰੀਆਂ ਵੀ ਇਸੇ ਲਈ ਛਡੀ ਜਾਂਦੇ ਹਨ। ਆਪ ਨੇ ਇਹ ਬੇਇਨਸਾਫ਼ੀ ਦੂਰ ਕਰਨ ਦਾ ਬੀੜਾ ਚੁਕਿਆ ਤੇ ਉਸ ਵਕਤ ਦੇ ਹਾਕਮ ਪ੍ਰਾਈਮ ਮਨਿਸਟਰ ਸ਼ੇਖ ਅਬਦੁਲਾ ਸਾਹਿਬ ਨੂੰ ਤਾਰਾਂ ਦੇ ਕੇ ਤੇ ਹੋਰ ਸਭਾ ਸੋਸਾਇਟੀਆਂ ਪਾਸੋਂ ਰੈਜ਼ੂਲੇਸ਼ਨ ਭਿਜਵਾ ਕੇ ਅ ਪ ਜੀ ਨੇ ਲੰਗਰ ਵਿਚ ਮਾਸ ਬਣਨਾ ਬੰਦ ਕਰਵਾ ਦਿਤਾ ਅਤੇ ਸਿੰਘਾਂ ਦੇ ਲੰਗਰ ਲਈ ਵਖਰੇ ਰਸੋਈਏ ਤੇ ਝਟਕੇ ਦੇ ਉਚੇਚੇ ਪ੍ਰਬੰਧ ਕਰਾਏ ਗਏ।

## ਪ੍ਰੇਮ ਭਾਵ ਤੇ ਸਾਂਝੀਵਾਲਤਾ ਦੇ ਧਾਰਨੀ

ਅਕਾਲੀ ਜੀ ਹਰ ਇਕ ਦੇ ਦੁਖ ਸੁਖ ਵਿਚ ਸ਼ਾਮਲ ਹੋਣਾ ਆਪਣਾ ਪਰਮ ਫ਼ਰਜ਼ ਸਮਝਦੇ ਸੀ। ਬਿਨਾ ਸੱਦੇ ਬੁਲਾਏ ਵੀ ਦੁਖਾਂ ਵਿਚ ਹਾਜ਼ਰ ਹੁੰਦੇ ਸਨ। ਕਾਬਲ ਨਿਵਾਸੀ ਭਾਈ ਥਾਨ ਸਿੰਘ ਜੀ ਨੇ ਦਸਿਆ ਕਿ ਅਸਾਡੇ ਪਿਤਾ ਜੀ ਚਲਾਨਾਂ ਕਰ ਗਏ ਤਾਂ ਅਸੀਂ ਸ਼੍ਰੀਮਾਨ ਜੀ ਨੂੰ ਬੁਲਾਉਣਾ ਭੁਲ ਗਏ, ਪਰੰਤੂ ਆਪ ਜੀ, ਐਨ ਦੁਸਹਿਰੇ ਦੇ ਭੋਗਸਮੇਂ ਆ ਹਾਜ਼ਰ

ਹੋਏ। ਹਾਜ਼ਰ ਮਾਈ ਭਾਈ ਹੈਰਾਨ ਹੋਏ ਤੇ ਮੈਂ ਵੀ ਬੜਾ ਸ਼ਰਮਿੰਦਾ ਹੋਇਆ ਕਿ ਅਸੀਂ ਸੱਦਾ ਕਿਉਂ ਨਾ ਭੇਜਿਆ, ਅਕਾਲੀ ਜੀ ਕਹਿਣ ਲਗੇ "ਸਿੰਘ ਸਾਹਿਬ ਸ਼ਰਮਿੰਦੇ ਨਾ ਹੋਵੋ ਮੇਰਾ ਆਉਣਾ ਫ਼ਰਜ਼ ਸੀ।"

ਸਿੰਘ ਸਾਹਿਬ ਲਛਮਣ ਸਿੰਘ ਜੀ ਨੇ ਦਸਿਆ, ਕਿ ਮੈਂ ਇਕ ਵਾਰੀ ਦਿਲ ਵਿਚ ਇਹ ਨਿਸਚਾ ਕਰਕੇ ਸ੍ਰੀਨਗਰ ਪੁੱਜਾ ਕਿ ਅਕਾਲੀ ਜੀ ਦੇ ਦਰਸ਼ਨ ਕਰਾਂਗਾ-ਅਚਾਨਕ ਸ੍ਰੀਨਗਰ ਪੁੱਜਦੇ ਹੀ ਮੈਂ ਬਿਮਾਰ ਹੋ ਗਿਆ ਤੇ ਹਸਪਤਾਲ ਦਾਖਲ ਹੋਣਾ ਪੈ ਗਿਆ। ਮੈਨੂੰ ਬੇਹੋਸ਼ੀ ਹੋ ਗਈ, ਕਿਉਂਕਿ ਬੁਖਾਰ ਸਖਤ ਸੀ, ਪਰੰਤੂ ਮੇਰਾ ਧਿਆਨ ਅਕਾਲੀ ਜੀ ਵਲ ਹੀ ਰਿਹਾ। ਬੇਹੋਸ਼ੀ ਦੀ ਹਾਲਤ ਵਿਚ ਮੈਂ ਘਬਰਾ ਰਿਹਾ ਸਾਂ ਕਿ ਮੇਰੇ ਮਥੇ ਪਰ ਕਿਸੀ ਆ ਹਥ ਰਖੇ ਤੇ ਬੜੇ ਪਰੇਮ ਨਾਲ ਘੁੱਟਣ ਲਗ ਪਏ। ਮੈਂ ਬੇਹੋਸ਼ੀ ਦੇ ਦੌਰ ਵਿਚ ਹੋਰ ਘਬਰਾਇਆ। ਜਦ ਕੁਝ ਹੋਸ਼ ਆਈ ਅਖਾਂ ਖੋਹਲੀਆਂ ਤਾਂ ਅਕਾਲੀ ਜੀ ਸਾਹਮਣੇ ਖੜੇ ਦਿਸੇ। ਇਕ ਵਾਰ ਤਾਂ ਮੈਂ ਘਬਰਾ ਗਿਆ ਕਿ ਇਹ ਕੀ ਕੌਤਕ ਹੈ, ਬੇਹੋਸ਼ੀ ਹੈ ਜਾਂ ਸੱਚ? ਫਿਰ ਛੇਤੀ ਹੀ ਮੈਂ ਸੰਭਲਿਆ। ਅਕਾਲੀ ਜੀ ਨੇ ਕਿਹਾ "ਘਬਰਾਓ ਨਹੀਂ ਬੱਚੂ ਮੈਂ ਹਾਜ਼ਰ ਹਾਂ ਤੁਸੀਂ ਠੀਕ ਹੋ ਜਾਓਗੇ।" ਆਪ ਨੇ ਆਪਣੇ ਹਥ ਨਾਲ ਦਵਾਈ ਪਲਾਈ ਸੇਵਾ ਕੀਤੀ। ਬੁਖਾਰ ਕੁਝ ਘਟਿਆ ਬਾਦ ਵਿਚ ਉਤਰ ਗਿਆ।

## ਸ੍ਰੀ ਗੁਰੂ ਨਾਨਕ ਆਸ਼੍ਰਮ ਦਾ ਅਰੰਭ—

ਗੁਰਮਤ ਦੇ ਗ੍ਰੰਥਾਕਾਰ 'ਰਹਿਤ ਨਾਮੀਏ) ਲਿਖਦੇ ਹਨ:—

"ਗੁਰਮੁਖੀ ਅਖਰ ਜੋ ਹੈ ਭਾਈ। ਸਿਖ ਸਿਖ ਤੇ ਸੀਖੇ ਜਾਈ।"
"ਅਉਰ ਭੀ ਅਖਰ ਜਹ ਤਹ ਹੋਈ। ਅਵਰਨ ਤੇਂ ਭੀ ਲੇਵੈ ਸੋਈ।"

ਇਸ ਸਿਧਾਂਤ ਬਾਰੇ ਗੁਰੂ ਮਹਾਰਾਜ ਜੀ ਦੇ ਅਨੇਕਾਂ ਹੋਰ ਹੁਕਮ ਹਨ.—

ਯਥਾ:—"ਵਿਦਿਆ ਵੀਚਾਰੀ ਤਾਂ ਪਰਉਪਕਾਰੀ"

ਪੁਨ:-- "ਗੁਰਮੁਖ ਪੰਡਤ ਹੋਏ ਜਗ ਪਰਬੋਧੀਐ" [ਵ: ਭ: ਗ:

ਪੁਨ:-- "ਬਿਨ ਵਿਦਿਆ ਕਹਾ ਕੋਊ ਪੰਡਤ। ਬਿਨ ਅਮਰੈ ਕੈਸੇ ਰਾਜ ਮੰਡਤ।" ਗ: ਗ: ਸ:

ਪੁਨ:— "ਚਹੁ ਵਰਨਾ ਕਉ ਦੇ ਉਪਦੇਸ। ਨਾਨਕ ਉਸ ਪੰਡਤ ਕੋਉ ਸਦਾ ਅਦੇਸ।"

ਪੁਨ:— "ਪ੍ਰਿਥਮੇ ਮਨ ਪ੍ਰਬੋਧੇ ਅਪਨਾ ਪਾਛੇ ਅਵਰ ਰੀਝਾਵੈ।"
"ਰਾਮ ਨਾਮ ਜਪੁ ਹਿਰਦੈ ਜਾਪੈ ਮੁਖ ਤੇ ਸਗਲ ਸੁਨਾਵੈ।"

ਅਕਾਲੀ ਜੀ ਇਹਨਾਂ ਸਿਧਾਂਤਾਂ ਦੇ ਪਾਲਣ ਵਾਲੇ ਅਤੇ ਪ੍ਰਚਾਰਨ ਵਾਲੇ ਸੀ। ਆਪ ਜੀ ਨੇ ਇਸ ਨਿਸਚਾ ਕੀਤਾ ਕਿ ਹਰ ਇਕ ਸੰਤਾਨ ਤੇ ਸ੍ਰਿਸ਼ਟੀ ਦੇ ਸ਼ੁਭਚਿੰਤਕ ਨੂੰ ਵਿਦਿਆ ਪ੍ਰਚਾਰ ਲਈ ਤਨ, ਮਨ, ਧਨ ਦੁਆਰਾ ਕਿਸੀ ਤਰ੍ਹਾਂ ਭੀ ਸੰਕੋਚ ਨਹੀਂ ਕਰਨਾ, ਤਾਂ ਆਪ ਜੀ ਨੇ ਇਸ ਲਈ ਕਮਰ ਕਸਾ ਕੀਤਾ ਪ੍ਰਚਾਰ ਤੋਂ ਇਲਾਵਾ ਇਕ ਆਸ੍ਰਮ ਵੀ ਕਾਇਮ ਕੀਤਾ।

੧੯੭੩ ਬਿ: ਵਿਚ ਆਪ ਅੰਬਾਲੇ ਦੀ ਵਿਦਿਅਕ ਕਾਨਫਰੰਸ ਤੋਂ ਸ੍ਰੀ ਅੰਮ੍ਰਿਤਸਰ ਜੀ ਆ ਕੇ ੨ ਮਹੀਨੇ ਇਥੇ ਠਹਿਰ ਕੇ ਫਿਰ ਪਿੰਡੀ ਪਸ਼ੌਰ ਤੋਂ ਹੋ ਕੇ ਚਕਾਰ ਪੁਜੇ। ਆਪ ਮਨ ਵਿਚ ਵਿਦਿਆ ਪ੍ਰਚਾਰ ਦੀ ਖਿਚ ਰਖ ਕੇ ਪਹਿਲੇ ਗੁਰਮਤ ਪ੍ਰਚਾਰ ਵਿਚ ਜੁੱਟ ਪਏ। ਆਪ ਨੇ ਪ੍ਰਚਾਰ ਦੇ ਦੌਰਾਨ ਵਿਚ ਘਾਟਾ ਹੋਰ ਵਧੇਰੇ ਪ੍ਰਤੀਤ ਕੀਤਾ ਕਿ ਵਿਦਿਆ ਦੀ ਕਮੀਂ ਦੇ ਕਾਰਨ ਗੁਰਮਤ ਪ੍ਰਚਾਰ ਕਰਨਾ ਕਠਨ ਨਹੀਂ ਬਲਕਿ ਅਸੰਭਵ ਵੀ ਹੈ। ਇਸ ਲਈ ਆਪ ਦੇ ਕੀਤੇ ਇਰਾਦੇ ਵਿਚ ਹੋਰ ਦ੍ਰਿੜ੍ਹਤਾ ਆਈ ਤੇ ਇਸ ਲਈ ਆਪ ਨੇ ਲੋਕਾਂ ਨੂੰ ਸਕੂਲ ਦੀ ਪੜ੍ਹਾਈ ਵਲ ਪ੍ਰੇਰਨ ਦੇ ਯਤਨ ਅਰੰਭ ਕੀਤੇ।

ਆਪ ਨੇ ਜਦ ਇਲਾਕੇ ਦਾ ਦੌਰਾ ਕੀਤਾ ਤਾਂ ਆਪ ਨੂੰ ਇਹ ਜਾਣ ਕੇ ਬੜਾ ਦੁਖ ਹੋਇਆ ਕਿ ਇਥੇ ਪਿੰਡਾਂ ਵਿਚ ਲੋਕ ਵੈਸੇ ਤਾਂ ਸਾਰੇ ਹੀ ਬੇਸਮਝੀ ਨਾਲ ਕੰਮ ਲੈਂਦੇ ਹਨ ਪਰ ਸਿੰਘ ਆਪਣੀ ਸ਼ਾਨ ਦੇ ਲਿਹਾਜ਼

ਨਾਲ ਸਭ ਤੋਂ ਵਧੀਕ ਸੁਸਤ ਹਨ। ਹੋਰ ਅਚੰਭੇ ਦੀ ਗੱਲ ਇਹ ਸੀ ਕਿ ਭਾਵੇਂ ਸਕੂਲ ਵੀ ਦਿਹਾਤਾਂ ਵਿਚ ਜਾਰੀ ਸਨ, ਪਰੰਤੂ ਸਿਖ ਦਾਖਲ ਹੀ ਨਹੀਂ ਸੀ ਹੁੰਦੇ, ਇਨਸਪੈਕਟਰ ਸਾਹਿਬ ਸਕੂਲਜ਼ ਇਹ ਸ਼ਿਕਾਇਤ ਆਮ ਕਰਦੇ ਸਨ ਕਿ, 'ਸਿਖ ਬੱਚੇ ਸਕੂਲਾਂ ਵਿਚ ਪੜ੍ਹਣ ਤੋਂ ਕੰਨੀ ਕਤਰਾਉਂਦੇ ਹਨ।'

ਮਿਸ਼ਨ ਦੇ ਪ੍ਰਚਾਰਕ ਵਡੇ ਪਿੰਡਾਂ ਵਿਚ, ਤੇ ਅੰਜਮਨਿ ਇਸਲਾਮ ਮੁਸਲਮਾਨੀ ਹਲਕਿਆਂ ਵਿਚ ਅਤੇ ਹਿੰਦੂ ਧਰਮ ਸਭਾ ਵਾਲੇ ਹਿੰਦੂ ਹਲਕੇ ਵਿਚ, ਤਾਲੀਮ ਦਾ ਪ੍ਰਚਾਰ ਅਮਲੀ ਤੌਰ ਪਰ ਕਰਦੇ ਹਨ ਪਰੰਤੂ ਸਿੰਘਾਂ ਦਾ ਧਿਆਨ ਇਸ ਪਾਸਿਓਂ ਕਤਈ ਪਿਛਾਂਹ ਸੀ ਜਿਵੇਂ ਕਿਸੀ ਨੇ ਇਹ ਲੋਰੀ ਦੇ ਕੇ ਥਾਪੜਾ ਦੇ ਦਿਤਾ ਹੋਵੇ:--

"ਖਾਲਸਾ ਜੀ! ਸਕੂਲਾਂ ਵਿਚ ਗੁਰਮੁਖੀ ਤਾਂ ਪੜ੍ਹਾਂਦੇ ਹੀ ਨਹੀਂ ਤੇ ਤੁਸੀਂ ਉਰਦੂ ਪੜ੍ਹਕੇ ਕੀ ਲੈਣਾ ਹੈ!" ਸ਼ਾਇਦ ਇਸੀ ਕਰਕੇ ਸਿਖ ਆਪਣੇ ਸਕੂਲ ਦਾਖਲ ਕਰਾਉਂਦੇ ਹੀ ਨਹੀਂ ਸਨ!

ਕੁਝ ਸਿਖ ਬਚੇ ਜੋ ਭੁਲ ਭੁਲੇਖੇ ਸਕੂਲ ਦਾਖਲ ਹੁੰਦੇ ਸਨ ਉਹਨਾਂ ਦੀ ਅਗੇ ਮਿਡਲ ਦੀ ਪੜ੍ਹਾਈ ਦਾ ਕੋਈ ਇੰਤਜ਼ਾਮ ਨਾ ਹੋਣ ਕਰਕੇ ਉਹ ਵੀ ਅਨਪੜ੍ਹ ਹੀ ਰਹਿ ਜਾਂਦੇ ਸਨ ਤੇ ਇਸ ਲਈ ਆਪ ਨੇ ਜਦ ਮਹਿਕਮਾ ਤਾਲੀਮ ਨਾਲ ਲਿਖਤ ਪੜ੍ਹਤ ਸ਼ੁਰੂ ਕੀਤੀ ਤਦ ਆਪ ਨੂੰ ਪ੍ਰਤੀਤ ਹੋਇਆ ਕਿ ਤਾਲੀਮ ਲਈ ਜ਼ਰੂਰੀ ਤੌਰ ਤੇ ਬੋਰਡਿੰਗ ਕਾਇਮ ਕਰਨਾ ਪਵੇਗਾ ਤੇ ਇਸ ਤੋਂ ਬਿਨਾ ਵਿਦਿਆ ਦਾ ਕੰਮ ਏਥੇ ਕਿਸੀ ਸੂਰਤ ਵਿਚ ਸਿਰੇ ਨਹੀਂ ਚੜ੍ਹੇਗਾ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਵਧੇਰੇ ਖਰਚ ਦੀ ਲੋੜ ਪ੍ਰਤੱਖ ਹੀ ਸੀ। ਕੁਝ ਚਿਰ ਲਈ ਆਪ ਫਿਰ ਬਾਹਰ ਗਏ ਤਾਂ ਮੁੜ ਦੁਬਾਰਾ ੧੯੭੫ ਵਿਚ ਵਾਪਸ ਪੁਜੇ। ਇਸ ਕੰਮ ਲਈ ਮਾਇਆ ਦੀ ਅਤਿਅੰਤ ਜ਼ਰੂਰਤ ਮਹਿਸੂਸ਼ ਕਰਕੇ ਆਪ ਨੇ ਪਹਿਲੇ ਇਕ ਯਤਨ ਅਰੰਭਿਆ ਕਿ:-ਇਕ "ਖਾਲਸਾ ਧਰਮ ਪ੍ਰਚਾਰਕ ਦਸਵੰਧ ਕਮੇਟੀ" ਨੀਯਤ ਕੀਤੀ। ਜਿਹੋ ਜਿਹਾ ਕਮੇਟੀ ਕਾਇਮ ਕਰਨ ਸਮੇਂ ਵਿਚਾਰ ਸੀ ਉਹ ਪੂਰਾ ਨਾ ਹੋਇਆ ਕਿਉਂਕਿ ਜਿਹਨਾਂ ਸਜਣਾਂ ਦੇ ਜ਼ਿਮੇਂ ਕੰਮ ਲਾਇਆ ਉਹਨਾਂ ਨੇ ਉਤਨਾ ਨਹੀਂ ਕੀਤਾ। ਇਸ ਲਈ ੧੯੭੬ ਵਿਚ ਦੂਜੀ ਵਾਰ ਹੋਰ ਸੇਵਾਦਾਰ

ਚੁਣੇ ਗਏ। ਇਹ ਸਜਣ ਪਹਿਲਿਆਂ ਨਾਲੋਂ ਵੀ ਅਨਫਿੱਟ ਸਾਬਤ ਹੋਏ ਜਿਸ ਕਰਕੇ ੧੯੭੭ ਵਿਚ ਇਹ ਸਿਲਸਿਲਾ ਵੀ ਬੰਦ ਹੋ ਗਿਆ।"

ਆਪ ਜੀ ਨੇ ਨਗਰ ਤੇ ਇਲਾਕੇ ਦੇ ਲੋਕਾਂ ਨੂੰ ਉਤਸ਼ਾਹ ਦੇਣ ਲਈ ਇਹ ਭੀ ਕਿਹਾ ਕਿ "ਤੁਸੀਂ ਇਲਾਕੇ ਦੇ ਲੋਕ ਜਿਤਨੀ ਦਸਵੰਧ ਦੀ ਰਕਮ ਜਮਾ ਕਰੋਗੇ, ਉਸ ਤੋਂ ਦੁਗਣੀ ਮੈਂ ਇਕੱਲਾ ਹੀ ਬਾਹਰੋਂ ਜਮਾ ਕਰਕੇ ਪਹੁੰਚਾਵਾਂਗਾ।" ਪਰੰਤੂ ਇਸ ਪਰ ਵੀ ਇਹਨਾਂ ਸਜਣਾਂ ਨੇ ਕੋਈ ਉਤਸ਼ਾਹ ਨਾ ਦਸਿਆ ਪਰਤੂ "ਪਧਰ" ਵਾਲਿਆਂ ਨੇ ਕਾਫ਼ੀ ਉਦਮ ਦਿਖਾਇਆ।

ਜੋ ਉਹਨਾਂ ਦਿਤਾ ਇਸ ਰਕਮ ਨਾਲ ਕੋਈ ਖਾਸ ਕੰਮ ਸਿਰੇ ਨਹੀਂ ਸੀ ਚੜ੍ਹ ਸਕਦਾ। ਆਪ ਨੇ ਇਹ (ਦਸਵੰਧ ਕਮਟੀਆਂ ਵਾਲਾ) ਤਜਰਬਾ ਬਾਰਾਂਮੂਲੇ, ਮਜ਼ੱਫਰਾਬਾਦ ਆਦਿ ਇਲਾਕਿਆਂ ਵਿਚ ਵੀ ਕੀਤਾ ਪਰੰਤੂ ਕਾਮਯਾਬੀ ਨਾ ਹੋਈ।"

ਇਧਰ ਜੋ ਲੜਕੇ ਸੰਮਤ ੭੦, ੭੧, ੭੨ ਵਿਚ ਸਕੂਲ ਦਾਖਲ ਹੋਏ ਸਨ ਉਹ ਅਗਲੀ ਮਿਡਲ ਪੜ੍ਹਾਈ ਲਈ ਬੜੇ ਤੰਗ ਹੋ ਰਹੇ ਸਨ। ਓਧਰ ਇਹ ਕੋਈ ਮਾਮੂਲੀ ਕੰਮ ਨਹੀਂ ਸੀ ਜੋ ਥੋੜੇ ਖਰਚ ਨਾਲ ਹੋ ਜਾਂਦਾ ਇਸ ਲਈ ਆਪ ਨੇ ਜੋ ਪਹਿਲੀ ਵਿਉਂਤ ਮਾਇਆ ਇਕਤ੍ਰ ਕਰਨ ਦੀ ਸੋਚੀ ਉਹ "ਸ੍ਰੀ ਗੁਰੂ ਗ੍ਰੰਥ ਸ਼ਬਦ ਰਤਨ ਪ੍ਰਕਾਸ਼" ਦੇ ਤਤਕਰੇ (Index) ਨੂੰ ਪ੍ਰਕਾਸ਼ ਕਰਨਾ ਸੀ ਜਿਸ ਦੀ ਆਮਦਨ ਆਸ੍ਰਮ ਉਤੇ ਲਗੇ। ਮਗਰ ਇਸੇ ਗ੍ਰੰਥ ਦੇ ਪ੍ਰਕਾਸ਼ ਕਰਨ ਲਈ ਵੀ ਆਪ ਦੇ ਪਾਸ ਕੋਈ ਸਰਮਾਇਆ ਨਹੀਂ ਸੀ ਤੇ ਇਸ ਲਈ ਆਪ ਨੇ ਆਸਾਮ, ਬੰਗਾਲ, ਦੇ ਸਜਣਾਂ ਪਾਸ ਘਰ ਘਰ ਫ਼ਿਰ ਕੇ ਚੰਦਾ ਇਕਤ੍ਰ ਕੀਤਾ ਤੇ ਫ਼ਿਰ ਕੁਛ ਪਸ਼ੌਰ, ਢਾਕਾ, ਲਾਲਪੁਰਾ ਦੇ ਦੁਕਾਨਦਾਰਾਂ ਤੇ ਫੌਜੀਆਂ ਪਾਸੋਂ ਅਤੇ ਹੋਰ ਪਰੇਮੀਆਂ ਪਾਸੋਂ ਇਸ ਮਹਾਨ ਗ੍ਰੰਥ ਦੀ ਛਪਾਈ ਲਈ ਰੁਪਿਆ ਇਕਠਾ ਕੀਤਾ ਤੇ ੧੯੨੦ ਈ: (੧੯੭੭ ਬਿ:) ਵਿਚ ਇਹ ਤਿਆਰ ਹੋ ਗਿਆ ਸੀ ਪਰੰਤੂ ਗੁਰਦਵਾਰਾ ਸੁਧਾਰ ਲਹਿਰ ਦੇ ਜਾਰੀ ਹੋਣ ਕਰਕੇ ਇਸ ਦੀ ਬਹੁਤੀ ਵਿਕਰੀ ਨਾ ਹੋ ਸਕੀ। ਆਪ ਜੀ ਦੀ ਬੜੀ ਕੋਸ਼ਿਸ਼ ਨਾਲ

੪੦ ਜਿਲਦਾਂ ਸਟੇਟ ਫਰੀਦਕੋਟ ਅਤੇ ੪੦ ਐਜੂਕੇਸ਼ਨ ਕਮੇਟੀ ਨੇ ਪ੍ਰਾਪਤ ਕੀਤੀਆਂ ਤੇ ੯੦ ਦੇ ਕਰੀਬ ਹੋਰ ਜਿਲਦਾਂ ਇਸ ਗ੍ਰੰਥ ਦੀਆਂ ਵਿਕਰੀ ਕੀਤੀਆਂ। ਇਸ ਤਰ੍ਹਾਂ ਆਪ ਦੇ ੧੯੫ ਦੇ ਲਗ ਭਗ ਗ੍ਰੰਥ ਬਿਕ ਗਏ। ਅਜੇ ਤਾਂ ੧੦੦੦ ਵਿਚੋਂ ੮੧੫ ਗ੍ਰੰਥ ਆਪ ਪਾਸ ਮੌਜੂਦ ਸਨ ਤੇ ਇਹਨਾਂ ਦੇ ਜਲਦੀ ਜਲਦੀ ਖਰਚ ਹੋ ਜਾਣ ਦੀ ਕੋਈ ਉਮੀਦ ਨਜ਼ਰ ਨਹੀਂ ਸੀ ਆਉਂਦੀ—ਉਧਰ ਆਪ ਨੂੰ ਇਹ ਕਾਹਲੀ ਸੀ ਕਿ ਕਿਵੇਂ ਗ੍ਰੰਥ ਦੀ ਵਿਕਰੀ ਹੋ ਜਾਵੇ ਤੇ ਰਕਮ ਬੋਰਡਿੰਗ ਉਤੇ ਖਰਚ ਹੋਵੇ। ਇਕ ਜਗਾ ਆਪ ਲਿਖਦੇ ਹਨ ਕਿ:—

"ਬਿਕਰਮੀ ਸੰਮਤ ੧੯੮੪ (੧੯੨੭ ਈ:) ਵਿਚ ਕੁਛ ਕਾਰਨਾਂ ਕਰਕੇ ਸੇਵਕ ਦਾ ਵੀਚਾਰ "ਸ੍ਰੀ ਗੁਰੂ ਗ੍ਰੰਥ ਸ਼ਬਦ ਰਤਨ ਪ੍ਰਕਾਸ਼" ਦੀਆਂ ਛਪੀਆਂ ਹੋਈਆਂ ਪੁਸਤਕਾਂ ਬਿਨਾ ਕੀਮਤ ਹਰ ਇਕ ਜ਼ਿਲੇ ਦੇ ਮਸ਼ਹੂਰ ਗੁਰਦਵਾਰਿਆਂ ਵਿਚ ਅਸਥਾਪਨ ਕਰਕੇ ਅਟੰਕ ਹੋ ਬੈਠਣ ਦਾ ਹੋਇਆ ਤੇ ਨਾਮਾਲੂਮ ਸਰਦਾਰ ਬਹਾਦਰ (ਸ: ਧਰਮ ਸਿੰਘ ਜੀ ਦਿਲੀ ਵਾਲੇ) ਜੀ ਨੂੰ ਇਹ ਖਬਰ ਕਿਸ ਤਰ੍ਹਾਂ ਲਗੀ, ਆਪ ਨੇ ਮੈਨੂੰ ਬੁਲਾ ਕੇ ਸਾਰੇ ਵਿਚਾਰ ਸੁਣ ਕੇ ਫੁਰਮਾਇਆ ! ਸਿੰਘ ਸਾਹਿਬ ! "ਇਸ ਅਮੋਲਕ ਗ੍ਰੰਥ ਨੂੰ ਇਉਂ ਨਾ ਸੁਟੋ ਤੇ ਆਸ਼੍ਰਮ ਬਨਾਣ ਵਲੋਂ ਭੀ ਉਦਾਸ ਨਾ ਹੋਵੋ।"

"ਰੁਪਏ ਆਸ਼੍ਰਮ ਲਈ ਕਿਥੋਂ ਆਵਣਗੇ?" ਆਪ ਨੇ ਕਿਹਾ ! "ਅਕਾਲੀ ਜੀ ! ਰੁਪਏ ਗੁਰੂ ਭੇਜੇਗਾ ਕੰਮ ਗੁਰੂ ਦਾ ਹੈ ਰਲ ਵਰਤਾਂਗੇ। ਜਾਓ ਕੰਮ ਜਾਰੀ ਕਰੋ।"

ਅਕਾਲੀ ਜੀ ਆਖਦੇ ਨੇ "ਗ੍ਰੰਥ ਉਹਨਾਂ ਦੇ ਹਵਾਲੇ ਕਰ ਮੈਂ ਚਕਾਰ ਪੁਜਾ ਤੇ ਥੋੜੇ ਦਿਨਾਂ ਵਿਚ ਰੁਪਏ ਸ: ਗੁਰਮੁਖ ਸਿੰਘ ਜੀ 'ਘਰ-ਜਾਖੀਏ ਇੰਜੀਨੀਅਰ ਪੀ. ਡਬਲਯੂ. ਡੀ. ਦੁਮੇਲ ਪਾਸ ਪੁਜ ਗਏ ਜਿਹਨਾਂ ਨੇ ਅਗੋਂ ਮੈਨੂੰ ਪਹੁੰਚਾ ਦਿਤੇ।"

ਸ: ਬ: ਸ: ਧਰਮ ਸਿੰਘ ਜੀ ਨੇ ਗਰਮੀਆਂ ਵਿਚ ਚਕਾਰ ਪੁਜ ਕੇ ਆਸ਼੍ਰਮ ਦੇ ਅਟੱਲ ਲੰਗਰ ਲਈ ਬਹੁਤ ਸਾਰੀ ਸਹਾਇਤਾ ਦੇਣ ਦਾ ਇਕਰਾਰ ਕੀਤਾ ਸੀ ਪਰੰਤੂ ਅਚਾਨਕ ਹੀ ਆਪ ਨੂੰ ਧੁਰਾਂ ਵਲੋਂ ਸੱਦੇ

ਆ ਪੁਜੇ। ਆਪ ਜੀ ਦੇ ਚਲਾਣੇ ਸਮੇਂ ਜੋ ਪਾਠ ਆਸ਼੍ਰਮ ਵਿਚ ਰਖਿਆ ਗਿਆ ਉਸ ਸਮੇਂ ਅਕਾਲੀ ਜੀ ਨੇ ਜੋ ਕਵਿਤਾ ਪੜ੍ਹੀ ਉਸ ਕਵਿਤਾ ਵਿਚ ਇਸ ਤਰ੍ਹਾਂ ਦੇ ਭਾਵ ਬੰਨੇ ਹੋਏ ਹਨ:—

ਆਇਓ ਸਫਲ ਜੇ ਗਇਉ ਤਾਂ ਸਫਲ ਹੈਂ ਤੂੰ,
ਰਹਿਉ ਸਫਲ ਤੂੰ ਕੁਲ ਪਰਵਾਰ ਤੇਰਾ।
ਨਾਮ ਦਾਨ ਇਸ਼ਨਾਨ ਦੇ ਨਿਤਨੇਮੀ,
ਸਫਲ ਚਾਰ ਵੀਚਾਰ ਸੰਸਾਰ ਤੇਰਾ,
ਆਸ਼੍ਰਮ ਗੁਰੂਦਵਾਰੇ, ਸ਼ਾਲਾ ਵਿਚ ਕਾਲਜ,
ਲਗਾ ਸਫਲ ਜੋ ਧਨ ਅਪਾਰ ਤੇਰਾ।
ਤੇਰੇ ਵਾਂਗ ਪਰਵਾਰ ਤੇ ਟਰਸਟ ਤੇਰੇ,
ਵੰਡਦੇ ਰਹਿਣ ਜੋ 'ਧਰਮ' ਭੰਡਾਰ ਤੇਰਾ।
''ਭਾਣੇਂ ਹੁਕਮ ਰਜਾ ਵਿਚ ਰਹਿਣ ਰਾਜੀ,
ਭੋਲੇ ਬਾਲ ਤੂੰ ਆਲ ਪਰਵਾਰ ਤੇਰਾ।
ਗੁਰ ਚਰਨਿ ਮਕਰੰਦ ਵਿਚ ਮੌਜ ਮਾਣੇ,
ਸਫਲ ਆਤਮਾ ਮੇਰੇ ਸਰਦਾਰ ਤੇਰਾ। (ਅਕਾਲੀ ਜੀ)

ਆਸ਼੍ਰਮ ਤਿਆਰ ਕਰਨ ਦਾ ਵੀਚਾਰ ਆਪ ਦਾ ਪਰਪੱਕ ਹੋ ਚੁਕਾ ਸੀ-ਇਸ ਲਈ ਆਪ ਨੇ ਕਿਤਨੀਆਂ ਹੀ ਅਰਜ਼ੀਆਂ ਜ਼ਮੀਨ ਹਾਸਲ ਕਰਨ ਲਈ ਕਸ਼ਮੀਰ ਸਰਕਾਰ ਦੇ ਮੁਖੀਆਂ ਮਹਾਰਾਜਾ ਪ੍ਰਤਾਪ ਸਿੰਘ, ਰਾਜਾ ਦਲਜੀਤ ਸਿੰਘ, ਤਹਿਸੀਲਦਾਰਾਂ ਅਤੇ ਕਮਿਸ਼ਨਰਾਂ ਨੂੰ ਕੀਤੀਆਂ, ਪਰ ਕੋਈ ਅਸਰ ਸਰਕਾਰ ਉਤੇ ਨਾ ਹੋਇਆ। ਇਲਾਕੇ ਦੇ ਰਹਿਣ ਵਾਲੇ ਮੁਸਲਮਾਨਾਂ ਵਲੋਂ ਕਈ ਦਰਖਾਸਤਾਂ ਦਿਤੀਆਂ ਗਈਆਂ ਕਿ, ਇਸ ਕਿਸਮ ਦਾ ਆਸ਼੍ਰਮ ਏਥੇ ਬਣਨ ਨਾ ਦਿਤਾ ਜਾਵੇ। ਆਪ ਜੀ ਨੇ ਅੰਤ ਵਿਚ ਵਿਸਾਖ ੧੯੨੬ (ਅਪਰੈਲ) ਵਿਚ ਸੈਟਲਮੈਂਟ ਕਮਿਸ਼ਨਰ ਨੂੰ ਦਰਖਾਸਤ ਕੀਤੀ ਜਿਸ ਦੇ ਬਾਦ ਥੋੜੇ ਦਿਨਾਂ ਵਿਚ ਹੀ ਮਨਜ਼ੂਰੀ ਮਿਲ ਗਈ।

## ਆਸ਼੍ਰਮ ਦੀ ਲੋੜ ਏਥੇ ਕਿਉਂ ਸੀ ?

ਇਸ ਆਸ਼੍ਰਮ ਦੀ ਲੋੜ ਦਸਣ ਲਈ ਇਹ ਜਾਣ ਲੈਣਾ ਜ਼ਰੂਰੀ ਹੈ ਕਿ, ਪਹਿਲਾਂ ਇਲਾਕਾ ਸਿਖੀ ਦਾ ਗੜ੍ਹ ਹੁੰਦਾ ਸੀ। ਸਿਖ ਰਾਜ ਦੇ ਖਾਤਮੇ ਤਕ ਏਥੇ ਸਿਖਾਂ ਦਾ ਦਬਦਬਾ ਰਾਜ ਤੇ ਤੇਜ ਸੀ। ਫਿਰ ਸਮਾਂ ਆਇਆ ਕਿ ਏਥੋਂ ਦੇ ਸਿਖ ਅਣਪੜ੍ਹਤਾ ਕਾਰਨ ਕਿਸੇ ਕੰਮ ਜੋਗੇ ਨਾ ਰਹੇ ੧੯੩੦ ਤੋਂ ੧੯੫੦ ਬਿ: ਤਕ ਇਹਨਾਂ ਪਹਾੜ ਵਾਸੀ ਸਿਖਾਂ ਵਿਚ ਗਿਣਤੀ ਦੇ ਸਿੰਘ ਹੀ ਪਾਠੀ ਯਾ ਗੁਰਮੁਖੀ ਅਖਰਾਂ ਦੇ ਬੋਧ ਰਖਣ ਵਾਲੇ ਸਨ।

ਇਲਾਕੇ ਵਿਚ ਮਸ਼ਹੂਰ ਸਨ ਸ੍ਰੀਮਾਨ ਭਾਈ ਮਹਾਂ ਸਿੰਘ ਜੀ, (ਅਕਾਲੀ ਜੀ ਦੇ ਪਿਤਾ ਜੀ) ਜੋ ਵਿਦਿਆ ਪ੍ਰਚਾਰ ਦੇ ਸਨੇਹੀ, ਰੋਗੀਆਂ, ਦੁਖੀਆਂ ਦੇ ਦਰਦੀ, ਸਿਧੇ ਸਾਦੇ ਗੁਰਮੁਖੀ ਜੀਵਨ ਵਤੀਤ ਕਰਨ ਵਾਲੇ ਮਹਾਂ ਪੁਰਖ ਸਨ, ਜਿਹਨਾਂ ਦੀ ਕਿਰਪਾ ਨਾਲ ਨਾ ਸਿਰਫ ਅਕਾਲੀ ਜੀ ਨੂੰ ਹੀ ਗੁਰਮੁਖੀ ਵਿਦਿਆ ਦੀ ਪ੍ਰਾਪਤੀ ਹੋਈ ਬਲਕਿ ਚਕਾਰ ਇਲਾਕੇ ਦੇ ਬਹੁਤ ਸਜਣਾਂ ਨੂੰ ਬੇਅੰਤ ਲਾਭ ਪੁਜਿਆ। ਜਿਸ ਕਾਰਨ ਇਹ ਇਲਾਕਾ ਦੇਸ਼ ਭਰ ਵਿਚ ਅਕਾਲੀ ਜੀ ਦੇ ਆਸ਼੍ਰਮ ਖੋਹਲਣ ਤੇ ਲਾਉਣ ਕਾਰਨ ਪ੍ਰਸਿਧ ਹੋਇਆ, ਤੇ ਏਥੋਂ ਦੇ ਪੜ੍ਹੇ ਹੋਏ ਅਨੇਕਾਂ ਵਿਦਿਆਰਥੀ ਵਡੇ ਵਡੇ ਕਾਰੋਬਾਰਾਂ ਉਤੇ ਲਗੇ ਤੇ ਅਫਸਰੀਆਂ ਦੀਆਂ ਪਦਵੀਆਂ ਉਤੇ ਪੁਜੇ-ਹੁਣ ਤਕ ਉਹ ਜਿਥੇ ਜਿਥੇ ਵੀ ਹਨ ਇਸ ਆਸ਼੍ਰਮ ਦੀ ਯਾਦ ਤਾਜ਼ਾ ਕਰ ਰਹੇ ਹਨ ਤੇ ਇਸ ਇਲਾਕੇ ਦੇ ਪਛੜੇਪਣ ਨੂੰ ਵਿਦਿਆ ਨੇ ਕਿਵੇਂ ਦੂਰ ਕੀਤਾ ਇਹ ਅਕਾਲੀ ਜੀ ਦੇ ਕਾਇਮ ਕੀਤੇ ਆਸ਼੍ਰਮ ਦਾ ਪ੍ਰਤੱਖ ਚਮਤਕਾਰ ਸੀ।

ਇਸ ਆਸ਼੍ਰਮ ਦੇ ਆਰੰਭ ਤੋਂ ਹੀ ਭਾਈ ਸਾਹਿਬ ਭਾਨ ਸਿੰਘ ਜੀ (ਅਕਾਲੀ ਜੀ ਦੇ ਛੋਟੇ ਭਰਾਤਾ) ਅਤੇ ਸ: ਈਸ਼ਰ ਸਿੰਘ ਜੀ ਠੇਕੇਦਾਰ ਗੜ੍ਹੀ ਵਾਲਿਆਂ ਨੇ ਇਸ ਕਾਰਜ ਲਈ ਗੁਰੂ ਪੰਥ ਦੀ ਸੇਵਾ ਜਾਣ ਆਪਣਾ ਆਪ ਪੇਸ਼ ਕੀਤਾ ਹੋਇਆ ਸੀ, ਅਤੇ ਘਰੋਂ ਖਾ ਕੇ ਬਿਨਾ ਕਿਸੀ ਮੁਆਵਜ਼ੇ ਦੇ ਹੀ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾਉਣ ਲਈ ਅਕਾਲੀ ਜੀ ਦਾ ਸਾਥ ਦਿਤਾ ਸੀ। ਭਾ: ਭਾਨ ਸਿੰਘ ਜੀ ਤਾਂ ਅੰਤਮ ਸੁਆਸਾਂ ਤਕ ਆਸ਼੍ਰਮ

ਦੀ ਸੇਵਾ ਕਰਦੇ ਰਹੇ। ੪੭ ਦੇ ਘਲੂਘਾਰੇ ਵਿਚ ਸਣੇ ਆਪਣੀ ਧਰਮ-ਪਤਨੀ ਤੇ ਇਕ ਲੜਕੀ ਦੇ ਜ਼ਿੰਦਾ ਸੜ ਕੇ ਸਿਖੀ ਸਿਦਕ ਕੇਸਾਂ ਸਵਾਸਾਂ ਨਾਲ ਨਿਭਾਉਣ ਖਾਤਰ ਸਹੀਦੀ ਪ੍ਰਾਪਤ ਕੀਤੀ। ਇਥੋਂ ਤੁਰਨ ਵਾਲੇ ਇਕ ਕਾਫ਼ਲੇ ਨੇ ਕਾਫੀ ਜ਼ੋਰ ਦਿਤਾ ਸੀ ਕਿ ਆਪ ਅਸਾਡੇ ਨਾਲ ਹੀ ਨਿਕਲ ਚਲੋ ਪਰੰਤੂ ਆਪ ਆਸ੍ਰਮ ਨਾਲ ਅਤੁੱਟ ਪ੍ਰੇਮ ਕਾਰਨ ਓਥੇ ਨਾ ਟੁਰੇ ਤੇ ਕਿਹਾ, "ਕੋਈ ਗਲ ਨਹੀਂ ਜਿਸ ਲਈ ਜੀਵੇਂ ਹਾਂ ਉਸੇ ਲਈ ਮਰਾਂਗੇ" ਤੇ ਅੰਤ ਨੂੰ ਸੇਵਾ ਸੰਭਾਲ ਕਰਦਿਆਂ ਓਥੇ ਹੀ ਸ਼ਹੀਦੀ ਪ੍ਰਾਪਤ ਕੀਤੀ।

## ਆਸ੍ਰਮ ਦੇ ਸਥਾਨ ਦੀ ਚੋਣ

ਇਸ ਇਲਾਕੇ ਦੇ ਚੌਹੀਂ ਪਾਸੀਂ ਜਦੋਂ ਧਿਆਨ ਦਿਤਾ ਗਿਆ ਤਦ ਪਤਾ ਲਗਾ ਕਿ ਤਹਿਸੀਲ ਊੜੀ ਮਜ਼ਫਰਾਬਾਦ ਅਤੇ ਤਹਿਸੀਲ ਬਾਗ ਦੇ ਕਾਫੀ ਆਬਾਦ ਹਿਸੇ ਦਾ ਸੈਂਟਰ ਸੀ। ਇਸ ਦੇ ੨੫, ੨੫ ਮੀਲ ਦੋਹੀਂ ਪਾਸੀਂ ਹਜ਼ਾਰਾਂ ਮਨੁਸ਼ ਤੇ ਪਸ਼ੂ ਅਜਾਈਂ ਮਰਦੇ ਤੇ ਦੁਖ ਪਾਉਂਦੇ ਸੀ। ਜਿਹਨਾਂ ਦੇ ਇਲਾਜ ਵਾਸਤੇ ਕੋਈ ਹਸਪਤਾਲ ਵੇਂਟਨਰੀ, ਦਵਾਈਖਾਨਾ ਨਹੀਂ ਸੀ।

(੨) ਸੈਂਕੜੇ ਬਚੇ ਪ੍ਰਾਇਮਰੀ (ਜੋ ਵਧ ਤੋਂ ਵਧ ਉਸ ਸਮੇਂ ਪਿੰਡਾਂ ਵਿਚ ਜ਼ਰੀਆ ਤਾਲੀਮ ਸੀ) ਪਾਸ ਕਰਕੇ ਅਗੇ ਨਹੀਂ ਵਧ ਸਕਦੇ ਸਨ ਜਿਸ ਕਰਕੇ ਕਿਤਨੇ ਹੋਣਹਾਰ ਨੌਜਵਾਨ ਤੇ ਉਹਨਾਂ ਦੇ ਵਾਰਸ ਐਸੀ ਅਧੂਰੀ ਪੜ੍ਹਾਈ ਵਲੋਂ ਕੰਨੀਂ ਕਤਰਾ ਜਾਂਦੇ ਸਨ ਕਿਉਂਕਿ ਅਗਲੀ ਪੜ੍ਹਾਈ ਦਾ ਕਿਸੀ ਨਜ਼ਦੀਕੀ ਸੈਂਟਰ ਵਿਚ ਕੋਈ ਮਿਡਲ ਯਾ ਹਾਈ ਸਕੂਲ ਨਹੀਂ ਸੀ।

(੩) ਹਜ਼ਾਰਾਂ ਹੋਣਹਾਰ ਨੌਜਵਾਨ ਹਜ਼ਰਤ ਨੂਹ ਦੇ ਚਲੇ ਆ ਰਹੇ ਧੰਦੇ ਤੇ ਕੰਮਾਂ; ਹਲ ਵਾਹੁਣਾ, ਜੂਟ, ਫਾਲ ਤੇ ਖੇਤੀਬਾੜੀ ਨੂੰ ਜਿਸ ਤਰ੍ਹਾਂ ਜਫਾਪਾਈ ਬੈਠੇ ਸਨ ਜਿਵੇਂ ਇਹ ਆਦਿ ਜੁਗਾਦੀ ਕੰਮ

ਇਹਨਾਂ ਲਈ ਹੀ ਹੁੰਦੇ ਹਨ। ਇਹਨਾਂ ਨੂੰ ਕੋਈ ਪਤਾ ਨਹੀਂ ਸੀ ਕਿ ਬਾਹਰਲੀ ਦੁਨੀਆਂ ਨੇ ਕਿਤਨੀ ਖੇਤੀਬਾੜੀ ਦੇ ਕੰਮ ਵਿਚ ਕਿਤਨੀ ਤਰਕੀ ਕਰ ਲਈ ਹੈ, ਤੇ ਖੇਤੀਬਾੜੀ ਤੋਂ ਬਿਨਾ ਹੋਰ ਵੀ ਐਸੇ ਹੁੱਨਰ ਹਨ ਜਿਹਨਾਂ ਨੂੰ ਸਿਖ ਕੇ ਆਦਮੀ ਕੰਗਾਲਤਾ ਦੀ ਕਾਲਖ ਧੋ ਸਕਦਾ ਹੈ। ਟੈਕਨੀਕਲ ਟਰੇਨਿੰਗ ਦਾ ਕਾਲਜ ਯਾ ਕਿਸੀ ਹੋਰ ਕਾਲਜ ਦੀ ਸ਼ਾਖਾ ਕਿਤੇ ਨਜ਼ਦੀਕ ਥਾਂ ਜਾਰੀ ਨਹੀਂ ਸੀ!

(੪) ਸੈਂਕੜੇ ਵਾਰਦਾਂਤਾਂ ਮਜਲੂਮਾਂ ਦੇ ਗਲੇ ਤੇ ਛੁਰੀ ਰਖਣ ਵਾਲੀਆਂ ਹੁੰਦੀਆਂ ਸਨ ਜਿਹਨਾਂ ਦੀ ਪੁਛ ਪ੍ਰਤੀਤ ਕਰਨ ਵਾਲਾ ਇਸ ਸੈਂਟਰ ਵਿਚ ਨਾਇਬ ਜਾਂ ਕਿਸੇ ਉਚੇ ਅਹੁਦੇ ਦੀ ਹੈਸੀਅਤ ਰਖਣ ਵਾਲਾ ਮੁਲਾਜ਼ਮ ਆਫੀਸਰ ਨਹੀਂ ਸੀ ਤੇ ਨਾ ਹੀ ਆਹਲਾ ਆਫੀਸਰਾਂ ਤਕ ਖਬਰ ਪਹੁੰਚਾਣ ਦਾ ਜ਼ਰੀਆ ਕੋਈ ਤਾਰ ਘਰ ਯਾ ਡਾਕ-ਖਾਨਾ ਹੀ ਸੀ। ਪੁਜਣ ਲਈ ਆਵਾਜਾਈ ਦੇ ਸਾਧਨਾਂ ਲਈ ਕੋਈ ਸੜਕ ਹੀ ਸੀ ਜਿਸ ਦੇ ਜ਼ਰੀਏ ਟਾਂਗਾ ਯਾ ਕਾਰ ਦਵਾਰੇ ਵੇਲੇ ਸਿਰ ਹਾਕਮ ਅਪੜ ਕੇ ਕੁਛ ਵੇਖ ਕੇ ਜਾਬਰਾਂ ਤੇ ਜੰਗਲੀ ਕਾਨੂੰਨ ਦੇ ਮਾਲਕਾਂ ਨੂੰ ਕੋਈ ਸਜ਼ਾ ਦਿੰਦਾ ਇਲਾਕੇ ਵਿਚ ਗਰੀਬਾਂ ਨਾਲ ਜ਼ੁਲਮ ਹੁੰਦਾ ਰਹਿੰਦਾ ਸੀ।

(ਅਕਾਲੀ ਜੀ) ਉਪਰੋਕਤ ਤਕਲੀਫਾਂ ਨੂੰ ਬਿਆਨ ਕਰਦੇ ਇਕ ਥਾਂ ਖੁਦ ਲਿਖਦੇ ਹਨ:—

"ਇਹਨਾਂ ਸਾਰੀਆਂ ਤਕਲੀਫਾਂ ਦੇ ਦੂਰ ਕਰਨ ਦਾ ਕਾਰਨ ਕਿਸੀ ਐਸੀ ਹਸਤੀ ਨਾਲ ਸਬੰਧ ਕਾਇਮ ਕਰਨਾ ਸੀ ਜੋ ਸਭ ਲਈ ਸਾਂਝਾ ਸਹਾਰਾ ਹੋਵੇ ਤੇ ਸਚਾ ਰਖਵਾਲਾ ਹੋਵੇ। ਬਹੁਤ ਵੀਚਾਰ ਕਰਨ ਪਰ ਦਾਸ ਦੀ ਸਮਝ ਵਿਚ ਸਭਨਾਂ ਦਾ ਸਾਂਝਾ ਤੇ 'ਰਾਖਾ' ਸਿਵਾਏ "ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਾਂ ਉਹਨਾਂ ਦੇ ਉਦੇਸ਼ ਤੋਂ ਹੋਰ ਕੋਈ ਨਹੀਂ। ਇਸ ਵਾਸਤੇ ਨਿਸਚਿਤ ਹੋਇਆ ਉਪਰ ਦਸੇ ਸਾਰਿਆਂ ਦੁਖਾਂ ਦਾ ਦਾਰੂ ਇਥੇ ਇਹ "ਬੋਰਡਿੰਗ ਹਾਊਸ" "ਸ੍ਰੀ ਗੁਰੂ ਨਾਨਕ ਆਸ਼੍ਰਮ" ਤਿਆਰ ਕੀਤਾ ਜਾਵੇ

ਲੋੜ ਪਈ।"

## ਹੋਰ ਕਾਰਨ

(ੳ) ਇਸ ਸਥਾਨ ਦਾ ਜ਼ਿਲਾ ਮਜ਼ਫਰਾਬਾਦ ਹੈ ਜਿਸ ਦੇ ਲਹਿੰਦੇ ਵਲ ਜ਼ਿਲਾ ਰਾਵਲਪਿੰਡੀ ਤੇ ਹਜ਼ਾਰਾ ਹੈ, ਦਖਣ ਵਲ ਪੁਣਛ ਜਾਗੀਰ, ਪੂਰਬ ਵਲ ਜ਼ਿਲਾ ਬਾਰਾਂਮੂਲਾ ਤੇ ਉਤਰ ਵਲ ਚਲਾਸ ਦੇ ਬੰਨੇਂ ਮਿਲੇ ਹੋਏ ਹਨ, ਜੋ ਕੁਹਾਲੇ ਪਤਨ ਤੋਂ ਬਾਰਾਂਮੂਲੇ ਤਕ ੯੬ ਮੀਲ ਤੋਂ ਵਧੀਕ ਦੀ ਲੰਬਾਈ ਵਿਚ ਆਬਾਦ ਹੈ। ਕੁਹਾਲੇ ਤੋਂ ਜੇਹਲਮ ਵਾਲੀ ਰੋਡ ਦੇ ਕਿਨਾਰੇ ਦੀ ਲੰਬਾਈ ੨੨ ਮੀਲ ਦੇ ਫਾਸਲੇ ਪਰ ਅਗੇ ਜਾ ਕੇ ਸ਼ਹਿਰ ਮਜ਼ਫਰਾਬਾਦ ਵਿਚ ਸਟੇਟ ਹਾਈ ਸਕੂਲ ਜਾਰੀ ਸੀ ਪਰੰਤੂ ਅਗਲੇ ੭੪ ਮੀਲਾਂ ਦੀ ਲੰਬੀ ਆਬਾਦੀ ਵਿਚ ਇਕ ਵੀ ਹਾਈ ਸਕੂਲ ਨਹੀਂ ਸੀ।

(ਅ) ਚਕਾਰ ਜ਼ਿਲੇ ਦੀ ਭਾਵੇਂ ਚੌੜਾਈ ਇਤਨੀ ਨਹੀਂ ਹੈ ਪਰੰਤੂ ਇਸ ਵਿਚ ੨ ਲਖ ੨੨ ਹਜ਼ਾਰ ਤੋਂ ਵਧੀਕ ਮੁਸਲਮਾਨ ੧੦ ਹਜ਼ਾਰ ਦੇ ਕਰੀਬ ਸਿਖ ਤੇ ਪੰਜ ਹਜ਼ਾਰ ਦੇ ਕਰੀਬ ਹਿੰਦੂ ਆਬਾਦ ਸਨ। ਜਿਹਨਾਂ ਵਿਚ ਉਸ (ਬੋਰਡਿੰਗ ਬਣਨ) ਵੇਲੇ ਤਕ ਨਾ ਤੇ ਹਜ਼ਾਰ ਪਿਛੇ ਇਕ ਸਿਖ ਐਂਟਰੰਸ ਪਾਸ ਕੀਤਾ ਕਰਦਾ ਸੀ ਅਤੇ ਨਾ ਹੀ ੧੦ ਹਜ਼ਾਰ ਵਿਚੋਂ ਇਕ ਸਿਖ ਗਰੈਜੂਏਟ ਹੁੰਦਾ ਹੀ ਸੀ।

(ੲ) ਇਸ ਦਾ ਕਾਰਨ ਇਹ ਸੀ ਕਿ ਸਟੇਟ ਨੇ ਪਿੰਡਾਂ ਵਿਚ ਉਥੇ ਬਹੁਤ ਪ੍ਰਾਈਮਰੀ ਸਕੂਲ ਹੀ ਬਣਾਏ ਸਨ ਅਤੇ ਲੋਕੀਂ ਅਤਿਅੰਤ ਗਰੀਬ ਹੋਣ ਦੇ ਕਾਰਨ ਕਿਸੀ ਦੂਜੀ ਥਾਂ ਆਪਣੇ ਖਰਚ ਤੇ ਜਾ ਕੇ ਅਗਲੀ ਪੜ੍ਹਾਈ ਨਹੀਂ ਕਰ ਸਕਦੇ ਸੀ।

(ਸ) ਲੋੜ ਸੀ ਕਿ ਸਿਖ ਭੁਝੰਗੀਆਂ ਨੂੰ ਰਖਣ ਤੇ ਖਰਚ ਵਾਸਤੇ ਇਸ ਇਲਾਕੇ ਵਿਚ ਕੋਈ ਖਾਲਸਾ ਸਕੂਲ ਪੰਥ ਵਲੋਂ ਜਾਰੀ ਹੁੰਦਾ ਪਰੰਤੂ ਜਦ ਐਸਾ ਨਹੀਂ ਬਣ ਆਇਆ ਤਦ ਇਕ ਆਮੂਮ

ਹੀ ਸਹੀ ਜਿਸ ਦੇ ਜ਼ਰੀਏ ਸਿਖ ਬਚਿਆਂ ਦੀ ਸੂਰਤ ਸੀਰਤ ਤਾਂ ਸਿਖਾਂ ਵਰਗੀ ਬਣਨੀ ਯਕੀਨੀ ਹੀ ਸੀ।

(ਹ) ਅਜਿਹਾ ਨਿਸਚਾ ਰਖ ਕੇ ਚਕਾਰ ਨੂੰ ਇਸ ਸਾਰੇ ਜ਼ਿਲੇ ਦਾ ਤੇ ਪੁਣਛ ਬਾਗ ਦਾ ਸਿਖ ਆਬਾਦੀ ਦਾ ਸੈਂਟਰ ਜਾਣ ਕੇ ਆਸ਼੍ਰਮ ਏਥੇ ਹੀ ਤਿਆਰ ਕਰਨਾ ਨੀਯਤ ਕੀਤਾ। ਆਪ ਦਾ ਖਿਆਲ ਇਹ ਵੀ ਹੋਇਆ ਕਿ ਇਮਾਰਤ ਪਰ ਖਰਚ ਘਟ ਕੀਤਾ ਜਾਵੇ ਤੇ ਵਜ਼ੀਫੇ ਵਧ ਦੇ ਕੇ ਸਿਖਾਂ ਨੂੰ ਪੜ੍ਹਾਈ ਵਿਚ ਅਗੇ ਵਧਾਇਆ ਜਾਵੇ। ਪਰ ਅਜਿਹੇ ਯਤਨ ਦਾ ਕੇਵਲ ਸਿਖਾਂ ਨੂੰ ਹੀ ਲਾਭ ਹੋਣ ਕਾਰਨ ਸਰਬਤ ਦੇ ਭਲੇ ਵਾਲੀ ਗੱਲ ਨਹੀਂ ਸੀ ਬਣਦੀ, ਇਸ ਲਈ ਏਥੇ ਬੋਰਡਿੰਗ ਕਾਇਮ ਕਰਨਾ ਹੀ ਜ਼ਰੂਰੀ ਸਮਝਿਆ ਗਿਆ।

ਸਿਖ ਸਭਿਅਤਾ ਦਾ ੫੦ ਸਾਲ ਦੇ ਅੰਦਰ ੨ ਕਸ਼ਮੀਰ ਵਾਸੀਆਂ ਉਤੇ ਜੋ ਪ੍ਰਭਾਵ ਪਿਆ ਉਸ ਨੇ ਉਥੋਂ ਦੇ ਲੋਕਾਂ ਵਿਚ ਜਾਗ੍ਰਤੀ ਲਿਆਂਦੀ ਹੋਈ ਸੀ। ਸਚ ਬੋਲਣਾ, ਸੇਹਤ ਸਫਾਈ, ਮਨੁਖਾਂ ਪ੍ਰਤੀ ਹਮਦਰਦੀ, ਸੇਵਾ ਭਾਵ ਸਭਨਾਂ ਲੋਕਾਂ ਵਿਚ ਕੁਝ ਨਾ ਕੁਝ ਆ ਗਏ ਸਨ। ਉਥੋਂ ਦੇ ਵਾਸੀ ਸਿਖਾਂ ਵਿਚ ਗੁਰਬਾਣੀ ਦਾ ਪ੍ਰੇਮ, ਸਿਖੀ ਰਹਿਤ ਨਾਲ ਪਿਆਰ, ਗੁਰਮੁਖੀ ਪੜ੍ਹਣ ਲਈ ਜਾਗ੍ਰਤੀ, ਸਿਖੀ ਦੇ ਸਦਗੁਣਾਂ ਦੇ ਨਾਲ ਨਾਲ ਦਸਤਕਾਰੀ, ਖੇਤੀਬਾੜੀ, ਇਖਲਾਕ, ਮਜਹਬ, ਮੁਲਕੀ ਉਨਤੀ ਅਥੇ ਵਪਾਰ ਅਤੇ ਹੋਰ ਕਾਰੋਬਾਰਾਂ ਦੀ ਲਗਣ ਲਗੀ ਹੋਈ ਸੀ।

ਪਰ ਉਸ ਉਨਤੀ ਲਈ ਅਗੇ ਕੋਈ ਰਾਹ ਨਹੀਂ ਸੀ, ਲੋਕ ਮਨ ਦੀਆਂ ਮਨ ਵਿਚ ਹੀ ਹੀ ਘੁੱਟ ਕੇ ਬੈਠੇ ਰਹਿੰਦੇ ਸੀ, ਇਸ ਹਾਲਤ ਵਿਚ ਖੁਲੇ ਏਥ ਆਸ੍ਰਮ ਨੇ ਮਾਰਗ ਪ੍ਰਦਰਸ਼ਨ ਦਾ ਕੰਮ ਕੀਤਾ ਤੇ ਇਲਾਕੇ ਦੇ ਲੋਕਾਂ ਨੂੰ ਉਨਤੀ ਦੇ ਮਾਰਗ ਦੇ ਸਾਰੇ ਰਸਤੇ ਖੋਹਲ ਦਿਤੇ।

ਸਿਖੀ ਵਿਚ ਵਿਦਿਆ ਦਾ ਕਾਰਜ ਮਹਾਨ ਪਰਉਪਕਾਰੀ ਗਿਣਿਆ ਜਾਂਦਾ ਹੈ, 'ਵਿਦਿਆ ਵਿਚਾਰੀ ਤਾਂ ਪਰਉਪਕਾਰੀ।' ਤੇ ਇਹ

ਵੀ ਹੁਕਮ ਹੈਨ ਕਿ ਵਿਦਿਆ ਬਿਨਾ ਕੋਈ ਕਿਵੇਂ ਪੰਡਤ ਕਹਾ ਸਕਦਾ ਹੈ, ਤੇ ਆਪਣੇ ਆਪ ਦੀ ਫਰਜ਼ਾਂ ਦੇ ਸੋਝੀ ਵੀ ਕਿਵੇਂ ਆ ਸਕਦੀ।

ਇਸ ਤਰ੍ਹਾਂ ਦੇ ਕਿਤਨੇ ਹੀ ਸੰਕਲਪ ਅਕਾਲੀ ਜੀ ਦੇ ਮਨ ਵਿਚ ਉਪਰ ਥਲੀ ਪੈਦਾ ਹੋਏ ਤੇ ਅਖੀਰ ਦ੍ਰਿੜ੍ਹ ਕਰਕੇ ਨਗਰ ਨਗਰ ਲੋਕਾਂ ਨੂੰ ਸਕੂਲਾਂ ਵਿਚ ਦਾਖਲ ਹੋਣ ਤੇ ਮਹਿਕਮਾ ਤਾਲੀਮ ਨੂੰ ਅਤੇ ਸਟੇਟ ਗੌਰਮੈਂਟ ਤੋਂ ਗੁਰਮੁਖੀ ਸ਼ੁਰੂ ਕਰਾਉਣ ਦੀ ਕੋਸ਼ਿਸ਼ ਜਾਰੀ ਕੀਤੀ। ਨਾਲ ਹੀ ਸਾਰੇ ਕਸ਼ਮੀਰ ਵਿਚੋਂ ਪਿਛੇ ਰਹੇ ਹੋਏ ਇਲਾਕੇ ਵਿਚ ਪ੍ਰਾਈਮਰੀ ਤੇ ਅਗਲੀ ਤਾਲੀਮ ਦਾ ਜ਼ਰੀਆ ਇਕ "ਪੰਥਕ ਆਸ੍ਰਮ" ਬਣਾਨ ਲਈ ਨਿਸਚੇ ਕੀਤਾ ਗਿਆ। ਇਉਂ ਗੁਰੂ ਕਿਰਪਾ ਅਤੇ ਅਕਾਲੀ ਜੀ ਦੇ ਦ੍ਰਿੜ੍ਹ ਵਿਸ਼ਵਾਸ ਤੇ ਲਗਣ ਦਾ ਸਿਰ ਸਦਕਾ ਇਸ ਆਸ੍ਰਮ ਦਾ ਟੱਕ ੧ ਹਾੜ ੧੯੨੫ ਬਿ: ਦੇ ਅੰਮ੍ਰਿਤ ਵੇਲੇ ਪੰਜਾਂ ਪਿਆਰਿਆਂ ਅਰਦਾਸਾ ਸੋਧ ਕੇ ਲਾਇਆ। ੨੮ ਹਾੜ ਨੂੰ ਗਵਰਨਰ ਸਾਹਿਬ ਕਸ਼ਮੀਰ ਨੇ ਇਸ ਦੀ ਨੀਂਹ ਰਖੀ। ੧੦ ਸਾਵਣ ੧੯੯੯ ਵਿਚ ਇਸ ਦੇ ਜਾਰੀ ਕਰਨ ਦੀ ਰਸਮ ਗਵਰਨਰ ਕਸ਼ਮੀਰ ਦੀ ਰਾਹੀਂ ਅਦਾ ਕੀਤੀ ਗਈ। ਇਸ ਰਸਮ ਦੀ ਪੂਰਤੀ ਲਈ ਭਾਵੇਂ ਉਸ ਵਕਤ ਦੇ ਹਾਕਮ ਆਲਾ (ਪ੍ਰਾਇਮ ਮਨਿਸਟਰ) ਕਰਨਲ ਈ: ਜੇ ਕਾਲਵਨ ਸਾਹਿਬ ਨੇ ਪੁੱਜਣ ਦਾ ਵਕਤ ਦਿਤਾ ਸੀ ਪਰੰਤੂ ਅਚਾਨਕ ਬਿਮਾਰ ਹੋ ਜਾਣ ਪਰ ਇਹ ਰਸਮ ਗਵਰਨਰ ਰਾਹੀਂ ਹੀ ਪੂਰੀ ਕਰਾਈ।

ਇਸ ਇਮਾਰਤ ਸਬੰਧੀ ਜ਼ਿਮੇਵਾਰ ਆਫ਼ੀਸਰਾਂ ਤੇ ਮਨਿਸਟਰਾਂ ਦਾ ਸ਼ੁਰੂ ਤੋਂ ਹੀ ਚੰਗਾ ਖਿਆਲ ਸੀ ਜੈਸਾ ਕਿ ਇਕ ਚਿਠੀ ਤੋਂ ਜਾਪਦਾ ਹੈ ਜੋ ਕਿ ਵਿਦੇਸ਼ੀ ਤੇ ਪੋਲੀਟੀਕਲ ਮਨਿਸਰ ਨੇ ਹੋਮ ਮਨਿਸਟਰ ਵਲ ਲਿਖੀ ਸੀ:—

"Copy of a D. D. letter dated 11/10/30 from the foreign Political Minister to the Home Minister:—

I would again introduce to your good offices



ਅਕਾਲੀ ਜੀ ਗੁਰੂ ਨਾਨਕ ਆਸ਼ਰਮ ਚਕਾਰ ਦੀ ਨੀਂਹ ਪੱਥਰ ਰਖਣ ਸਮੇਂ ਸੰਗਤਾਂ ਸਮੇਤ ਗਵਰਨਰ ਕਸ਼ਮੀਰ ਦੇ ਨਾਲ ।

the bearer Akali—Kaur Singh Sahib. He is a true 'philanthropist and deserves encouragement. By raising subscriptions he is buildlng a Boarding House for boys of CHIKAR ( Uri Tcsil ). So that facility be afforded to boys living too far away to attend school as day scholares. As for as I know so far we do not give grants-in-aid to Boarding Houses for school boys but considering the importance of such hostels I think we might make a beginning with this institution (Guru Nanak Ashram Chikar ).

ਇਸ ਤਰ੍ਹਾਂ ਭਾਵੇਂ ਮਨਿਸਟਰਾਂ ਦਾ ਬੜਾ ਅਛਾ ਖਿਆਲ ਸੀ ਪਰ ਇਹ ਸਾਰੀ ਕਾਗਜ਼ੀ ਕਾਰਵਾਈ ਹੀ ਰਹੀ ਅਮਲੀ ਤੌਰ ਪਰ ਸਰਕਾਰੀ ਖਜ਼ਾਨੇ ਵਿਚੋਂ ਇਕ ਕੋਡੀ ਭੀ ਗਰਾਂਟ-ਇਨ-ਏਡ (Grant-in-aid) ਵਗੈਰਾ ਦੀ ਸ਼ਕਲ ਨੂੰ ਨਹੀਂ ਦਿਤੀ ਗਈ ।

ਇਧਰ ਇਮਾਰਤ ਸੰਬੰਧੀ ਕੰਮ ਕਰਨ ਵਾਲੇ ਰਾਜ ਮਜ਼ਦੂਰ ਤੇ ਹੋਰ ਹਰ ਤਰ੍ਹਾਂ ਦੇ ਠੇਕੇਦਾਰ ਕਾਰੀਗਰਾਂ (ਮੁਸਲਮਾਨਾਂ) ਭਾਵੇਂ ਇਮਾਰਤ ਦਾ ਜ਼ਿਮਾ ਲਿਆ ਸੀ ਫਿਰ ਭੀ ਉਹਨਾਂ ਵਲੋਂ ਬਜਾਏ ਮਦਦ ਇਮਦਾਦ ਕਰਨ ਦੇ (ਕਿਉਂਕਿ ਫਾਇਦਾ ਤਾਂ ਸਾਰੇ ਇਥੇ ਦੇ ਵਸਨੀਕ ਮੁਸਲਮਾਨਾਂ ਨੂੰ ਵੀ ਉਸੀ ਤਰ੍ਹਾ ਪੁਜਦਾ ਸੀ ਜਿਸ ਤਰ੍ਹਾਂ ਹੋਰ ਨਾਨਮੁਸਲਿਮ ਵਸੋਂ ਨੂੰ) ਝੂਠੀਆਂ ਰਪੋਟਾਂ ਆਸ਼੍ਰਮ ਦੀ ਕਾਇਮੀ ਦੇ ਵਿਰੁਧ ਕੀਤੀਆਂ ਜਾਣ ਲਗ ਪਈਆਂ ।

ਇਕ ਪਾਸਾ ਪਹਾੜੀ ਜ਼ਮੀਨ ਨੀਵੀਂ ਹੋਣ ਦੇ ਕਾਰਨ ਕੁਛ ਕਮਰੇ ਹੇਠਾਂ ਸਰਦਖਾਨੇ ਦੀ ਤਰ੍ਹਾ ਰਖੇ ਗਏ ਸੀ ਸ਼ਰਾਰਤੀ ਮੁਸਲਮਾਨਾਂ ਵਲੋਂ "ਬਾਰੂਦ ਤੇ ਹਥਿਆਰ ਰਖਣ ਲਈ ਜ਼ਿਮੀਂ-ਦੋਜ਼ ਕੋਠੜੀਆਂ ਬਣਦੀਆਂ

ਹਨ" ਦੀ ਅਜਿਹੀ ਗਲਤ ਅਫਵਾਹ ਉਠਾਈ ਗਈ ਕਿ, ਇਸ ਲਈ ੧੯੮੬ ਬਿ: ਵਿਚ ਇਨਸਪੈਕਟਰ ਜਨਰਲ ਪੁਲੀਸ ਜੰਮੂ ਕਸ਼ਮੀਰ ਤੇ ਹੋਰ ਜ਼ਿਮੇਵਾਰ ਆਫ਼ੀਸਰਾਂ ਨੂੰ ਮੌਕੇ ਪਰ ਆ ਕੇ ਤਹਿਕੀਕਾਤ ਕਰਨ ਤੇ ਇਲਜ਼ਾਮ ਗਲਤ ਸਾਬਤ ਹੋਣ ਪਰ ਇਹਨਾਂ ਲੋਕਾਂ ਨੂੰ ਸ਼ਰਮਸਾਰ ਹੋਣਾ ਪਿਆ।

"ਇਹ ਦਾਓ ਪੇਚ ਅਸਫਲ ਹੋਣ ਪਰ ਦੋਖੀਆਂ ਨੂੰ ਮੂੰਹ ਦੀ ਖਾਣੀ ਪਈ ? ਇਸ ਦਾ ਬਦਲਾ ਲੈਣ ਲਈ ਕਈ ਗੋਂਦਾ ਗੁੰਦੀਆਂ ਜਾਣ ਲਗ ਪਈਆਂ। ਸ਼ਰਾਰਤੀ ਗੁੰਡੇ ਲੋਕਾਂ ਨੇ ਆਪ ਨੂੰ ਮਾਰ ਮੁਕਾਣ ਦੀ ਠਾਣ ਲਈ—ਇਸ ਤਰ੍ਹਾਂ ਕਈ ਵਾਰ ਇਹ ਲੋਕ ਹਨੇਰੇ ਸਵੇਰੇ ਆਪ ਦਾ ਰਸਤਾ ਰੋਕੀ ਖੜੇ ਰਹਿੰਦੇ। ਆਪ ਦੇ ਹਿਤੂਆਂ ਨੇ ਇਹ ਜਾਣ ਕੇ ਆਪ ਨੂੰ ਕਈ ਵਾਰੀ ਮਨਾਹੀ ਕੀਤੀ ਕਿ ਆਪ ਜੀ, ਹਨੇਰੇ ਸਵੇਰੇ ਉਪਰ(ਚਕਾਰ)ਆਇਆ ਜਾਇਆ ਨਾ ਕਰਨ, ਅਗੋਂ ਆਪ ਜੀ ਹਸ ਛਡਦੇ ਤੇ ਆਖਦੇ ਸਨ ਜਿਸ ਦਾ ਰਾਖਾ 'ਅਕਾਲ' ਹੋਵੇ ਉਸ ਨੂੰ ਕੌਣ ਮਾਰ ਸਕਦਾ ਹੈ ਸੋ ਤੁਸੀਂ ਭਰਮ ਨਾ ਕਰੋ। ਇਕ ਵੇਰ ਸਚਮੁਚ ਇਹਨਾਂ ਦੋਖੀਆਂ ਨੇ ਤੰਗ ਆ ਕੇ ਇਹ ਪੱਕਾ ਫੈਸਲਾ ਕਰ ਲਿਆ ਕਿ ਅਜ ਇਸ "ਅਕਾਲੜੀਏ ਨੂੰ (ਜੈਸਾ ਇਹ ਤਸਬ ਵਿਚ ਆ ਕੇ ਆਖਦੇ ਸਨ) ਮਾਰ ਮੁਕਾਉਣਾ ਹੈ, ਪੰਜ ਸੱਤ ਬੰਦੇ ਰਸਤਾ ਰੋਕ ਕੇ ਤਾਕ ਲਗਾ ਕੇ ਬੈਠ ਗਏ-ਆਪ ਹੇਠੋਂ ਤਾਂ ਉਪਰ ਨੂੰ ਆਉਂਦੇ ਨਜ਼ਰ ਆਏ ਪਰ ਇਹਨਾਂ ਦੀ ਹੈਰਾਨੀ ਦੀ ਹਦ ਨਾ ਰਹੀ ਜਦ ਕਿ ਫਿਰ ਉਹ ਉਦੋਂ ਦਿਸੇ ਜਦ ਉਪਰ ਲੰਘ ਚੁਕੇ ਸੀ। ਇਸ ਘਟਨਾ ਨੇ ਉਹਨਾਂ ਹਮਲਾਵਰਾਂ ਨੂੰ ਹੈਰਾਨ ਕਰ ਦਿਤਾ ਤੇ ਹਮਲੇ ਦੀ ਗੱਲ ਸਦਾ ਲਈ ਖਤਮ ਹੋ ਗਈ ਸਗੋਂ ਆਪ ਜੀ ਪਾਸੋਂ ਅਗੇ ਲਈ ਸਖਤ ਡਰਨ ਲਗ ਪਏ, ਕਿ ਇਹ ਤਾਂ ਅੱਲਾ ਵਾਲੇ ਹਨ।

"ਆਪ ਬਾਹਰ ਤੋਂ ਵਡੀਆਂ ਵਡੀਆਂ ਰਕਮਾਂ ਬੋਰਡਿੰਗ ਦੀ ਉਸਾਰੀ ਖਾਤਰ ਉਗਰਾਹ ਕੇ ਲਿਆਉਂਦੇ ਤੇ ਨਿਸੰਗ ਆਉਂਦੇ ਜਾਂਦੇ ਰਹੇ। ਇਕ ਰਾਤ ਆਪ ਪਿੰਡ ਦਰੁਬੜੀ ਇਕ ਮਾਈ ਪਾਸ ਠਹਿਰ ਗਏ।

ਅਕਾਲੀ ਜੀ ਪਾਸ ਚੋਖੇ ਰੁਪਏ ਦੇਖ ਕੇ ਮਾਈ ਨੂੰ ਲਾਲਚ ਹੋ ਗਿਆ ਤੇ ਸਾਗ ਵਿਚ ਕੋਈ ਜ਼ਹਿਰੀਲੀ ਵਸਤ ਪਾ ਖੁਆਈ। ਜਿਸ ਨਾਲ ਅਕਾਲੀ ਜੀ ਬਚ ਤਾਂ ਰਹੇ ਪਰ ਇਸ ਜ਼ਹਿਰ ਨਾਲ ਆਪ ਨੂੰ ਕਈ ਬਰਸ ਤਕਲੀਫ ਰਹੀ। ਸਰੀਰ ਇਤਨਾ ਬੇਹਿਸ ਤੇ ਪਥਰੀਲਾ ਹੋ ਗਿਆ ਸੀ ਕਿ ਅੰਤ ਤਕ ਵੀ ਆਪ ਦੇ ਸਰੀਰ ਵਿਚ ਸੂਈ ਦੀ ਚੋਭ ਦਾ ਪਤਾ ਨਹੀਂ ਸੀ ਲਗਦਾ।

ਆਬਾਦੀ ਚਕਾਰ ਵਿਚ ਯੋਗ ਥਾਂ ਸਕੂਲ ਲਈ ਨਾ ਮਿਲਣ ਤੇ ਪ੍ਰਬੰਧਕਾਂ ਨੇ ਕੁਝ ਸਮੇਂ ਲਈ ਆਸ਼੍ਰਮ ਦੀ ਇਮਾਰਤ ਵਿਚ ਹੀ ਮਹਿਕਹਮਾ ਤਾਲੀਮ ਨੂੰ ਸਕੂਲ ਲਾਉਣ ਲਈ ਖੁਲ੍ਹ ਦੇ ਦਿਤੀ ਸੀ ਜਿਸ ਕਰਕੇ ਲਗਾਤਾਰ ਕਰੀਬਨ ੮ ਸਾਲ ਤੋਂ ਪ੍ਰਾਇਮਰੀ ਦੀਆਂ ਜਮਾਤਾਂ ਸਮੇਤ, ਪੂਰਾ ਮਿਡਲ ਤਕ, ਦੋ ਸੌ ਦੇ ਕਰੀਬ ਆਮ ਲੋਕਾਂ ਦੇ ਬਚੇ ਪੜ੍ਹਾਈ ਕਰਦੇ ਸਨ ਇਹਨਾਂ ਵਿਚੋਂ ੩੦ ਦੇ ਕਰੀਬ ਆਸ੍ਰਮ ਦੇ ਬੋਰਡਰ ਵੀ ਇਹਨਾਂ ਵਿਚ ਸ਼ਾਮਲ ਸਨ।'

ਇਸ ਆਸ੍ਰਮ ਨੂੰ ਜਾਰੀ ਕਰਨ ਸਮੇਂ ੮, ੯, ੧੦ ਸਾਵਣ ੧੯੯੯ ਵਿਚ ਜੋ ਦੀਵਾਨ ਕੀਤਾ ਗਿਆ ਸੀ ਉਸ ਵਿਚ ਜਿਥੇ ੨੦੦੦ ਤੋਂ ਵਧੀਕ ਸੰਗਤਾਂ ਮਾਈ ਭਾਈ ਨੇ ਦਰਸ਼ਨ ਦਿਤੇ ਸਨ ਉਥੇ ਨਾਲ ਹੀ ੨੦੦੦ ਦੇ ਕਰੀਬ ਸਾਰੇ ਇਲਾਕੇ ਦੇ ਉਘੇ ਮੁਸਲਮਾਨ ਸਜਣ ਵੀ ਸ਼ਾਮਲ ਹੋਏ ਸੀ। ਕੀਰਤਨ, ਕਥਾ, ਵਿਖਿਆਨ ਤੇ ਕਵਿਤਾਵਾਂ ਨਾਲ ਪ੍ਰਚਾਰ ਕੀਤਾ ਗਿਆ ਸੀ।

ਸਟੇਟ ਦੇ ਮਸ਼ਹੂਰ ਉਘੇ ਸੰਤ, ਮਹੰਤ, ਬਾਬੇ, ਗਿਆਨੀ, ਰਾਗੀ, ਪ੍ਰਚਾਰਕ, ਪ੍ਰੋਫੈਸਰ, ਵਾ ਆਲਾ ਆਫ਼ੀਸਰ ਸਭ ਇਸ ਦੀਵਾਨ ਵਿਚ ਸ਼ਾਮਲ ਸਨ ਜਿਹਨਾਂ ਵਿਚੋਂ ਕੁਝ ਉਘੇ ਉਘੇ ਨਾਮ ਇਹ ਹਨ:—

ਸ੍ਰੀਮਾਨ ਮਹੰਤ ਭਾਈ ਮੰਗਲ ਸਿੰਘ ਜੀ ਨੰਗਾਲੀ (ਪੁਣਛ), ਮਹੰਤ) ਭਾਈ ਗੁਰਦਿਤ ਸਿੰਘ ਜੀ ਗੁਫਾ, ਸੰਤ ਬੁਧ ਸਿੰਘ ਜੀ ਤਿਆਗੀ ਮੀਰਪੁਰ,

ਬਾਬਾ ਪੂਰਣਪਾਲ ਸਿੰਘ ਜੀ ਮਾਨਸੇਹਰਾ (ਫਰੰਟੀਅਰ) ਭਗਤ ਦੂਨਾ ਸਿੰਘ ਜੀ ਐਬਟਾਬਾਦ, ਜਥਾ ਸਿਖ ਸਪੁਤਰੀ ਸਤਿਸੰਗ ਸਭਾ ਆਸੀਆਂ ਪਸ਼ੌਰ, ਜਥਾ ਭਾਈ ਸੁਧ ਸਿੰਘ ਜੀ ਰਾਗੀ ਸਰਗੋਧਾ, ਜਥਾ ਦੀਵਾਨ ਐਬਟਾਬਾਦ, ਅਕਾਲੀ ਜਥਾ ਜ਼ਿਲਾ ਮਜ਼ਫਰਾਬਾਦ, ਸੰਗਤ ਪੁਣਛ, ਸੰਗਤ ਬਾਰਾਂਮੂਲਾ, ਸੰਗਤ ਤਸੀਲ ਉੜੀ, ਸੰਗਤ ਸ੍ਰੀਨਗਰ, ਸੰਗਤ ਸ੍ਰੀ ਅੰਮ੍ਰਿਤਸਰ ਜੀ, ਸੰਗਤ ਰਾਵਲਪਿੰਡੀ, ਤੇ ਹੋਰ ਪਤਵੰਤੇ ਸਜਣ ਪੰਜਾਬ, ਲਾਹੌਰ ਪਠੋਹਾਰ, ਤੇ ਦਿਲੀ ਆਦਿ ਤੇ ਦੂਰ ਦਰਾਜ਼ ਤੋਂ ਪੁਜੇ ਸਜਣ ਸ਼ਾਮਲ ਸਨ।

ਇਸ ਆਸ਼੍ਰਮ ਦੇ ਅਰੰਭਕ ਦਿਨਾਂ ਵਿਚ ਸ੍ਰੀਮਾਨ ਪ੍ਰੋ: ਗੰਗਾ ਸਿੰਘ ਜੀ, ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ, ਭਾਈ ਸਾਹਿਬ ਭਾਈ ਵੀਰ ਸਿੰਘ ਜੀ, ਭਾਈ ਕਪੂਰ ਸਿੰਘ ਜੀ, ਪ੍ਰਚਾਰਕ, ਸਪਤਨੀ ਭਾਈ ਕਰਤਾਰ ਸਿੰਘ ਜੀ ਪ੍ਰਚਾਰਕ, ਸ: ਈਸ਼ਰ ਸਿੰਘ ਜੀ ਮਝੈਲ ਤੇ ਹੋਰ ਬੇਅੰਤ ਸੰਗਤਾਂ ਨੇ ਦੀਦਾਰੇ ਦਿਤੇ। ਅਖੰਡ ਪਾਠ, ਕੀਰਤਨ, ਕਥਾ, ਵਿਆਖਿਆਨ, ਕਵਿਤਾਵਾਂ ਦਵਾਰਾ ਗੁਰਮਤ ਭਾਈਚਾਰਕ ਤੇ ਵਿਦਿਆ ਉਨਤੀ ਸੰਬੰਧੀ ਵੀਚਾਰ ਲਗਾਤਾਰ ੮, ੯, ੧੦ ਸਾਵਣ ਤਕ ਜਾਰੀ ਰਹੇ।

ਇਸ ਅਰੰਭਕ ਸਮੇਂ ਪਰ ਆਸ਼੍ਰਮ ਦੀ ਪ੍ਰਸਸਾਹ ਵਿਚ ਬਹੁਤ ਕਵਿਤਾਵਾਂ ਪੜ੍ਹੀਆਂ ਗਈਆਂ ਜਿਸ ਵਿਚੋਂ ਨਮੂਨੇ ਮਾਤਰ ਸ਼੍ਰੀਮਾਨ ਭਾਈ ਸਾਹਿਬ ਲੁਧਾ ਸਿੰਘ ਜੀ ਹਜ਼ੂਰੀ ਰਾਗੀ ਫਰੀਦਕੋਟ ਵਲੋਂ ਪੜ੍ਹੀ ਗਈ ਕਵਿਤਾ ਦਿਤੀ ਜਾਂਦੀ ਹੈ:—

"ਵਿਦਿਆ ਤੋਂ ਬਿਨਾ ਮੂੜ੍ਹ ਆਦਮੀ ਜਹਾਨ ਵਿਚ।
ਪਰਾਂ ਬਿਨਾ ਪੰਖੀ ਜਿਵੇਂ ਉਡ ਭੀ ਨਾ ਸਕਦਾ।
ਪਾਸ ਹੈ ਗੁਲਾਬ ਤੇ ਧਤੂਰਾ ਜਿਵੇਂ ਬਿਖਧਾਰ,
ਅੰਬ ਪਾਸ ਬੂਟਾ ਜਿਵੇਂ ਸ਼ੋਭਦਾ ਨਾ ਅੱਕ ਦਾ।
ਵਿਦਿਆ ਤੋਂ ਬਿਨਾ ਜਿਵੇਂ ਕਾਲੀ ਬੋਲੀ ਰਾਤ,
ਅੰਨੇ ਘੁਗੂ ਦੇ ਅਭਾਗ ਜੋ ਹੈ ਸੂਰਜ ਨਾ ਤਕਦਾ।
ਗੁਣੀ ਤੇ ਗਿਆਨੀਆਂ ਦੀ ਸਭਾ ਜਿਥੇ ਹੋਂਵਦੀ ਹੈ,





ਗੁਰੂ ਨਾਨਕ ਆਸ਼ਰਮ 'ਚਕਾਰ' ਕਸ਼ਮੀਰ ਹੋਸਟਲ ਦੀ ਬਿਲਡਿੰਗ ।

ਵਿਦਿਆ ਤੋਂ ਹੀਨ ਉਥੇ ਬੋਲ ਭੀ ਨਾ ਸਤਦਾ ।
ਵਿਦਿਆ ਹੀ ਦੇਸ ਮੇਂ ਸਹਾਈ ਹੋਵੇ ਥਾਂਓਂ ਥਾਂਈਂ,
ਵਿਦਿਆ ਪ੍ਰਦੇਸ ਮੇਂ ਸਹਾਰਾ ਦੇਵੇ ਆਇਕੇ ।
ਜਿਥੇ ਕੋਈ ਸੰਗ ਸਾਕ ਹੋਂਵਦਾ ਨਾ ਭੈਣ ਭਾਈ,
ਉਥੇ ਨਵੇਂ ਸਾਕ ਦਿੰਦੀ ਵਿਦਿਆ ਬਣਾਇਕੇ ।
ਲਖਾਂ ਤੇ ਕਰੋੜਾਂ ਧੰਨ ਖਰਚ ਕੇ ਨਾ ਬਣੇ ਕੰਮ,
ਵਿਦਿਆ ਉਹ ਕਾਰਜ ਸਵਾਰਦੀ ਬਲਾਇਕੇ ।
ਜਿਥੇ ਕੋਈ ਗੰਮਤਾ ਨਾ ਹੋਂਵਦੀ ਅਮੀਰ ਸੰਦੀ,
ਉਥੇ ਦੇਂਦੀ ਵਿਦਿਆ ਗਰੀਬ ਨੂੰ ਪੁਚਾਇਕੇ ।

ਸ੍ਰੀਮਾਨ ਭਾਈ ਕਾਹਨ ਸਿੰਘ ਜੀ ਨਾਭਾ ਭਾਵੇਂ ਇਸ ਵਕਤ ਇਕੱਠ ਵਿਚ ਹਾਜ਼ਰ ਨਹੀਂ ਸਨ ਹੋ ਸਕੇ ਪਰੰਤੂ ਉਹਨਾਂ ਇਕਰਾਰ ਕੀਤਾ ਸੀ ਕਿ ਉਹ ਚਕਾਰ ਜ਼ਰੂਰ ਪੁਜਣਗੇ ਅਤੇ ਕੁਝ ਦਿਨਾਂ ਬਾਦ ਹੀ ਆਪ ਇਥੇ ਪੁਜੇ ਤੇ ਤਿੰਨ ਮਹੀਨੇ ਇਥੇ ਹੀ ਕਿਆਮ ਕੀਤਾ ਕਿਉਂਕਿ ਇਹ ਥਾਂ ਉਹਨਾਂ ਨੂੰ ਬੜੀ ਪਸੰਦ ਆਈ। ਆਪ ਦਾ ਅਕਾਲੀ ਜੀ ਨਾਲ ਬੜਾ ਪਰੇਮ ਪਿਆਰ ਤੇ ਸਤਿਕਾਰ ਸੀ।

ਜਿਥੇ ਇਸ ਆਸ੍ਰਮ ਲਈ ਸ: ਬਹਾਦਰ ਧਰਮ ਜੀ ਦਿਲ਼ੀ ਵਾਲਿਆਂ ਨੇ ਉਥੇ ਬਾਵਾ ਲਧਾ ਸਿੰਘ ਜੀ, ਕਲਕਤੇ ਵਾਲਿਆਂ ਨੇ ਵੀ ਕੋਈ ਘਟ ਉਤਸ਼ਾਹ ਨਹੀਂ ਦਿਖਾਇਆ ਤਦੇ ਤਾਂ ਅਕਾਲੀ ਜੀ ਆਪ ਹੀ ਇਕ ਇਸ ਨਿਕੀ ਜਿਹੀ ੪ ਬੰਦਾਂ ਦੀ ਕਵਿਤਾ ਵਿਚ ਇਉਂ ਲਿਖਦੇ ਹਨ:—

ਧਰਮ ਸਿੰਘ ਦਿਲੀ, ਬਾਬਾ ਲਧਾ ਸਿੰਘ ਕਲਕਤੇ,
ਦੋਵੇਂ ਇਕ ਸ਼ਹਿਰੀ ਪੇਸ਼ਾ ਪ੍ਰੇਮ ਪ੍ਰਚਾਰ ਇਕ ।
ਦਾਨੀ ਮਹਾਂ ਦਾਨੀ ਕਹੋ, ਭਾਵੇਂ ਬ੍ਰਹਮ ਗਿਆਨੀ ਕਹੋ,
ਹੈਨ ਦੋਹਾਂ ਜੁਦਾ ਦੋਵੇਂ ਆਤਮਾ ਉਦਾਰ ਇਕ ।
ਵਾਧਾ ਗੁਰੂ ਅੰਸੀ ਹੋਣਾ ਐਪਰ ਗੁਰ ਸਿਖੀ ਇਕ,

ਉਜਲ ਦੀਦਾਰੇ ਬ੍ਰਿਧ ਦੋਹਾਂ ਦਾ ਦੀਦਾਰ ਇਕ ।
ਅਸੀਂ ਭਾਵੇਂ ਸੈਂਕੜੇ ਹੀ ਮਿਲ ਛੇ ਹਜ਼ਾਰ ਦਈਏ,
ਐਪਰ ਇਹ ਲਾਸਾਨੀ ਦੇਵੇ ਛੇ ਛੇ ਹਜ਼ਾਰ ਇਕ ।

ਇਸ ਦੀਵਾਨ ਵਿਚ ਦਾਨੀਆਂ ਦੀ ਸੰਖੇਪ ਰਪੋਟ ਸੁਣਾਈ ਗਈ ਤੇ ਇਸ ਸਮੇਂ ੧੫੮੦) ਤੋਂ ਵਧੀਕ ਨਕਦੀ ਅਰਦਾਸੇ ਲੋਕਾਂ ਕਰਾਏ ਤੇ ਕਈ ਹਜ਼ਾਰ ਇਕਰਾਰੀ ਰਕਮਾਂ ਲਿਖਾਈਆਂ ਸਨ । ਇਸ ਤੋਂ ਅਨੁਮਾਨ ਲਗਾਉਣਾ ਸੌਖਾ ਹੈ ਕਿ ਉਹਨਾਂ ਲੋਕਾਂ ਵਿਚ ਜੋ ਕਿ ੮੬ ਸਾਲ ਤੋਂ ਖਾਨਾਬਦੋਸ਼, ਬੇਘਰ ਤੇ ਬੇਜ਼ਰ ਹੋਏ ਬੈਠੇ ਸਨ ਕਿਤਨਾ ਉਤਸ਼ਾਹ ਹੋਇਆ ਹੋਵੇਗਾ ।

ਅਕਾਲੀ ਜੀ ਇਕ ਜਗਾਹ ਲਿਖਦੇ ਨੇ ਕਿ "ਇਹਨਾਂ ਦੀ ਐਸੀ ਹਾਲਤ ਨਹੀਂ ਸੀ ਤੇ ਮੈਂ ਹੈਰਾਨ ਹਾਂ ਕਿ ਇਹ ਲੋਕ ਜਿਹਨਾਂ ਦੀ "ਭੋਜਨ ਕਾ ਸੰਸਾ ਪਰਾ ਧੰਨ ਕੀ ਕੈਸੀ ਆਸ" ਵਾਲੀ ਹਾਲਤ ਹੈ ਤੇ ਇਹਨਾਂ ਵਿਚ ਇਤਨਾ ਉਤਸ਼ਾਹ ਕਿਵੇਂ ਦਿਖਾਈ ਦੇ ਰਿਹਾ ਹੈ ।

"ਨਹੀਂ ਲੂਣ ਚਾਵਲ ਘਿਓ ਆਟਾ
"ਛਾਛ ਕਪੜਾ ਧਾਮ ।
ਹੈ ਹੁਨਰ ਵਿਦਿਆ ਗੁਣ ਨ ਪਲੇ,
ਮਿਲਣ ਕਿਥੋਂ ਦਾਮ ।
ਚਿੰਤਾ ਦਾ ਘਰ ਚਿਤ ਬਣਾਇਆ,
ਚਿੰਤਾ ਘਰ ਪਰਵਾਰ ।
ਵਿਤ ਨੇਹੀ ਪਰ ਚਿਤ ਚਾਹੇ,
ਕਰਨੇ ਨੂੰ ਉਪਕਾਰ ।"

ਇਤਨਾ ਉਤਸ਼ਾਹ ਹੋਣ ਦੇ ਬਾਵਜੂਦ ਵੀ ਕੁਝ ਐਸੇ ਲੋਕ ਵੀ ਸਨ ਕਿ ਇਸ ਪਰਉਪਕਾਰ ਦੇ ਕੰਮ ਵਿਚ ਰੋੜਾ ਅਟਕਾਉਣੋਂ ਨਹੀਂ ਸਨ ਝਿਝਕਦੇ ਜੈਸਾ ਕਿ ਆਪ ਜੀ ਵਰਨਣ ਕਰਦੇ ਹਨ ਕਿ:—

"ਇਸ ਇਲਾਕੇ ਵਿਚ "ਸ੍ਰੀ ਗੁਰੂ ਨਾਨਕ ਆਸ਼੍ਰਮ ਜਾਰੀ ਕੀਤਾ

ਗਿਆ ਤਦ ਪੈਸਾ ਤਾਂ ਆਮ ਪੰਜਾਬ ਤਥਾ ਹਿੰਦੁਸਤਾਨ ਆਦਿ ਨਿਵਾਸੀ ਵਿਦਿਆ ਪ੍ਰਚਾਰ ਦੇ ਸੁਨੇਹੀ ਤੇ ਸਿਖ ਸਜਣਾਂ ਦਾ ਖਰਚ ਹੋਇਆ ਪਰ ਪ੍ਰਬੰਧ ਇਸ ਸੇਵਾਦਾਰ ਦੇ ਹਥ ਹੋਣ ਕਰਕੇ ਕਿਸੀ ਨੂੰ ਕੰਮ ਬੰਦ ਕਰਨ ਦਾ ਮੌਕਾ ਤਾਂ ਨਹੀਂ ਮਿਲਿਆ ਪਰ ਦੇਸ ਬਿਦੇਸ ਵਿਚੋਂ ਰੋੜਾ ਅਟਕਾਉਣ ਵਲੋਂ ਕੋਈ ਕਸਰ ਨਹੀਂ ਰਹੀ ਪਰ "ਜਿਸ ਕਾ ਕਾਰਜ ਤਿਨ ਹੀ ਕੀਆ ਮਾਨਸ ਕਿਆ ਵਿਚਾਰਾ ਰਾਮ" ਗੁਰਵਾਕ ਅਨੁਸਾਰ ਕੰਮ ਚੜ੍ਹਦੀ ਕਲਾ ਵਿਚ ਜਾ ਰਿਹਾ ਸੀ।" ਜਿਸ ਦਾ ਸਬੂਤ ਇਥੇ ਦੇ ਮਿਡਲ ਸਕੂਲ ਵਿਚ ੨੨੫ ਲੜਕੇ ਪੜ੍ਹਦੇ ਸਨ ਤੇ ੪੦ ਲੜਕੇ ਬੋਰਡਰ ਸਨ।"

੧੯੧੮ ਵਿਚ ੯ਵੀਂ ਜਮਾਤ ਖੋਹਲੀ ਗਈ ਜਿਸ ਵਿਚ ੧੫ ਤੋਂ ਵਧੀਕ ਵਿਦਿਆਰਥੀ ਪੜ੍ਹਾਈ ਕਰਦੇ ਸਨ ਤੇ ੧੯੧੯ ਵਿਚ ਆਪ ਨੇ ਪ੍ਰਾਈਵੇਟ ਖਰਚ ਪਰ ਦਸਵੀਂ ਜਮਾਤ ਵੀ ਖੋਹਲ ਦਿਤੀ।

ਸਮਤ ੨000 ਬਿ: ਮੁਤਾਬਕ ੧੯੪੩ ਈ: ਨੂੰ ਸਟੇਟ ਵਲੋਂ ਹਾਈ ਸਕੂਲ ਖੋਹਲਣ ਦਾ ਆਡਰ ਪੁਜ ਗਿਆ ਸੀ ਤੇ ਫਿਰ ਖਰਚਾ ਹਾਈ ਸਕੂਲ ਦਾ ਗੌਰਮੈਂਟ ਦੇਣ ਲਗ ਪਈ ਸੀ। ਇਸ ਤਰ੍ਹਾਂ ਜਿਥੇ ਇਸ ਇਲਾਕੇ ਵਿਚ ਪਹਿਲੇ ਕੋਈ ਮਿਡਲ ਸਕੂਲ ਨਹੀਂ ਸੀ ਉਥੇ ਹੁਣ ਪੰਜ ਮਿਡਲ ਸਕੂਲ ਸਟੇਟ ਗੌਰਮੈਂਟ ਵਲੋਂ ਬਣ ਚੁਕੇ ਸਨ।

ਆਸ੍ਰਮ ਦੇ ਅਰੰਭ ਸਮੇਂ ਜੋ ਮੋਟੀ ਮੋਟੀ ਰਕਮ ਆਈ ਸੀ ਉਸ ਦੀ ਸੂਚੀ ਇਸ ਤਰ੍ਹਾਂ ਹੈ:—

੮000) ਰਕਮ ਸ੍ਰੀ ਗੁਰੂ ਸ਼ਬਦ ਰਤਨ ਪ੍ਰਕਾਸ਼ ਫੰਡ, ਵਲੋਂ ਅਕਾਲੀ ਕੌਰ ਸਿੰਘ ਨਿਹੰਗ ਪ੍ਰਬੰਧਕ ਸ੍ਰੀ ਗੁਰੂ ਨਾਨਕ ਆਸ੍ਰਮ ਚਕਾਰ।

੨000) ਅਮਰੀਕਨ ਖਾਲਸਾ ਰਾਂਈ, ਸ: ਕੁੰਦਨ ਸਿੰਘ ਜੀ ਬਡੋਂ।

੨੫00) ਸ੍ਰੀਮਤੀ ਸਰਦਾਰਨੀ ਬਸ਼ੰਤ ਕੌਰ ਜੀ ਸੁਪਤਨੀ ਕਰਨਲ ਜੀਵਨ ਸਿੰਘ ਦੀਵਾਨ ਆਫ ਪਟਿਆਲਾ।

੫00) ਬੀਬੀ ਭਾਗਵੰਤ ਕੌਰ ਜੀ ਸੁਪਤਨੀ ਸ: ਅਤਰ ਸਿੰਘ ਜੀ ਕਸ਼ਮੀਰ।

੧੧੦੧) ਸ: ਆਲਾ ਸਿੰਘ ਜੀ ਠੇਕੇਦਾਰ ਦਿਲੀ।

੧੫੦੦) ਰ: ਬ: ਸ: ਵਸਾਖਾ ਸਿੰਘ ਜੀ ਨਿਊ ਦਿਲੀ।

੫੯੫) ਸਿਖ ਸਪੁਤਰੀ ਸਤਿਸੰਗ ਸਭਾ, ਆਸ਼ੀਆਂ, ਪਸ਼ੌਰ।

੫੦੦) ਸ: ਮੋਹਨ ਸਿੰਘ ਜੀ ਰਈਸ ਰਾਵਲਪਿੰਡੀ ਅਤੇ ਅਨੇਕ ਰਕਮਾਂ ੨੦੦), ੧੦੦) ਦੀਆਂ ਗੁਰਮੁਖ ਪ੍ਰੇਮੀਆਂ ਨੇ ਮਾਈ ਭਾਈ ਨੇ ਭੇਟ ਕਰਾਈਆਂ।

੨੫੦੦) ਇਕ ਕਮਰਾ ਸ: ਕੁੰਦਨ ਸਿੰਘ ਜੀ ਨਗੀਨਾ ਨੇ "ਪੁਸਤਕ ਨਿਵਾਸ" ਵਾਸਤੇ ਭੇਟ ਕਰਾਇਆ।

੧੫੦੦) ਰੁਪਏ ਹੋਰ ਕਮਰੇ ਲਈ ਦਿਤੇ।

੧੯੮੯ ਸਾਵਣ ਵਿਚ ਇਮਾਰਤ ਦਾ ਕੰਮ ਆਰੰਭ ਹੋ ਕੇ ਤੇ ਸਿਰਫ਼ ਇਮਾਰਤ ਪਰ ੧ ਲਖ ੪੨੬੧੩॥) ਖਰਚਾ ਹੋਇਆ ਸੀ ਅਤੇ ਲੰਗਰ ਖਾਤੇ ੨੨੮੭॥ ≡ )॥ ਨਕਦੀ ਲਗਦਾ ਸੀ ਕਿਉਂਕਿ ਜ਼ਿਆਦਾ ਅਨਾਜ ਦੀ ਸ਼ਕਲ ਵਿਚ ਹੀ ਲੋਕ ਚੰਦਾ ਦਿੰਦੇ ਸਨ ਜੋ ਲੰਗਰ ਪਰ ਲਗਦਾ ਸੀ।

ਆਪ ਜੀ ਦਾ ਸਫਰ ਖਰਚ ਉਹਨਾਂ ਦੀਆਂ ਡਾਇਰੀਆਂ ਤੋਂ ਜੋ ੧੯੮੧ ਤੋਂ ੮੯ ਤਕ ਖਰਚ ਹੋਇਆ ਉਹ ਕੁਲ ੬੬੧੨॥। ≡ )॥ ਹੋਇਆ ਸੀ। ਆਪ ਆਸ਼੍ਰਮ ਦੀ ਇਕ ਪਾਈ ਪਾਈ ਦਾ ਹਿਸਾਬ ਰਖਦੇ ਸਨ ਤੇ ਉਪਰਲੇ ਖਰਚਾਂ ਵਿਚ ਆਪ ਦਾ ਕੋਈ ਨਿਜੀ ਖਰਚ ਕਪੜਾ ਰੋਟੀ ਆਦਿ ਬਿਲਕੁਲ ਨਹੀਂ ਬਲਕਿ ਕੋਈ ਕਪੜਾ ਵੀ ਕਿਧਰੇ ਲਿਖਿਆ ਨਹੀਂ ਪਾਇਆ ਗਿਆ।

ਇਸ ਤੋਂ ਇਲਾਵਾ ਸਟੋਰ ਦਾ ਸਾਮਾਨ ਸੀ। ਬਰਤਨ ਆਦਿ ਤੇ ਹੋਰ ਗੁਰੂ ਮਹਾਰਾਜ ਦੇ ਕਮਰੇ ਦਾ ਸਾਮਾਨ ਸੀ—ਗੁਰੂ ਨਾਨਕ ਆਸ਼੍ਰਮ ਦੀ ਲਾਇਬਰੇਰੀ ਇਕ ਨਮੂਨੇ ਦੀ ਸੀ ਤੇ ਆਪ ਨੇ ਬੜੀ ਰਕਮ ਖਰਚ ਕੇ ਪੁਰਾਤਨ ਹਸਤ ਲਿਖਤਾਂ ਥਾਂ ਥਾਂ ਘੁੰਮਦਿਆਂ ਫਿਰਦਿਆਂ ਇਕਠੀਆਂ ਕਰਕੇ

ਸਥਾਪਿਤ ਕੀਤੀਆਂ। ਆਪ ਜੀ ਦਾ ਹੀ ਯਤਨ ਸੀ ਕਿ ਇਹ ਇਕ ਐਸੀ ਲਾਇਬਰੇਰੀ ਬਣਾ ਦਿਤੀ ਜਾਏ ਜਿਥੇ ਖੋਜ ਕਰਨ ਲਈ ਦੂਰ ਦੂਰ ਦੇ ਵਿਦਵਾਨ ਆਇਆ ਕਰਨ। ਇਸ ਤਰ੍ਹਾਂ ਮਿਹਨਤ ਮਸ਼ੱਕਤ ਤੇ ਧੰਨ ਖਰਚ ਕੇ ਆਪ ਨੇ ੭੦੦੦ ਹਜ਼ਾਰ ਦੇ ਕਰੀਬ ਪੁਰਾਤਨ ਤੇ ਨਵੀਨ ਪੁਸਤਕਾਂ ਤੇ ਗ੍ਰੰਥ ਇਥੇ ਆ ਜਮਾਂ ਕੀਤੇ ਸੀ। ਪੁਰਾਤਨ ਤਸਵੀਰਾਂ ਇਕਤ੍ਰ ਕਰਨ ਦਾ ਭੀ ਆਪ ਨੂੰ ਸ਼ੌਕ ਸੀ।

ਆਸ੍ਰਮ ਦੇ ਸਟੋਰ, ਲਾਇਬਰੇਰੀ ਤੇ ਗੁਰੂ ਮਹਾਰਾਜ ਦੇ ਕਮਰੇ ਵਿਚ ਤੇ ਹੋਰ ਹੋਰ ਸਾਮਾਨ ਜੋ ਆਸ੍ਰਮ ਵਿਚ ਸੀ ਉਹਨਾਂ ਚੀਜ਼ਾਂ ਵਿਚੋਂ ਕੁਝ ਕੁ ਇਹ ਸਨ:—

## ਲਾਇਬਰੇਰੀ ਦੇ ਖਾਸ ਖਾਸ ਜ਼ਿਕਰ ਕਰਨ ਵਾਲੇ ਗ੍ਰੰਥ

(੧) ੫੦ ਤੋਂ ਵਧੀਕ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

(੨) ਇਕ ਤਤਵੀਰ ਦਸਤੀ ਸ੍ਰੀ ਦਸਮੇਸ ਜੀ ਦੀ।

(੩) ਇਸ ਦਸਤੀ ਬੀੜ ਤੇ ਛਪੇ ਹੋਏ ਸਿਖ ਪੰਥ ਤੇ ਧਰਮ ਦੇ ਹੋਰ ਗ੍ਰੰਥ।

(੪) ਹਿੰਦੂ ਧਰਮ ਦੇ ਲਿਖਤੀ ਤੇ ਛਪੇ ਹੋਏ ਵੇਦ ਪੁਰਾਨ।

(੫) ਹਿੰਦੂ ਧਰਮ ਸ਼ਾਸਤ੍ਰ ਸਿਮਰਤੀਆਂ ਤੇ ਚਾਰੋਂ ਵੇਦ।

(੬) ਮੁਸਲਮਾਨ ਧਰਮ ਦੇ ਲਿਖਤੀ ਤੇ ਛਪੇ ਹੋਏ ਕੁਰਾਨ, ਹਦੀਸ ਤੇ ਇਤਿਹਾਸ।

(੭) ਅੰਗਰੇਜ਼ੀ ਧਰਮ ਦੇ ਪੁਸਤਕ ਬਾਈਬਲ ਹੋਰ ਧਾਰਮਕ ਪੁਸਤਕ ਤੇ ਉਹਨਾਂ ਦੇ ਇਤਿਹਾਸ।

(੮) ਹੋਰ ਅਨਮਤੀ ਧਰਮਾਂ ਦੇ ਕਿਤਨੇ ਹੀ ਹਿੰਦੀ ਸੰਸਕ੍ਰਿਕੀ, ਬੰਗਾਲੀ, ਗੁਜਰਾਤੀ, ਮਰਹਟੀ, ਫਰਾਂਸੀਸੀ, ਅਰਬੀ ਤੇ ਹਿੰਦੀ ਗ੍ਰੰਥ।

(੯) ੪ ਪੋਥੀਆਂ ਟੀਕਾ ਗੁਰਬਾਣੀ ਫਰੀਦਕੋਟ।

(੧੦) ੪ ਪੋਥੀਆਂ ਟੀਕਾ ਸ਼ਬਦਾਰਥ ਪੰਜੇ ਸਾਹਿਬ ਵਾਲਾ ।

(੧੧) ਮਹਾਨ ਕੋਸ਼ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਪੋਥੀਆਂ ਚਾਰੋਂ ਜਿਲਦ (ਮਹਾਰਾਜਾ ਫਰੀਦਕੋਟ ਭੇਟਾ) ।

(੧੨) ੧ ਪੋਥੀਆਂ ਕੋਸ਼ ਪੰਡਤ ਤਾਰਾ ਸਿੰਘ ਜੀ ਵਾਲਾ ਕੋਸ਼ ।

(੧੩) ਗੁਰੂ ਗ੍ਰੰਥ ਕੋਸ਼ ਵਜ਼ੀਰ ਹਿੰਦ ਪ੍ਰੈਸ ।

(੧੪) ਪੋਥੀਆਂ ਗੁਰਬਾਣੀ, ੨ ਪੋਥੀਆਂ ਦਸਮੇਸ਼ ਬਾਣੀ ਗ੍ਰੰਥ ਆਦਿਕਾਂ ਦੀਆਂ ਭਾਗਾਂ ਵਿਚ ।

(੧੫) ਸਰਬ ਲੋਹ ਗ੍ਰੰਥ ਲਿਖਤੀ ।

(੧੬) ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਲਿਖਤੀ ਤੇ ਛਪੀ ਹੋਈ ।

(੧੭) ਸਿਧੀ ਪ੍ਰਭਾਕਰ, ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ, ਸਾਖੀਆਂ ਲਿਖਤੀ ਤੇ ਛਾਪੇ ਦੀਆਂ ।

(੧੮) ਜਨਮ ਸਾਖੀਆਂ ਲਿਖਤੀ ਵ ਛਾਪਾ ।

(੧੯) ਸੂਰਜ ਪ੍ਰਕਾਸ਼ ੨ ਸੈਟ ਮੁਕੰਮਲ ।

(੨੦) ਇਕ ਗੁਰ ਬਿਲਾਸ ਛੇਵੀਂ ਪਾਤਸ਼ਾਹੀ ।

(੨੧) ਪ੍ਰਾਚੀਨ ਪੰਥ ਪ੍ਰਕਾਸ਼ "ਭੰਗੂ ਜੀ" ਵਾਲਾ ।

(੨੨) ਪੰਥ ਪ੍ਰਕਾਸ਼ ਭਾਈ ਗਿਆਨ ਸਿੰਘ ਜ਼ੀ ।

(੨੩) ਖਾਲਸਾ ਤਵਾਰੀਖ ਮੁਕੰਮਲ ।

(੨੪) ਸਾਖੀਆਂ ਬਾਬਾ ਮਿਹਰਬਾਨ ਜੀ ਦੀਆਂ ਲਿਖਤੀ ।

(੨੫) ਗੁਰਬਿਲਾਸ ਦਸਵੀਂ ਪਾਤਸ਼ਾਹੀ ।

(੨੬) ੨ ਸ੍ਰੀ ਗੁਰੂ ਸੋਭਾ ਲਿਖਤੀ ਜੋ ਆਪ ਨੇ ਛਪਵਾ ਵੀ ਦਿਤੀ ਸੀ ।

(੨੭) ਸ੍ਰੀ ਗੁਰੂ ਮਹਿਮਾ ਪ੍ਰਕਾਸ਼, ਲਿਖਤੀ ।

(੨੮) ਹਿੰਦੀ ਵੈਦ ।

(੨੯) ਹਿੰਦੀ ਕਾਨੂੰਨ, ਅੰਗਰੇਜ਼ੀ ਕਾਨੂੰਨ।

(੩੦) ਬੰਗਾਲੀ ਕੋਸ਼!

(੩੧) ਡਾ: ਟਰੰਪ ਵਾਲਾ ਅੰਗਰੇਜ਼ੀ ਤਜਰਮਾ, ਗੁਰੂ ਗ੍ਰੰਥ ਸਾਹਿਬ ਜੀ ਦਾ।

(੩੨) ਫ਼ਾਰਸੀ ਤਵਾਰੀਖ ਇਸਲਾਮ।

(੩੩) ਇਕ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖਤੀ ਦਸਖਤੀ ਸ੍ਰੀ ਗੁਰੂ ਤੇਗ ਬਹਾਦਰ ਜੀ (ਜਿਸ ਨੂੰ ਆਪ ਬਹੁਤ ਪਿਆਰ ਨਾਲ ਸੰਭਾਲਦੇ ਸਨ ਤੇ ਆਈਆਂ ਸੰਗਤਾਂ ਨੂੰ ਦਰਸ਼ਨ ਕਰਾਉਂਦੇ ਸਨ।

(੩੪) ਹੋਰ ਅਨੇਕਾਂ ਦੇਸੀ ਬਦੇਸੀ ਪੁਸਤਕਾਂ ਸਨ ਜਿਹਨਾਂ ਦਾ ਜ਼ਿਕਰ ਕਰਨਾ ਅਸੰਭਵ ਹੈ। ਓਸ ਸਮੇਂ ਦੇ ਸਭ ਤੋਂ ਪ੍ਰਸਿਧ ਅਖਬਾਰ ਲਾਇਬਰੇਰੀ ਵਿਚ ਆਉਂਦੇ ਸਨ ਤੇ ਉਹਨਾਂ ਦੀਆਂ ਪਹਿਲੀਆਂ ਫਾਈਲਾਂ ਵੀ ਸੰਭਾਲੀਆਂ ਹੋਈਆਂ ਸਨ।

## ਆਸ੍ਰਮ ਦਾ ਸਟੋਰ

ਸ੍ਰੀ ਗੁਰੂ ਨਾਨਕ ਆਸ੍ਰਮ ਸੜਕਤੋਂ ੪ ਮੀਲ ਪਹਾੜ ਪਰ ਹੋਣ ਕਾਰਨ ਇਥੇ ਜ਼ਿੰਦਗੀ ਦੀ ਜ਼ਰੀਆਤ ਦਾ ਹਰ ਸਾਮਾਨ ਰਖਣਾ ਜ਼ ਰੂਰੀ ਸੀ ਇਸ ਲਈ ਆਸ੍ਰਮ ਦੇ ਸਟੋਰ ਵਿਚ ਆਪ ਨੇ ਹਰ ਲੋੜੀਂਦਾ ਸਮਿਆਨ ਜਮਾ ਕੀਤਾ ਹੋਇਆ ਸੀ। ਜਿਸ ਵਿਚ ਇਹ ਚੀਜ਼ਾਂ ਜ਼ਰੂਰੀ ਸਮਝ ਕੇ ਚੋਖੀ ਗਿਣਤੀ ਵਿਚ ਜਮਾ ਸਨ। ਇਮਾਰਤੀ ਸਾਮਾਨ ਲੋਹੇ ਦਾ ਸਰੀਆ, ਨਾਲੀ-ਦਾਰ ਚਦਰਾਂ, ਮੇਖਾਂ, ਪੇਚ, ਕਬਜ਼ੇ, ਚਿਟਨੀਆਂ, ਸ਼ੀਸ਼ੇ, ਹੈਂਡਲ, ਸੰਗਲੀ ਕੁੰਡੇ, ਰੰਗ ਰੋਗਨ ਬੁਰਸ਼ ਆਦਿਕ।

ਲਿਖਣ ਪੜ੍ਹਣ ਦਾ ਸਾਮਾਨ: ਕਾਗਜ਼, ਸਿਆਹੀ, ਪੈਨਸਲਾਂ, ਸਿਆਹੀ ਚੂਸ, ਰਬੜਾਂ, ਨਿਬਾਂ, ਹੋਲਡਰ, ਸਲੇਟਾਂ, ਕਾਪੀਆਂ, ਚਾਕੂ ਆਦਿਕ।

ਪ੍ਰੈਸ ਦਾ ਸਾਮਾਨ: ਪ੍ਰਿੰਟਿੰਗ ਪੇਪਰ ਤੇ ਟਾਇਪ ਮਸ਼ੀਨ, ਟਾਇਪ ਦੇ ਅਖਰ ਤੇ ਸਬੰਧਤ ਚੀਜ਼ਾਂ। ਕਪੜੇ ਸੀਊਨ ਦੀਆਂ ਮਸ਼ੀਨਾਂ, ਲੈਮਪਾਂ,

ਲੰਗਰ ਦੇ ਸਾਮਾਨ ਤੋਂ ਇਲਾਵਾ ੧੫੦ ਆਦਮੀ ਦੇ ਰੋਟੀ ਖਾਣ ਵਰਤਾਉਣ ਦਾ ਮੁਕੰਮਲ ਸਮਿਆਨ ਹਰ ਸਮੇਂ ਹਾਜ਼ਰ ਰਹਿੰਦਾ ਸੀ।

ਗੁਰਦਵਾਰੇ ਦੀ ਸਮਗਰੀ:-ਰੁਮਾਲ, ਚੱਦਰਾਂ, ਦਰੀਆਂ, ਗਲੀਚੇ, ਚੰਦੋਏ, ਰੁਮਾਲ ਸਾਹਿਬ, ਪੰਜ ਬੀੜਾਂ, ਸ੍ਰੀ ਸਾਹਿਬਾਂ, ਖੰਡਾ, ਬਾਟਾ, ਸੁਨਹਿਰਾ ਪੂਰਾ ਅੰਮ੍ਰਿਤ ਪਾਨ ਕਰਵਾਣ ਦਾ ਸਾਮਾਨ, ਪੰਜਾਂ ਸਿੰਘਾਂ ਦੀ ਅਕਾਲੀ ਵਰਦੀ ਤੇ ਦੁਮਾਲੇ। ਤਾਬਿਆ ਦੀਆਂ ਵਸਤੂਆਂ:-੧ ਕਿਰਪਾਨ ਸਾਹਿਬ, ੨ ਪਲੰਘ ਸਾਹਿਬ, ਫੁਲਦਾਨ, ਧੂਪਦਾਨ, ਚਵਰ ਸਾਹਿਬ, ਗਿਲਟੀ ਤੇ ਸੁਨਹਿਰੀ ਫੁਲਕਾਰੀਆਂ, ੪੦ ਰੁਮਾਲੇ, ੩ ਵਾਜੇ: (ਵਿਦਿਆਰਥੀਆਂ ਨੂੰ ਰਾਗ ਵਿਦਿਆ ਵੀ ਸਿਖਲਾਈ ਜਾਂਦੀ ਸੀ) ਉਹਨਾਂ ਲਈ ਤਬਲੇ, ਬਾਜੇ, ਮਿਰਦੰਗ ਆਦਿਕ। ਗਡਵੇ, ਗਾਗਰਾਂ, ਪਰਾਤਾਂ, ਥਾਲ, ਗਲਾਸ, ਕੌਲ, ਟੂਟੀ ਪੀਪਾ, ਤੇ ਹੋਰ ਸਭ ਲੋੜਵੰਦਾ ਸਾਮਾਨ ਆਸ਼੍ਰਮ ਵਿਚ ਭਾਰੀ ਮਾਤ੍ਰਾ ਵਿਚ ਮੌਜੂਦ ਸੀ। ਆਏ ਗਏ ਅਤਿਥੀ ਲਈ ਦਰੀਆਂ, ਤਲਾਈਆਂ, ਰਜਾਈਆਂ, ਚਾਦਰਾਂ, ਸਿਰਹਾਣੇ ਆਦਿ ਘਟ ਤੋਂ ਘਟ ਵੀਹਾਂ ਬੰਦਿਆਂ ਲਈ ਕਾਫ਼ੀ ਸਨ।

ਇਕ ਦੋ ਨਾਲੀ ਰਫਲ ੧੨ ਬੋਰ, ਇਕ ਪੰਜ ਕਾਰਤੂਸੀ ਗਨ, ਇਕ ਪਸਤੌਲ ੨੫ ਬੋਰ, ਇਕ ਗਰਾਮਾਂਫੂਨ ਤੇ ਸ਼ਬਦਾਂ ਦੇ ਸਾਰੇ ਰੀਕਾਰਡ ਤੇ ਹੋਰ ਬਹੁਤ ਸਾਰੀਆਂ ਚੀਜ਼ਾਂ, ਗੱਲ ਕੀ ਆਸ੍ਰਮ ਹਰ ਪਾਸਿਓਂ ਭਰਿਆ ਭਕੂੰਨਾ ਸੀ, ਜਿਸ ਦਾ ਸਾਰਾ ਕੁਝ, ਸਮੇਤ ਬਹੁਤ ਸਾਰੇ ਪ੍ਰਵਾਰ ਦੇ ਤੇ ਵਿਦਿਆਰਥੀਆਂ ਤੇ ਪ੍ਰਬੰਧਕਾਂ ਦੇ, ਜਿਹਨਾਂ ਵਿਚ ਅਕਾਲੀ ਜੀ ਦੇ ਭਾਈ ਸਾਹਿਬ ਜੀ ਤੇ ਪ੍ਰਵਾਰ ਦੇ ਹੋਰ ਵਿਅਕਤੀ ਸਨ, ੧੯੪੭ ਦੇ ਘਲੂਘਾਰੇ ਵਿਚ ਲੁਟੇਰਿਆਂ ਨੇ ਲੁਟਿਆ ਤੇ ਕਈ ਪ੍ਰਾਣੀਆਂ ਨੂੰ ਸ਼ਹੀਦੀ ਜਾਮ ਪੀਣ ਲਈ ਮਜਬੂਰ ਕੀਤਾ, ਜਾਂ ਉਹ ਕਤਲ ਕਰ ਦਿਤੇ।

੧੯੧੯ ਦੇ ਕੁਛ ਮਹੀਨਿਆਂ ਦੇ ਲੰਗਰ ਦਾ ਖਰਚ ਤੇ ਆਮਦਨ ਦਾ ਜਦ ਹਿਸਾਬ ਕੀਤਾ ਤਦ ਪਤਾ ਲਗਾ ਕਿ ਆਮਦਨ ਤੋਂ ਖਰਚ ਬਹੁਤ ਜ਼ਿਆਦਾ ਹੋ ਰਿਹਾ ਹੈ ਤੇ ਇਸ ਤਰ੍ਹਾਂ ਤਾਂ ਕਿਸੀ ਵੇਲੇ ਕਹਿਣਾ ਪਵੇਗਾ।

"ਮੋਹਿ ਐਸੇ ਬਨਜ ਸਿਓ ਨਹੀਂ ਕਾਜ
ਜਹਿ ਘਟੈ ਮੂਲ ਨਿੱਤ ਬਢੈ ਵਿਆਜ।"

ਕਿਉਂਕਿ ਪਹਾੜ ਕਸ਼ਮੀਰ ਦੇ ਹਰ ੧੦ ਹਜ਼ਾਰ ਸਿੰਘਾਂ ਵਿਚੋਂ ਭੀ ਗਰੇਜੂਏਟ ਤੇ ਕਾਰੀਗਰ ਨਹੀਂ ਸੀ ਤੇ ਇਸ ਘਾਟੇ ਨੂੰ ਪੂਰਾ ਕਰਨ ਵਾਸਤੇ ੧੦੦ ਵਿਦਿਆਰਥੀਆਂ ਲਈ ਆਸ੍ਰਮ ਚਕਾਰ ਵਿਚ ਬੋਰਡਿੰਗ ਬਣ ਜਾਣ ਤੇ ਕਸ਼ਮੀਰ ਸਰਕਾਰ ਨੇ ਉਥੋਂ ਦੇ ਪ੍ਰਾਇਮਰੀ ਸਕੂਲ ਨੂੰ ਮਿਡਲ ਬਣਾ ਦਿਤਾ ਸੀ। ਵਿਦਿਆਥਥੀਆਂ ਵਿਚ ਹੋਰ ਵਾਧਾ ਹੋਣ ਪਰ ਛੇਵੀਂ ਤੋਂ ਹਾਈ ਸਕੂਲ ਬਣਾ ਦੇਣ ਦਾ ਇਕਰਾਰ ਹੋਇਆ ਸੀ—ਇਸ ਲਈ ਬਹੁਤ ਲੋੜ ਹੁਣ ਇਸ ਗੱਲ ਦੀ ਸੀ ਕਿ ਸਿਖ ਵਿਦਿਆਰਥੀਆਂ ਲਈ ਗੁਰੂ ਕਾ ਅਟੁੱਟ ਲੰਗਰ ਸੰਗਤਾਂ ਵਲੋਂ ਜਾਰੀ ਕੀਤਾ ਸਾਏ:—

ਇਸ ਲੋੜ ਨੂੰ ਸਿਰੇ ਚਾੜ੍ਹਣ ਲਈ ਆਪ ਨੇ ਇਹ ਸਕੀਮ ਬਣਾਈ ਕਿ ੭੩੦ ਐਸੇ ਉਪਕਾਰੀ ਦਾਨੀ ਨਿਤਰਨ ਜੋ 'ਨਹਿੰਬਿਲੰਭਧਰਮੰ' ਗੁਰ-ਵਾਕ ਅਨੁਸਾਰ ਇਕ ਦਮ ਇਕ ੨ ਸੌ ਰੁਪਿਆ ਯਾ ੧੦, ੧੦ ਰੁਪੈ ਦਸਾਂ ਮਹੀਨਿਆਂ ਯਾ ੫, ੫ ਦਮੜੇ ਵੀਹਾਂ ਮਹੀਨਿਆਂ ਤਕ ਦੇ ਦੇਣ ਜਿਹਨਾਂ ਦੇ ਮੁਨਾਫੇ ਯਾ ਸੂਦ ਤੋਂ ਹਰ ਸਾਲ ਨੰਬਰਵਾਰ ਇਕ ਵੇਲੇ ਇਕ ਦੋ ਦਾਨੀਆਂ ਵਲੋਂ ਅਰਦਾਸਾ ਕਰਕੇ ਲੰਗਰ ਵਰਤਦਾ ਰਹੇ ਤੇ ਹੋਰ ਫੁਟਕਲ ਸਹਾਇਤਾ ਤੋਂ ਹੋਰ ਜ਼ਰੂਰਤਾਂ ਪੂਰੀਆਂ ਕੀਤੀਆਂ ਜਾਣ।

ਇਸ ਤਰ੍ਹਾਂ ਇਸ ਦਾਨ ਤੋਂ ਸਦੀਆਂ ਤਕ ਅਨੇਕਾਂ ਲੋੜਵੰਦੇ, ਇਲਮੋ-ਹੁੱਨਰ ਦਾ ਲਾਭ ਲੈ ਕੇ ਜਿਥੇ ਪੰਥ ਤੇ ਕੌਮ ਦਾ ਇਕ ਮਜ਼ਬੂਤ ਅੰਗ ਸਾਬਤ ਹੋਣਗੇ ਉਥੇ ਆਪਣੀਆਂ (ਦਾਨ ਦੇਣ ਵਾਲਿਆਂ ਦੀ) ਨਸਲਾਂ ਲਈ ਇਕ ਜ਼ਿੰਦਾ ਮਿਸਾਲ ਹੋਵੇਗੀ। ਕਿਉਂਕਿ ਇਹਨਾਂ ਦਾਨੀਆਂ ਪਰ-ਉਪਕਾਰੀਆਂ ਦਾ ਸੰਖੇਪ ਜੀਵਨ, ਫੋਟੋ ਸਮੇਤ 'ਸ੍ਰੀ ਗੁਰੂ ਨਾਨਕ ਆਸ਼੍ਰਮ ਇਤਿਹਾਸ ਦੇ ਨਾਮ ਪਰ ਆਸ਼੍ਰਮ ਵਲੋਂ 'ਮਾਸਕ ਰਪੋਰਟ, ਵਿਚ ਛਪ ਕੇ ਫਿਰ ਕਿਤਾਬੀ ਸ਼ਕਲ ਵਿਚ ਪ੍ਰਕਾਸ਼ਤ ਕੀਤਾ ਜਾਏਗਾ।"

"ਇਸ ਲਈ ਆਪ ਨੇ ਜਦ ਇਹ ਅਪੀਲ ਹਰ ਇਕ ਵਿਤ-ਵੇਤ

ਪਰਉਪਕਾਰੀ, ਦਾਨੀਂ ਨਰਨਾਰੀ ਨੂੰ ਕੀਤੀ ਤਾਂ ਸੰਗਤਾਂ ਵਲੋਂ ਇਕਰਾਰੀ ਭਰੋਸੇ ਅਤੇ ਨਕਦੀ ਰੁਪਏ ਪੁਜਣੇ ਸ਼ੁਰੂ ਹੋ ਗਏ ਸਨ ਤੇ ਇਸ ਤਰ੍ਹਾਂ ਲੰਗਰ ਦੀ ਨਵੀਂ ਸਕੀਮ ਨਾਲ ਜੇ ੪੭ ਦਾ ਘਲੂਘਾਰਾ ਨਾ ਹੁੰਦਾ ਤਦ ਹੁਣ ਤਾਂ ਹਜ਼ਾਰਾਂ ਹੀ ਨਵੀਨ ਪੜ੍ਹੇ ਲਿਖੇ ਕਾਰੀਗਰ ਗਰੈਜੂਏਟ ਪਹਾੜੀ ਕਸ਼ਮੀਰ ਨਿਵਾਸੀ ਤਿਆਰ ਹੁੰਦੇ ਰਹਿਣੇ ਸਨ।

## ਪੰਜਾਬੀ ਗਰਲ ਮਿਡਲ ਸਕੂਲ

ਜਿਥੇ ਆਪ ਨੇ ਸਿਖ ਲੜਕਿਆਂ ਲਈ ਖਾਸ ਕਰ ਤੇ ਹੋਰਨਾਂ ਲਈ ਆਮ ਤੌਰ ਪਰ ਉਪਰਾਲਾ ਕੀਤਾ ਉਥੇ ਲੜਕੀਆਂ ਦੀ ਤਾਲੀਮ ਲਈ ਭੀ ਕੋਈ ਕਸਰ ਨਹੀਂ ਰਖੀ ਸੀ। ਆਪ ਦੀ ਇਹ ਦੀਰਘ ਵੀਚਾਰ ਸੀ ਕਿ ਜਿਥੇ ਲੜਕੇ ਪੜ੍ਹੇ ਲਿਖੇ ਹੋਣਗੇ ਉਥੇ ਅਨਪੜ੍ਹ ਵਿਦਿਆ-ਹੀਨ ਲੜਕੀਆਂ ਨਾਲ ਵਿਆਹ ਸ਼ਾਦੀ ਤੋਂ ਸੰਕੋਚ ਕਰਨਗੇ ਜਿਸ ਕਰਕੇ ਇਸ ਇਲਾਕੇ ਦੀ ਇਸਤਰੀ ਜਾਤੀ ਨੂੰ ਭਾਰੀ ਨੁਕਸਾਨ ਪੁਜੇਗਾ।

ਇਸ ਘਾਟ ਨੂੰ ਪੂਰਾ ਕਰਨ ਲਈ ਆਪ ਨੇ ਮਿਤੀ ੭ ਭਾਦਰੋਂ ੨੦੦੦ ਨੂੰ ਇਕ "ਪੰਜਾਬੀ ਗਰਲ ਮਿਡਲ ਸਕੂਲ ਜਾਰੀ ਕਰਵਾ ਦਿਤਾ ਸੀ ਜਿਸ ਵਿਚ ਉਸ ਵਕਤ ਤਾਂ ਇਕ ਦਰਜਨ ਦੇ ਕਰੀਬ ਲੜਕੀਆਂ ਦਾਖਲ ਹੋਈਆਂ। ਆਸ਼੍ਰਮ ਦੀਆਂ ਕਈ ਲੜਕੀਆਂ ਨੇ ਦਸਵੀਂ ਤਕ ਵਿਦਿਆ ਹਾਸਲ ਕਰਕੇ ਗਿਆਨੀ ਆਦਿ ਕੀਤਾ ਫਿਰ ਜੇ. ਬੀ. ਟੀ. ਦੀ ਟਰੇਨਿੰਗ ਕਰਕੇ ਕਈ ਇਸੇ ਆਸ੍ਰਮ ਵਿਚ ਟੀਚਰਜ਼ ਲਗ ਗਈਆਂ। ਕਈ ਗੌਰਮੈਂਟ ਮਹਿਕਮਾ ਤਾਲੀਮ ਵਿਚ ਮੁਲਾਜ਼ਮ ਹੋ ਗਈਆਂ ਸੀ।

## ਆਸ੍ਰਮ ਦਾ ਪ੍ਰੈਸ ਅਤੇ ਪੱਤਰ

ਇਸ ਵਕਤ ਜੰਮੂ ਕਸ਼ਮੀਰ ਸਟੇਟ ਵਿਚ ਸਿੰਘਾਂ ਦੀ ਅਗਵਾਈ ਤੇ ਲੋਕਲ ਮਸਲਿਆਂ ਨੂੰ ਪ੍ਰਗਟਾਉਣ ਵਾਲਾ ਕੋਈ ਅਖਬਾਰ ਨਹੀਂ ਸੀ। ਆਪ ਜੀ ਨੇ ਚਕਾਰ ਆਸ਼੍ਰਮ ਤੋਂ ਇਕ ਅਖਬਾਰ ਪਹਿਲੇ "ਆਸ੍ਰਮ ਜਗਤ ਸਮਾਚਾਰ" (ਚਕਾਰ) ਨਾਮੀਂ ਜਾਰੀ ਕੀਤਾ। ਕੁਝ ਦੇਰ ਬਾਦ ਇਸ




ਅਕਾਲੀ ਜੀ ਦੇ ਅਖ਼ਬਾਰ ਕਸ਼ਮੀਰ ਸਿੱਖ ਸਮਾਚਾਰ ਦਾ ਪਹਿਲਾ ਸਫ਼ਾ ।

ਦਾ ਨਾਮ "ਕਸ਼ਮੀਰ ਸਿਖ ਸਮਾਚਾਰ" ਬਦਲ ਦਿਤਾ ਜੋ ੧੯੪੭ ਦੇ ਘਲੂ-ਘਾਰੇ ਤਕ ਜਾਰੀ ਰਿਹਾ। ਪਹਿਲਾਂ ਇਹ ਅਖਬਾਰ ਬਾਹਰ ਛਪਦਾ ਸੀ, ਬਿਗਾਨਿਆਂ ਪ੍ਰੈਸਾਂ ਵਿਚੋਂ ਦੂਰੋਂ ਛਪ ਕੇ ਆਉਂਦਾ ਤੇ ਏਥੋਂ ਜਾਰੀ ਹੁੰਦਾ। ਇਸ ਵਿਚ ਕਈ ਦਿਕਤਾਂ ਸਨ। ਡਾਕ ਰਾਹੀਂ ਪ੍ਰੈਸ ਨੂੰ ਮੈਟਰ ਘਲਣ ਨਾਲ ਯਾ ਤਾਂ ਕਦੀ ਕਦੀ ਮੈਟਰ ਹੀ ਗੁੰਮ ਹੋ ਜਾਂਦਾ ਸੀ ਯਾ ਤੇ ਕਦੀ ਕਦੀ ਪ੍ਰੈਸ ਵਿਚ ਦੇਰੀ ਨਾਲ ਪੁਜਦਾ ਸੀ। ਅਗੋਂ ਪ੍ਰੈਸਾਂ ਵਾਲਿਆਂ ਕੋਲ ਕਈ ਕਈ ਕਿਸਮਾਂ ਦੇ ਕੰਮ ਹੁੰਦੇ ਸਨ, ਗੱਲ ਕੀ ਹਰ ਤਰ੍ਹਾਂ ਦਿਕਤ ਹੀ ਦਿਕਤ ਸੀ।

ਇਸ ਪਰਚੇ ਨੂੰ ਜਾਰੀ ਕਰਨ ਲਈ ਆਪ ਨੇ ਕੇਹੜਾ ਹੀਲਾ ਨਹੀਂ ਕੀਤਾ ਪਰੰਤੂ ਸਭ ਇੰਤਜ਼ਾਮ ਬੇਕਾਰ ਹੀ ਸਾਬਤ ਹੁੰਦੇ ਰਹੇ। ਪਹਿਲੇ 'ਗੁਰਮਤ ਪ੍ਰੈਸ" ਸ੍ਰੀ ਅੰਮ੍ਰਿਤਸਰ ਜੀ, ਫਿਰ ਰਾਵਲਪਿੰਡੀ ਫਿਰ ਜੰਮੂ ਤੇ ਫਿਰ ਸ੍ਰੀਨਗਰ ਕਸ਼ਮੀਰ ਵਿਚ ਛਪਾਈ ਦੇ ਇੰਤਜ਼ਾਮ ਕੀਤੇ ਸਨ ਮਗਰ ਹਰ ਥਾਂ ਤੇ ਇਕ ਯਾ ਦੂਜੇ ਕਾਰਨ ਕਰਕੇ ਅਸਫਲਤਾ ਹੋਈ ਤੇ ਪਰਚਾ ਸਮੇਂ ਸਿਰ ਪ੍ਰਕਾਸ਼ਤ ਹੋ ਕੇ ਪਾਠਕਾਂ ਪਾਸ ਨਹੀਂ ਪੁਜਦਾ ਸੀ। ਤਦ ਆਪ ਨੇ ਆਪਣਾ ਪ੍ਰੈਸ ਲਾ ਕੇ ਹੀ ਸਫਲਤਾ ਪ੍ਰਾਪਤ ਕੀਤੀ। ਪ੍ਰੈਸ ਉਪਰ ੫੦੦੦) ਤੋਂ ਵਧੀਕ ਸਰਮਾਇਆ ਖਰਚ ਹੋਇਆ ਸੀ। ਇਹ ਸਭੋ ਕੁਝ ਕਾਗਜ਼ ਤੇ ਮੈਟੀਰੀਅਲ ਕਬਾਇਲੀਆਂ ਦੇ ਹਮਲੇ ਵਿਚ ਲੁਟਿਆ ਪੁਟਿਆ ਗਿਆ।

ਆਪ ਜੀ ਬੜੀ ਕਰੜੀ ਘਾਲਣਾ ਘਾਲ ਕੇ ਆਸ਼੍ਰਮ ਤਿਆਰ ਕਰਵਾਇਆ ਸੀ—ਸਰਕਾਰ ਨੇ ਜਦ ਦਰਖਤਾਂ ਨੂੰ ਵਾਢੀ ਲਗਵਾਨੀ ਹੁੰਦੀ ਤਾਂ ਆਪ ਪਹਿਲੇ ਹੀ ਜਾ ਕੇ ਜੰਗਲ ਵਿਚ ਮੋਟੇ ਮੋਟੇ ਲਪੇਟ ਦੇ ਦਰਖਤ ਪਸੰਦ ਕਰ ਰਖਦੇ ਸੀ ਤੇ ਜਿਹੜਾ ਵਡੇ ਲਪੇਟ ਵਾਲਾ ਲੰਮਾ ਦਰਖਤ ਵੇਖਦੇ ਤਾਂ ਆਖਕੇ ਇਹ "ਗੁਰੂ ਨਾਨਕ ਆਸ੍ਰਮ ਲਈ ਹੈ" ਆਪ ਇਸ ਗੱਲ ਦੀ ਵੀ ਪ੍ਰਵਾਹ ਨਹੀਂ ਸਨ ਕਰਦੇ ਕਿ ਦਰਖਤ ਔਖੀ ਥਾਂ ਹੋਣ ਕਰਕੇ ਉਤਾਰਨਾ ਬੜਾ ਮੁਸ਼ਕਿਲ ਹੈ ਐਸੀਆਂ ਬਿਖੜੀਆਂ ਥਾਂਵਾਂ ਪਰ ਆਪ ਖੁਦ

ਹਾਜ਼ਰ ਹੋ ਕੇ ਮੋਢਾ ਦੇ ਦਿੰਦੇ ਸੀ।

ਇਕ ਵੇਰ ਦੀ ਗੱਲ ਹੈ ਕਿ ਆਪ ਕਿਸੀ ਉਚੀ ਥਾਂ ਤੋਂ ਗੇਲਾਂ ਉਤਰਵਾ ਰਹੇ ਸਨ ਤੇ ਆਪ ਹੇਠਾਂ ਢਲਾਨ ਪਰ ਖੜੇ ਸਨ। ਅਚਾਨਕ ਇਕ ਬੜੀ ਵਡੀ ਗੇਲੀ ਸਿੰਘਾਂ ਦੇ ਹੇਠੋਂ ਨਿਕਲ ਗਈ ਤਦ ਸਿੰਘਾਂ ਰੌਲਾ ਪਾਇਆ:—

ਅਕਾਲੀ ਜੀ ਬਚੋ ! ਅਕਾਲੀ ਜੀ ਬਚੋ ! ਤਦ ਆਪ ਨੇ ਬੇਬਸ ਹੋਈ ਗੇਲੀ ਵੇਖੀ ਤਾਂ ਸਿਰ ਨੀਵਾਂ ਕਰਕੇ ਨੀਵੇਂ ਹੋ ਗਏ। ਹੈਰਾਨੀ ਹੋਈ ਜਦ ਗੇਲੀ ਉਪਰੋਂ ਲੰਘ ਗਈ ਤੇ ਆਪ ਨੂੰ ਲੇਪ ਛੇਪ ਵੀ ਨਹੀਂ ਲੱਗੀ। ਆਪਣੇ ਸੇਵਕਾਂ ਦੀ ਗੁਰੂ ਰਖਦਾ ਹੀ ਆਇਆ ਹੈ।

## ਸੇਵਾ ਲਈ ਸਿੰਘਾਂ ਨੂੰ ਪ੍ਰੇਰਨਾ

ਜਿਸ ਦਿਨ ਬਿਲਡਿੰਗ ਲਈ ਕੋਈ ਸਾਮਿਆਨ ਲਿਆਣਾ ਹੁੰਦਾ ਆਪ ਸਵੇਰ ਸਾਰ ਹੀ ਜਾ ਕੇ ਘਰੋ ਘਰੀਂ ਸਿੰਘਾਂ ਨੂੰ ਇਕੱਠੇ ਕਰ ਲੈਂਦੇ। ਹਾਲੀ ਸਿੰਘ ਸੁੱਤੇ ਹੀ ਪਏ ਹੁੰਦੇ ਤਾਂ ਆਪ ਜਾ ਕੇ ਇਹਨਾਂ ਦੇ ਕੁੰਡੇ ਖੜਕਾਂਦੇ ਜਗਾਉਂਦੇ ਤੇ ਤਿਆਰ ਕਰਦੇ। ਇਸ ਤਰ੍ਹਾਂ ਸਭ ਨੂੰ ਇਕਤ੍ਰ ਕਰਕੇ ਅਰਦਾਸਾ ਸੋਧ ਜੰਗਲ ਨੂੰ ਤੁਰ ਜਾਂਦੇ। ਕਈ ਪ੍ਰੇਮੀ ਆਪ ਨੂੰ ਮਨਾਹ ਕਰਦੇ ਕਿ ਅਕਾਲੀ ਜੀ ਤੁਸੀਂ ਖੇਚਲ ਨਾ ਕਰੋ ਤਾਂ ਆਪ ਉਤਰ ਦਿੰਦੇ "ਸਿੰਘ ਸਾਹਿਬ ਮੈਂ ਵੀ ਤਾਂ ਕੋਈ ਡਿਊਟੀ ਦੇਣੀ ਹੈ, ਤੁਸੀਂ ਜੰਗਲਾਂ ਵਿਚ ਕੰਮ ਕਰੋ ਤਾਂ ਮੈਂ ਨਿਕੰਮਾਂ ਖੜਾ, ਬੈਠਾ ਕਿਸ ਤਰ੍ਹਾਂ ਸ਼ੋਭਦਾ ਹਾਂ ?

ਆਪ ਅਰਦਾਸਾ ਸੋਧ ਕੇ ਹਰ ਕੰਮ ਅਰੰਭ ਕਰਦੇ ਕਰਾਉਂਦੇ ਸਨ ਤੇ ਫਿਰ ਇਸ ਤਰ੍ਹਾਂ ਤਤਪਰ ਰਹਿੰਦੇ ਕਿ ਸ਼ਹਿਰਾਂ ਵਿਚੋਂ ਜੋ ਇਮਾ-ਰਤੀ ਸਾਮਾਨ ਸੀਮੈਂਟ, ਚੂਨਾਂ, ਸੁਰਖੀ, ਪਕੀ ਇਟ, ਲੋਹੇ ਦੀਆਂ ਟੀਨਾਂ, ਸਰੀਆ, ਮੇਖਾਂ, ਨਾਲੀਦਾਰ ਚੱਦਰਾਂ ਆਪ ਮੰਗਾਉਂਦੇ ਸਨ। ਉਹ ਸਾਮਾਨ ਸੜਕ (ਪਿੰਡ ਸਰਾਂ) ਤੋਂ ੩ ਮੀਲ ਉਪਰ ਚਕਾਰ ਪਹੁੰਚਾਣਾ ਹੁੰਦਾ ਸੀ। ਪੰਜਾਬ ਤੋਂ ਵੀ ਸਾਰਾ ਸਾਮਾਨ ਇਥੇ ਹੀ ਆ ਕੇ ਉਤਰਦਾ ਸੀ। ਇਸਤਰਾਂ

ਪੜਾ ਤੇ ਆਪ ਨੇ ਇਕ ਕੈਂਪ ਲਾ ਰਖਿਆ ਸੀ ਤੇ ਇਥੇ ਆਏ ਗਏ ਆਸ੍ਰਮ ਜਾਣ ਵਾਲੇ ਸੱਜਣ ਨੂੰ ਉਪਰ ਜਾਣ ਲਈ ਹਰ ਮਦਦ (ਖਰਚ, ਕੁਲੀ) ਆਦਿ ਦਿਤੇ ਜਾਂਦੇ ਸੀ ਤੇ ਹਰ ਤਰਾਂ ਸਾਮਿਆਨ ਦੀ ਰਾਖੀ ਕੀਤੀ ਜਾਂਦੀ ਸੀ। ਜਦ ਕੋਈ ਸਜਣ ਬੁਲਾਇਆ ਹੋਇਆ ਚਕਾਰ ਜਾਣ ਲਈ ਪਹਿਲੇ ਹੀ ਹੇਠਾਂ ਪੜਾ ਤੇ (ਸਰਾਂ) ਪੁਜੇ ਹੁੰਦੇ ਇਸੀ ਤਰ੍ਹਾਂ ਖਾਸ ਖਾਸ ਲੋੜਵੰਦ ਸਾਮਾਨ ਵੀ ਉਪਰ ਪਹੁੰਚਾਉਣ ਲਈ ਵੀ ਆਪ ਜੀ ਹੇਠਾਂ ਆ ਜਾਂਦੇ ਸੀ।

ਇਕ ਵੇਰ ਕਾਫੀ ਗਿਣਤੀ ਵਿਚ ਨਾਲੀਦਾਰ ਟੀਨਾਂ ਦੇ ਸਰਾਂ ਪੁਜਣ ਦੀ ਖਬਰ ਆਈ ਤਾਂ ਆਪ ਨੇ ਸਿੰਘਾਂ ਨੂੰ ਸੱਦ ਘਲਿਆ। ਜਦ ਸਭ ਸਿੰਘ ਹਾਜ਼ਰ ਹੋਏ ਤਾਂ ਆਪ ਨੇ ਕਿਹਾ 'ਸਿੰਘ ਸਾਹਿਬ ਸਵੇਰੇ ਹੀ ਕਮਰ ਕਸ ਕਰਕੇ ਹੇਠੋਂ ਚਾਦਰਾਂ ਉਪਰ ਪਹੁੰਚਾਉਣੀਆਂ ਹਨ। ਸਭ ਸਿੰਘ ਨੇ ਕਿਹਾ, ਮਹਾਰਾਜ ? ਜੈਸਾ ਹੁਕਮ ਹੋਵੇ ਕਰਾਂਗੇ।' ਮਤਾ ਪਾਸ ਹੋ ਗਿਆ ਕਿ ਸਵੇਰੇ ਸਭ ਹਾਜ਼ਰ ਹੋਣਗੇ ਤੇ ਆਪ ਨੇ ਅਰਦਾਸਾ ਸੋਧ ਦਿਤਾ ਕਿ, ਸਭ ਸਿੰਘ ਸਵੇਰੇ ਹਾਜ਼ਰ ਹੋ ਕੇ ਸਰਾਂ ਤੇ ਚਾਦਰਾਂ ਉਪਰ ਚਕਾਰ ਪਹੁੰਚਾਉਣਗੇ।

ਦੂਜੇ ਦਿਨ ਸਵੇਰੇ ਸਖਤ ਬਾਰਸ਼ ਆ ਗਈ ਕੋਈ ਵੀ ਸਿੰਘ ਹਾਜ਼ਰ ਨਾ ਹੋ ਸਕਿਆ ਤਦ ਆਪ ਨੇ ਇਕਲੇ ਹੀ ਅਰਦਾਸਾ ਸੋਧ ਕਰਕੇ ਕਿਹਾ, "ਗੁਰੂ ਮਹਾਰਾਜ ? ਰਾਤ ਦੇ ਅਰਦਾਸੇ ਅਨੁਸਾਰ ਤੇਰਾ ਸੇਵਕ ਚਾਦਰਾਂ ਢੋਣ ਲਗਦਾ ਹੈ, ਅਤੇ ਆਪ ਜੀ ਮੜਾਸਾ ਮਾਰ ਕੇ ਇਕਲੇ ਹੀ ਚਾਦਰਾਂ ਢੋਣ ਲਗ ਪਏ।

ਭਾਣਾ ਕਰਤਾਰ ਦਾ, ਪ੍ਰੀਖਿਆ ਅਕਾਲੀ ਜੀ ਦੀ, ਬਾਰਸ਼ ਪੈਣ ਲਗ ਪਈ। ਅਕਾਲੀ ਜੀ ਨੂੰ ਆਸ੍ਰਮ ਵਾਲਿਆਂ ਬਹੁਤ ਰੋਕਿਆ, ਪਰ ਆਪ ਜੀ ਕਿਥੇ ਰੁਕਦੇ ਸਨ।

ਪ੍ਰਬੰਧਕਾਂ ਨੇ ਕਿਹਾ—ਮਹਾਰਾਜ ! ਆਪ ਕੀ ਕਰ ਰਹੇ ਹੋ ? ਇਹ ਫਿਰ ਢੋ ਲਵਾਂਗੇ।

ਅਕਾਲੀ ਜੀ ਨੇ ਕਿਹਾ—ਸਿੰਘ ਸਾਹਿਬ ਹਾਲੀ ਤਾਂ ਅਰਦਾਸੇ ਦੇ ਵਿਚਾਲੇ

ਇਕ ਰਾਤ ਹੀ ਹੋਈ ਹੈ ਤੇ ਆਪ ਅਰਦਾਸਾ ਭੁਲ ਗਏ ਹੋ ।

ਪ੍ਰਬੰਧਕ-ਮਹਾਰਾਜ ! ਹੋਰ ਸਿੰਘਾਂ ਨੂੰ ਵੀ ਆ ਜਾਣ ਦਿਓ ।

ਅਕਾਲੀ ਜੀ—ਸਿੰਘ ਸਾਹਿਬ ? ਉਹ ਤਾਂ ਗੈਰ ਹਾਜ਼ਰ ਨੇ ਪਰ ਮੈਂ ਤਾਂ ਹਾਜ਼ਰ ਹਾਂ । ਇਸ ਲਈ ਮੈਂ ਠਹਿਰ ਨਹੀਂ ਸਕਦਾ !

ਪ੍ਰਬੰਧਕ—ਪ੍ਰਸ਼ਾਦਿ ਛਕ ਕੇ ਢੋ ਲਵਾਂਗੇ ।

ਅਕਾਲੀ ਜੀ—ਸਿੰਘ ਸਾਹਿਬ ! ਅਰਦਾਸਾ ਸਵੇਰ ਦਾ ਹੋਇਆ ਸੀ ਕਿ ਚਾਦਰਾਂ ਪਹੁੰਚਾ ਕੇ ਪ੍ਰਸ਼ਾਦਿ ਛਕਾਂਗੇ ਸੋ ਮੈਂ ਤਾਂ ਚਾਦਰਾਂ ਪਹੁੰਚਾਕੇ ਹੀ ਪ੍ਰਸ਼ਾਦਿ ਪਾਨ ਕਰਾਂਗਾ ।

ਆਪ ਇਹ ਕਹਿ ਕੇ ਸਰਾਂ ਪੜਾ ਨੂੰ ਤੁਰ ਪਏ । ਚਾਦਰਾਂ ਢੋਣੀਆਂ ਸ਼ੁਰੂ ਕਰਦਿਤੀਆਂ । ਦੋ ਮਾਈਆਂ ਜੋ ਉਪਰ ਨੂੰ ਜਾਣ ਲਈ ਆਈਆਂ ਸਨ ਅਕਾਲੀ ਜੀ ਨੂੰ ਇਸ ਤਰ੍ਹਾਂ ਇਕਲਿਆਂ ਹੀ ਚਾਦਰਾਂ ਢੋਂਦਿਆਂ ਵੇਖ ਕੇ ਹੈਰਾਨ ਹੋ ਕੇ ਪੁਛਣ ਲਗੀਆਂ:—ਅਕਾਲੀ ਜੀ ! ਤੁਸੀਂ ਇਹ ਕੀ ਕਰ ਰਹੇ ਹੋ ?

"ਮੈਂ ਚਾਦਰਾਂ ਢੋਂਦਾ ਹਾਂ"

"ਤੁਸੀਂ ਇਕਲੇ ਹੀ ਕਿਉਂ ਢੋਂਦੇ ਹੋ ਤੇ ਹੋਰ ਸਿੰਘ ਕਿਉਂ ਨਹੀਂ ਦਿਸਦੇ"

"ਮੈਂ ਇਕਲਾ ਹੀ ਹਾਜ਼ਰ ਹੋ ਗਿਆ ਹਾਂ ਪਰ ਉਹ ਨਹੀਂ ਆਏ ਤਾਂ ਕੀ ਹੋਇਆ ?

"ਤੁਸੀਂ ਉਹਨਾਂ ਨੂੰ ਵੀ ਆ ਲੈਣ ਦਿਓ ?"

"ਨਹੀਂ ਐਸਾ ਨਹੀਂ ਹੋ ਸਕੇਗਾ"

"ਕੀ ਇਕਲਿਆਂ ਹੀ ਢੋ ਲਵੋਗੇ ਫਿਰ, ਮਾਈਆਂ ਨੇ ਕਿਹਾ"

"ਰਾਤ ਅਰਦਾਸਾ ਸੋਧਿਆ ਗਿਆ ਸੀ ਕਿ ਸਵੇਰੇ ਹੀ ਪੁਜ ਕੇ



ਅਕਾਲੀ ਜੀ ਗੁਰੂ ਨਾਨਕ ਆਸ਼ਰਮ ਚਕਾਰ ਦੀਆਂ
ਪਹਾੜੀਆਂ ਵਿਚ ।

ਚਾਦਰਾਂ ਲਿਆਣੀਆਂ ਹਨ ਜੋ ਢੋਈਆਂ ਗਈਆਂ ਢੋ ਲਵਾਂਗੇ। ਮੈਂ ਤਾਂ ਆਪਣਾ ਫਰਜ਼ ਪੂਰਾ ਕਰਨਾ ਹੀ ਹੈ। ਜਦ ਉਹ ਹਾਜ਼ਰ ਹੋ ਜਾਣਗੇ ਤਦ ਉਹ ਵੀ ਕਰਨਗੇ ?" ਇਹ ਕਹਿ ਆਪ ਤਾਂ ਕੰਮ ਲਗ ਪਏ। ਬੀਬੀਆਂ ਨੇ ਸਿੰਘਾਂ ਪਾਸ ਪੁੱਜ ਕੇ ਕਿਹਾ, ਦੇਖੋ ਜੀ, ਅਕਾਲੀ ਜੀ ਇਕਲੇ ਹੀ ਬਾਰਸ਼ ਵਿਚ ਚਾਦਰਾਂ ਢੋ ਰਹੇ ਹਨ ਜੇ ਤੁਸੀਂ ਉਹਨਾਂ ਨਾਲ ਨਹੀਂ ਲਗਣਾ, ਅਸੀਂ ਢੋਣ ਲਗ ਪੈਂਦੀਆਂ ਹਾਂ। ਇਹ ਮਾਈ ਭਾਗੋ ਵਾਲੀ ਬੀਬੀਆਂ ਦੀ ਵੰਗਾਰ ਸੁਣ ਕੇ ਸਿੰਘ ਵੀ ਨਾਲ ਹੀ ਹੋ ਟੁਰੇ। ਸ਼ਰਮਸਾਰ ਹੋਏ ਸਿੰਘਾਂ ਨੇ ਝਟਾਪਟ ਸਰਾਂ ਪੜਾ ਪੁਜ ਕੇ ਚਾਦਰਾਂ ਢੋਣੀਆਂ ਸ਼ੁਰੂ ਕਰ ਦਿਤੀਆਂ ਅਤੇ ਵਰ੍ਹਦੇ ਮੀਂਹ ਵਿਚ ਅਰਦਾਸ ਦੀ ਪ੍ਰਤਿੱਗਿਆ ਪੂਰੀ ਕੀਤੀ। ਫਿਰ ਅਗੇ ਨੂੰ ਇਸ ਤਰ੍ਹਾਂ ਜਦ ਵੀ ਕੋਈ ਸਾਮਾਨ ਆਸ੍ਰਮ ਲਈ ਪੁਜਦਾ ਤਾਂ ਸਾਰੇ ਸਿੰਘ ਰਲ ਮਿਲ ਸ਼ਬਦ ਬਾਣੀ ਦਾ ਉਚਾਰਨ ਕਰਦੇ ਕਰਾਂਦੇ ਉਪਰ ਪਹੁੰਚਾ ਦਿੰਦੇ ਰਹੇ। ਅਕਾਲੀ ਜੀ ਜਦ ਵੀ 'ਚਕਾਰ' ਮੌਜੂਦ ਹੁੰਦੇ ਸਨ ਤਾਂ ਆਪ ਵੀ ਬਰਾਬਰ ਦਾ ਹਿਸਾ ਇਸ ਢੋਆਈ ਦੀ ਸੇਵਾ ਵਿਚ ਲੈਂਦੇ ਸਨ। ਸਿੰਘ ਬੜਾ ਜ਼ੋਰ ਲਾਉਂਦੇ ਅਤੇ ਆਖਦੇ ਸਨ, ਮਹਾਰਾਜ ! ਤੁਸੀਂ ਖੇਚਲ ਨਾ ਕਰੋ ਅਸੀਂ ਆਪ ਹੀ ਸਾਰਾ ਸਾਮਾਨ ਉਪਰ ਪਹੁੰਚਾ ਦੇਵਾਂਗੇ ਪਰ ਆਪ ਕਦੀ ਵੀ ਪਿਛਾਂਹ ਨਹੀਂ ਸਨ ਹਟਦੇ। ਸਿੰਘਾਂ ਨੇ ਬੜਾ ਜ਼ੋਰ ਲਾਇਆ ਕਿ ਆਪ ਫਿਰ ਕਦੇ ਚਾਦਰਾਂ ਤੇ ਸਾਮਾਨ ਆਦਿਕ ਨਾ ਚੁਕਣ ਪਰ ਆਪ ਕਿਥੇ ਮੰਨਦੇ ਸੀ, ਅਗੋਂ ਆਖਦੇ ਸਿੰਘ ਸਾਹਿਬ ! ਤੁਸੀਂ ਜ਼ੋਰ ਨਾ ਲਾਓ ਕਿਉਂਕਿ ਮੈਂ ਇਸ ਤਰ੍ਹਾਂ ਅਛਾ ਨਹੀਂ ਲੋਕ ਕੀ ਆਖਣਗੇ ਕਿ ਇਹਨਾਂ ਪਾਸੋਂ ਤਾਂ ਭਾਰ ਢੁਆਂਦਾ ਹੈ ਤੇ ਆਪ ਖਾਲੀ ਟੁਰਿਆ ਫਿਰਦਾ ਹੈ।

ਆਸ਼੍ਰਮ ਲਈ ਸਾਰੇ ਕੰਮ ਇਲਾਕੇ ਦੇ ਸਿੰਘ ਰਲ ਮਿਲ ਆਪ ਹੀ ਕਰਦੇ ਸਨ। ਆਸ੍ਰਮ ਦੀ ਸੇਵਾ ਵਿਚੋਂ ਬਹੁਤ ਔਖਾ ਕੰਮ ਅਗਰ ਕੋਈ ਸੀ ਉਹ ਪਥਰਾਂ ਦੀ ਢੁਲਾਈ ਦਾ ਸੀ ਤੇ ਅਕਾਲੀ ਜੀ ਨੇ ਮਹਿਸੂਸ ਕੀਤਾ ਕਿ ਇਹ ਬੜੀ ਕਠਨ ਸੇਵਾ ਹੈ ਤੇ ਸਿੰਘ ਭਾਵੇਂ ਸੇਵਾ ਤੋਂ ਕਤਰਾਂਦੇ ਵੀ ਨਹੀਂ ਪਰ ਔਖਿਆਈ ਹੱਦ ਦੀ ਮਹਿਸੂਸ ਕਰਦੇ ਹਨ।

ਤਦ ਆਪ ਨੇ ਇਸ ਸੇਵਾ ਲਈ ਗੁਜਰਾਂਵਾਲੇ (ਪੰਜਾਬ) ਭੋਂ ਖਚਰਾਂ ਖਰੀਦ ਕੇ ਲੈ ਆਂਦੀਆਂ। ਇਹਨਾਂ ਖੱਚਰਾਂ ਪਾਸੋਂ ਜਿਥੇ ਪੱਥਰ ਢੁਲਾਈ ਦਾ ਕੰਮ ਕੀਤਾ ਜਾਂਦਾ ਸੀ ਉਥੇ ਨਾਲ ਨਾਲ ਸਰਾਂ ਤੋਂ ਢਕਾਰ ਜਾਣ ਦਾ ਸੜਕ ਕਿਨਾਰੇ ਪਹਿਲਾ ਪੜਾਉ) ਤੋਂ ਜਾਣ ਵਾਲੀ ਸਾਧ ਸੰਗਤ ਦੀ ਸਵਾਰੀ ਤੇ ਸਾਮਾਨ ਢੁਲਾਈ ਦਾ ਕੰਮ ਵੀ ਕੀਤਾ ਜਾਂਦਾ ਸੀ।

ਆਪ ਨੂੰ ਹੱਥੀਂ ਸੇਵਾ ਕਰਨ ਦਾ ਬੜਾ ਚਾਓ ਸੀ। ਆਸ਼੍ਰਮ ਲਈ ਜਲ, ਲਕੜਾਂ ਲਿਆਉਣ ਤੇ ਆਟਾ ਪੀਹਾਣ ਦੀ ਸੇਵਾ ਬੋਰਡਰ ਦੇ ਕੰਮ ਆਪ ਹੀ ਕਰਦੇ। ਸਭ ਵਿਦਿਆਰਥੀ ਬੋਰਡਾਂ ਦੀ ਵਾਰੋ ਵਾਰੀ ਡਿਊਟੀ ਹੁੰਦੀ ਸੀ ਤੇ ਉਹ ਆਪਣੀ ਆਪਣੀ ਡਿਊਟੀ ਪਰ ਲਿਖੇ ਕੰਮ ਕਰਨ।

ਜਦ ਕਦੀ ਬਾਰਸ਼ ਬਰਫ ਯਾ ਪਾਲਾ ਕੱਕਰ ਅਧਿਕ ਹੁੰਦਾ ਸੀ ਤਾਂ ਲੜਕੇ ਇਹਨਾਂ ਕੰਮਾਂ ਤੋਂ ਕਤਰਾਂਦੇ ਸਨ—ਜਦ ਲਕੜਾਂ ਲਈ ਜੰਗਲ ਜਾਣ ਵਾਸਤੇ ਕੋਈ ਤਿਆਰ ਨਾ ਹੁੰਦਾ ਯਾ ਜੰਦਰ (ਘਰਾਟ) ਤੇ ਆਟਾ ਪੀਹਾਉਣ ਲਈ ਸੁਣਦੇ ਕਿ ਕੋਈ ਵਿਦਿਆਰਥੀ ਤਿਆਰ ਨਹੀਂ ਹੋ ਰਿਹਾ ਤਾਂ ਆਪ ਖੁਦ ਹੀ ਕਮਰ ਕਸਾ ਕਰਕੇ ਤਿਆਰ ਬਰ ਤਿਆਰ ਹੋ ਜਾਂਦੇ ਤੇ ਬਚਿਆਂ ਨੂੰ ਇਕਠੇ ਕਰ ਕੇ ਆਖਦੇ:—ਭਾਈ ਸਾਹਿਬ? (ਭਾਈ ਭਾਨ ਸਿੰਘ ਜੀ ਇਹਨਾਂ ਦੇ ਛੋਟੇ ਭਾਈ ਮੀਤ ਮੈਨੇਜਰ ਸਨ ਨੂੰ ਆਖਦੇ "ਭਾਈ ਸਾਹਿਬ! ਥੈਲੇ ਲਓ ਤੇ ਇਹਨਾਂ ਵਿਚ ਦਸ ੨ ਸੇਰ ਦਾਣੇ ਭਰੋ ਇਹਨਾਂ ਬਚਿਆਂ ਵਾਸਤੇ ਕਿਉਂਕਿ ਇਹ ਤਾਂ ਛੋਟੇ ਹਨ ਪਰ ਮੈਂ ਵਡਾ ਹਾਂ ਮੇਰੇ ਵਾਸਤੇ ੨੦ ਸੇਰ ਪਾਓ"—ਫਿਰ ਸਾਰੇ ਬਚੇ ਮਿੰਨਤਾਂ ਕਰਕੇ ਤੇ ਆਖਦੇ ਮਹਾਰਾਜ ਤੁਸੀਂ ਰਹਿਣ ਦਿਓ ਪਰੰਤੂ ਆਪ ਜਿਸ ਗੱਲ ਲਈ

ਇਕ ਵੇਰ ਇਰਾਦਾ ਕਰ ਲੈਂਦੇ ਸਨ ਉਸ ਤੋਂ ਫਿਰ ਨਾ ਪਰਤਦੇ ਤੇ ਉਹ ਕਰਕੇ ਹੀ ਹਟਦੇ ਸਨ-ਇਸ ਤਰ੍ਹਾਂ ਇਹਨਾਂ ਬਚਿਆਂ ਨੂੰ ਨਾਲ ਲੈ ਕੇ ਆਪ ਆਪਣੀ ਉਸੀ ਤਰ੍ਹਾਂ ਦਾਣਿਆਂ ਦੀ ਪੰਡ ਚੁੱਕ ਕੇ ਸਤਿਨਾਮ ਵਾਹਿਗੁਰੂ ਦਾ ਜਾਪ ਕਰਾਉਂਦੇ ਜੰਦਰ, ਪਰ ਪੁਜ ਕੇ ਆਟਾ ਪਿਹਾ ਕੇ ਮੁੜਦੇ ਤਾਂ ਵਾਪਸ ਫਿਰ ਇਸੇ ਤਰ੍ਹਾਂ ਨਾਮ ਦੀ ਧੁਨ ਵਿਚ ਪੁਜਦੇ। ਉਥੇ ਦੇ ਵਾਸੀ ਸਜਣ ਆਪ ਦੇ ਸਿਰ ਉਪਰ ਪੰਡ ਵੇਖ ਕੇ ਅਗੇ ਹੋ ਕੇ ਹਥ ਵਧਾਉਂਦੇ ਤੇ ਆਖਦੇ ਮਹਾਰਾਜ ! ਇਹ ਸੇਵਾ ਅਸਾਨੂੰ ਦਿਓ ਤਾਂ ਆਪ ਹਸ ਕੇ ਉਤਰ ਦਿੰਦੇ ਸਨ ਕਿ ਰਹਿਣ ਦਿਓ ਵੀਰ ਇਹ (ਬਚਿਆਂ ਵਲ ਇਸ਼ਾਰਾ ਕਰਕੇ) ਮੈਨੂੰ ਆਖਦੇ ਹਨ ਜਦ ਤਕ ਇਸ ਬੁਢੇ ਦੀਆਂ ਲੱਤਾਂ ਵਿਚ ਸਾਹ ਹੈ ਇਸ ਨੂੰ ਬੈਠਣ ਨਹੀਂ ਦੇਣਾ।

ਆਪ ਬੋਰਡਰਾਂ ਦੇ ਆਚਰਨ ਵਲ ਖਾਸ ਧਿਆਨ ਰਖਦੇ ਸਨ।" ਦੋਵੇਂ ਵਕਤ, ਸੁਬਾਹ ਸ਼ਾਮ ਦੀਆਂ ਚੌਂਕੀਆਂ ਲਗਦੀਆਂ ਤੇ ਸ਼ਬਦ ਕੀਰਤਨ (ਆਸਾ ਜੀ ਦੀ ਵਾਰ ਤੇ ਰਹਿਰਾਸ ਸਾਹਿਬ) ਦਾ ਬਚੇ ਆਪ ਮਿਲ ਕੇ ਕਰਦੇ ਸਨ। ਹਰ ਇਕ ਬਚੇ ਨੂੰ ਵਾਰੋ ਵਾਰੀ ਬਾਣੀ ਸੁਣਾਉਣ ਦਾ ਹੁਕਮ ਸੀ ਤੇ ਹਰ ਇਕ ਬਚੇ ਲਈ ਇਸ ਦੀ ਪਾਲਣਾ ਜ਼ਰੂਰੀ ਸੀ— ਅਰਦਾਸਾ ਵੀ ਬਚੇ ਵਾਰੋ ਵਾਰੀ ਆਪ ਹੀ ਕਰਦੇ ਸਨ।

## ਵਿਦਿਆਰਥੀ, ਆਚਰਣ ਦੀ ਘਾੜਤ

ਆਪ ਜਦ ਕਦੀ ਵੀ ਆਸ਼੍ਰਮ (ਚਕਾਰ) ਵਿਚ ਹੁੰਦੇ ਸਨ ਤਾਂ ਆਪਣੇ ਸਾਹਮਣੇ ਹੀ ਦੋਨੋਂ ਵੇਲਿਆਂ ਦੀਆਂ ਚੌਂਕੀਆਂ ਕਰਵਾਉਂਦੇ। ਬਾਣੀ ਸ਼ੁੱਧ ਪੜ੍ਹਣ ਦੀ ਜਾਚ ਸਿਖਾਉਂਦੇ ਤੇ ਜੋ ਬਚਾ ਕੋਈ ਅਸ਼ੁੱਧ ਅੱਖਰ ਪੜ੍ਹਦਾ ਸੀ ਤਾਂ ਦੂਜੇ ਦਿਨ ਉਸ ਨੂੰ ਹੁਕਮ ਸੀ ਕਿ ੧੦, ੨ ਵੇਰ ਉਹ ਅੱਖਰ ਸ਼ੁੱਧ ਲਿਖ ਕੇ ਦਸੇ। ਆਪ ਜੀ ਬਚਿਆਂ ਨੂੰ ਵਾਹਿਗੁਰੂ ਜੀ ਕਾ ਸ੍ਰੀ ਵਾਹਿਗੁਰੂ ਜੀ ਕੀ ਫਤਿਹ ਗਜਾਉਣ ਦਾ ਢੰਗ ਦਸਦੇ ਤੇ ਆਖਦੇ ਕਿ ਸਿੰਘ ਨੂੰ ਜਦ ਸਿੰਘ ਮਿਲੇ ਤਾਂ ਇਸ ਤਰ੍ਹਾਂ ਹਥ ਜੋੜ ਕੇ ਫਤਿਹ ਗਜਾਵੇ ਚਕਾਰ ਦੇ ਪੜ੍ਹੇ ਲਿਖੇ ਵਿਦਿਆਰਥੀ (ਆਮ ਮਸ਼ਹੂਰ ਗੱਲ ਹੈ) ਪੂਰੀ

ਫਤਿਹ ਗਜਾਉਂਦੇ ਸਨ ਤੇ ਇਉਂ ਹੀ ਮਸ਼ਹੂਰ ਹੋ ਗਿਆ ਸੀ 'ਜੋ ਪੂਰੀ ਫਤਿਹ ਗਜਾਉਂਦਾ ਸੀ ਉਹ ਚਕਾਰ ਆਸ਼੍ਰਮ ਦਾ ਵਿਦਿਆਰਥੀ ਹੈ। 'ਸਤਿ ਸ੍ਰੀ ਅਕਾਲ' ਸਿੰਘ ਦਾ ਕੌਮੀ ਨਾਹਰਾ ਹੈ ਐਸਾ ਆਪ ਦਸਦੇ ਸਨ। ਆਪ ਆਖਦੇ ਸਨ, ਏਕ ਪੰਥ ਦੋ ਕਾਜ ਫਤਿਹ ਗਜਾਣ ਨਾਲ ਹੁੰਦੇ ਹਨ ਇਕ ਤਾਂ ਸਿੰਘ ਨੇ ਸਿੰਘ ਨੂੰ ਫਤਿਹ ਗਜਾਕੇ ਗੁਰੂ ਦੇ ਹੁਕਮ ਦੀ ਪਾਲਣਾ ਕੀਤੀ ਤੇ ਦੂਜੇ ਇਕ ਫਤਿਹ ਗਜਾਉਣ ਨਾਲ ਦੋ ਵੇਰ ਵਾਹਿਗੁਰੂ ਦਾ ਨਾਮ ਵੀ ਰਸਨਾ ਤੋਂ ਉਚਾਰਿਆ ਗਿਆ।

ਆਪ ਨੇ ਬੋਰਡਰਾਂ ਦੀ ਦਿਆਨਤਦਾਰੀ ਦੀ ਅਜ਼ਮਾਇਸ਼ ਕਰਨ ਲਈ ਉਹਨਾਂ ਦੇ ਸੁਤੇ ਪਏ ਕਮਰੇ ਵਿਚ ਕੋਈ ਚੀਜ਼ ਜਾਂ ਰੁਪਿਆ ਪੈਸਾ ਸੁਟ ਆਉਣਾ ਤੇ ਫਿਰ ਆ ਕੇ ਪੁਛ ਕਰਨੀ ਸਿੰਘ ਸਾਹਿਬ ਮੇਰੀ ਫਲਾਣੀ ਚੀਜ਼ ਇਥੇ ਗੁੰਮੀ ਤੁਸਾਂ ਤਾਂ ਨਹੀਂ ਤਕੀ ? ਇਸ ਯੁਕਤੀ ਨਾਲ ਆਪ ਉਹਨਾਂ ਨੂੰ ਤਿਆਰ ਕਰਦੇ ਸਨ ਕਿ ਕੋਈ ਕਿਸੀ ਦੀ ਚੀਜ਼ ਨਾ ਚੁਕਣ। ਜੇ ਮਿਲੇ ਤਾਂ ਉਹ ਵਾਪਸ ਕਰਨ ਦਾ ਸੁਭਾਓ ਪਾਇਆ ਜਾਵੇ।

ਕਦੀ ਕਦੀ ਉਹਨਾਂ ਦੀ ਕੋਈ ਖੁੱਲੀ ਪਈ ਚੀਜ਼ ਚੁਕ ਲਿਆਣੀ ਤੇ ਫਿਰ ਉਹਨਾਂ ਨੂੰ ਤਾੜਣਾ ਕਰਨੀ ਕਿ ਉਹ (ਚੀਜ਼ਾਂ ਦੀ) ਸੰਭਾਲ ਕਿਉਂ ਨਹੀਂ ਕਰਦੇ।

## ਮਾਸਟਰਾਂ ਦੀ ਚੋਣ

ਆਪ ਮਾਸਟਰਾਂ ਦੀ ਚੋਣ ਵੀ ਬੜੀ ਸੋਚ ਵਿਚਾਰ ਦਵਾਰਾ ਕਰਦੇ ਸਨ। ਜਿਥੇ ਉਹ ਵਿਦਿਆਰਥੀਆਂ ਦਾ ਇਤਨਾ ਖਿਆਲ ਰਖਦੇ ਉਥੇ ਮਾਸਟਰਾਂ ਦੇ ਉਚ ਆਚਰਨ ਦਾ ਵੀਚਾਰ ਰਖਕੇ ਉਹਨਾਂ ਨੂੰ ਆਸ਼੍ਰਮ ਲਈ ਨੀਯਤ ਕਰਵਾਉਂਦੇ ਸੀ-ਮਹਿਕਮਾ ਤਾਲੀਮ ਉਥੇ ਉਸਤਾਦ ਨੀਯਤ ਕਰਨ ਸਮੇਂ ਆਪ ਦੀ ਰਾਇ ਨਾਲ ਹੀ ਫੈਸਲੇ ਕਰਦਾ ਸੀ। ਮਾਸਟਰਾਂ ਦੇ ਨੀਯਤ ਹੋਣ ਸਮੇਂ ਆਪ ਹਰ ਪਹਿਲੂ ਤੋਂ ਉਹਨਾਂ ਦੀ ਚੰਗੀ ਪੜਤਾਲ ਕਰ ਲੈਂਦੇ ਸਨ। ਇਸ ਤੋਂ ਬਾਦ ਵੀ ਅਗਰ ਕੋਈ ਮਾਸਟਰ ਉਹਨਾਂ ਨੂੰ ਅਛਾ

ਨਜ਼ਰ ਨਾ ਆਏ ਤਾਂ ਉਸ ਨੂੰ ਉਥੋਂ (ਪੂਰੀ ਜਾਂਚ ਪੜਤਾਲ ਮਗਰੋਂ) ਹਟਵਾ ਦਿੰਦੇ ਸਨ।

## ਵਕਤ ਦੀ ਪਾਬੰਦੀ

ਬੋਰਡਰਾਂ ਨੂੰ ਹਰ ਕੰਮ ਨੀਯਤ ਸਮੇਂ ਪਰ ਕਰਨ ਕਰਾਉਣ ਦੀ ਖ਼ਾਸ ਆਦਤ ਪਾਈ ਜਾਂਦੀ ਸੀ। ਸਮੇਂ ਸਿਰ ਸੌਣਾ ਤੇ ਜਾਗਣਾ ਬੋਰਡਰਾਂ ਦਾ ਜ਼ਰੂਰੀ ਅੰਗ ਸੀ। ਸੌਣ ਸਮੇਂ ਉਪਰੰਤ ਕੋਈ ਲੈਂਪ ਜਾਗਦਾ ਰਖੇ ਤਾਂ ਉਸ ਨੂੰ ਰੋਕਿਆ ਜਾਂਦਾ। ਅੰਮ੍ਰਿਤ ਵੇਲੇ ਸਮੇਂ ਸਿਰ ਇਕਦਮ ਉਠਣਾ ਤੇ ਮੂੰਹ ਹੱਥ ਧੋ ਕੇ ਪਾਠ ਕਰਨ ਦਾ ਸਮਾਂ ਨੀਯਤ ਸੀ। ਆਪ ਜੀ ਇਸ ਸਮੇਂ ਜਾ ਕੇ ਸ਼ੀਸ਼ਿਆਂ ਵਿਚੋਂ ਝਾਤ ਮਾਰ ਕੇ ਤਕਦੇ ਸਨ ਕਿ ਬਚੇ ਪਰੋਗਰਾਮ ਮੁਤਾਬਕ ਗੁਟਕੇ ਵਡੀ ਪਾਠ ਕਰ ਰਹੇ ਹਨ ਕਿ ਕੁਝ ਹੋਰ। ਪਾਠ ਉਪਰੰਤ ਚੌਂਕੀ ਲਗਦੀ ਸੀ ਤੇ ਫਿਰ ਪ੍ਰਸ਼ਾਦਿ ਛਕਣ ਦੀ ਘੰਟੀ ਵਜਦੀ ਤਾਂ ਸਾਰੇ ਬਚੇ ਲੰਗਰ ਵਿਚ ਜਾ ਹਾਜ਼ਰ ਹੁੰਦੇ ਤੇ ਜਦ ਤਕ ਪ੍ਰਸ਼ਾਦਿ ਤਕਸੀਮ ਹੁੰਦਾ ਤਦ ਤਕ ਸ਼ਬਦ ਚੌਂਕੀ ਹੁੰਦੀ ਰਹਿੰਦੀ ਫਿਰ ਜੈਕਾਰਾ ਪਿਛੋਂ ਪ੍ਰਸ਼ਾਦਿ ਛਕਾਉਣਾ ਆਰੰਭ ਕਰਦੇ। 'ਛਕੋ ਭਾਵੇਂ ਮਣ ਭਰ, ਛਡਣਾ ਨਹੀਂ ਕਣ ਭਰ' ਦਾ ਹੁਕਮ ਹੁੰਦਾ ਤੇ ਜੂਠ ਛਡਣ ਵਾਲੇ ਨੂੰ ਦੰਡ ਦਿਤਾ ਜਾਂਦਾ। ਫਿਰ ਪ੍ਰਸ਼ਾਦਿ ਛਕ ਕੇ ਅਰਦਾਸਾ ਕਰਨ ਦਾ ਹੁਕਮ ਸੀ। ਆਪੋ ਆਪਣਾ ਭਾਂਡਾ ਆਪ ਹੀ ਸਾਫ ਕਰਕੇ ਰਖਣ ਦਾ ਹੁਕਮ ਸੀ। ਸਭ ਆਪੋ ਆਪਣਾ ਬਰਤਣ ਸਾਫ ਕਰ ਜਾਂਦੇ ਸਨ। ਬਸ ਇਸ਼ ਆਸ਼੍ਰਮ ਵਿਚ ਅਗਰ ਵਰਦੀ ਦਾ ਖਿਆਲ ਨਾ ਕੀਤਾ ਜਾਏ ਤਾਂ ਇਸ ਤਰ੍ਹਾਂ ਅਮਲੀ ਤੌਰ ਪਰ ਇਕ ਫੌਜੀ ਕੈਂਪ ਜਿਹਾ ਡਸਿਪਲਨ ਸੀ। ਬਚਿਆਂ ਦੀ ਜ਼ਬਾਨੀ ਪਤਾ ਲਗਦਾ ਹੈ ਕਿ ਉਹਨਾਂ ਨੂੰ ਹਰ ਸਮੇਂ ਭੈ ਰਹਿੰਦਾ ਸੀ, ਅਤੇ ਹਰ ਕੰਮ ਠੀਕ ਢੰਗ ਨਾਲ ਕਰਨ ਦੀ ਕੋਸ਼ਿਸ਼ ਕਰਦੇ ਸੀ।

ਕੋਈ ਆਦਮੀ ਰਿਸ਼ਤੇਦਾਰ ਇਹਨਾਂ ਬਚਿਆਂ ਨੂੰ ਮਿਲਣ ਆਏ ਤਾਂ ਬਚੇ ਨੂੰ ਉਸ ਨਾਲ ਗੱਲ ਕਰਨ ਦੀ ਆਗਿਆ ਨਹੀਂ ਸੀ ਹੁੰਦੀ ਜਬ ਤਕ ਕਿ ਮਿਲਣ ਵਾਲਾ ਸੁਪ੍ਰਿੰਡੈਂਟ ਪਾਸੋਂ ਇਜਾਜ਼ਤ ਨਾ ਲੈ ਆਵੇ।

## ਬਚਿਆਂ ਲਈ ਵਖਰਾ ਲੰਗਰ

ਕਿਸੀ ਫਾਲਤੂ ਆਦਮੀ ਨੂੰ ਬਚਿਆਂ ਦੇ ਲੰਗਰ ਵਿਚੋਂ ਪ੍ਰਸ਼ਾਦਿ ਛਕਣ ਦੀ ਆਗਿਆ ਨਹੀਂ ਸੀ ਹੁੰਦੀ। (ਆਏ ਮਹਿਮਾਨ ਵਾਸਤੇ ਵਖਰਾ ਰਾਸ਼ਨ ਦਿਤਾ ਜਾਂਦਾ ਸੀ) ਕਿਉਂਕਿ ਉਹਨਾਂ ਦਾ ਇਹ ਦ੍ਰਿੜ੍ਹ ਫੈਸਲਾ ਸੀ ਕਿ ਬੋਰਡਰਾਂ ਲਈ ਆਈ ਮਾਇਆ ਸਿਰਫ ਉਹਨਾਂ ਪਰ ਹੀ ਖਰਚ ਹੋਵੇ। ਇਸ ਪੈਸੇ ਨੂੰ ਉਹ ਗੁਰੂ ਕੀ ਅਮਾਨਤ ਸਮਝ ਕੇ ਵਰਤਦੇ ਸੀ।

ਇਕ ਵੇਰ ਉਹਨਾਂ ਨੂੰ ਕਿਸੇ ਦਸਿਆ ਕਿ ਆਪ ਦਾ ਇਕ ਭਤੀਜਾ ਲੰਗਰ ਵਿਚ ਪ੍ਰਸ਼ਾਦਿ ਪਾਨ ਕਰਦਾ ਹੈ ਤਾਂ ਆਪ ਨੇ ਉਸੀ ਵਕਤ ਨੂੰ ਬੁਲਾ ਕੇ ਕਿਹਾ, "ਇਹ ਪ੍ਰਸ਼ਾਦਿ ਤੇਰੇ ਲਈ ਬਿਖ ਹੈ ਜੇ ਤੂੰ ਖਾਣਾ ਹੀ ਹੈ ਤਾਂ ਮਜੂਰੀ ਕਰਕੇ ਖਾ-ਲੰਗਰ ਲਈ ਲਕੜਾਂ ਲੈ ਆਇਆ ਕਰੇਂ ਤਾਂ ਤੂੰ ਏਥੋਂ ਪ੍ਰਸ਼ਾਦਿ ਛਕ ਸਕਰਦਾ ਹੈਂ।"

ਇਧਰੋਂ ਭਾਈ ਸਾਹਿਬ ਭਾਨ ਸਿੰਘ ਜੀ (ਮੀਤ ਮੈਨੇਜਰ) ਨੂੰ ਬੁਲਾ ਕੇ ਕਿਹਾ, "ਦੇਖੋ ਸਿੰਘ ਸਾਹਿਬ! ਇਹ ਪ੍ਰਸ਼ਾਦਿ ਇਸ ਬਚੇ ਲਈ ਸੰਖੀਆ ਹੈ, ਤੁਸੀਂ ਇਸ ਨੂੰ ਇਹ ਨਾ ਖਲਾਓ ਇਸ ਦੇ ਹਡਾਂ ਵਿਚ ਧਸ ਜਾਏਗਾ ਤੇ ਇਹ ਨਕਾਰਾ ਹੋ ਜਾਏਗਾ।"

## ਬਚਿਆਂ ਦੀ ਸੇਹਤ ਤੇ ਵਿਦਿਆ

ਬਚਿਆਂ ਨੂੰ ਰਾਗ ਵਿਦਿਆ ਸਿਖਾਉਣ ਦਾ ਖਾਸ ਪ੍ਰਬੰਧ ਸੀ। ਜੋੜੀ ਤੇ ਵਾਜੇ ਦੀ ਸਿਖਲਾਈ ਕਰਾਈ ਜਾਂਦੀ ਸੀ ਤੇ ਇਸ ਸੇਵਾ ਲਈ ਗਿਆਨੀ ਖੇਮ ਸਿੰਘ ਜੀ (ਜੋ ਆਪ ਦੇ ਭਣੇਵੇਂ ਹਨ) ਨੇ ਪਹਿਲੇ ਤਾਂ ਬਿਨਾ ਤਨਖਾਹ ਤੇ ਫਿਰ ਮਾਮੂਲੀ ਤਨਖਾਹ ਪਰ ਆਪਣੀ ਸੇਵਾ ਪੇਸ਼ ਕੀਤੀ ਹੋਈ ਸੀ।

ਜਿਥੇ ਬਚਿਆਂ ਤੋਂ ਹੋਰ ਸਾਰੇ ਕੰਮ ਕੀਤੇ ਕਰਾਏ ਜਾਂਦੇ ਸਨ ਉਥੇ ਬਚਿਆਂ ਦੀ ਸਿਹਤ ਦਾ ਖਾਂਸ ਧਿਆਨ ਦਿਤਾ ਜਾਂਦਾ ਸੀ। ਮੁਗਦਰ ਚੁਕਣਾ, ਗੋਲਾ ਸਿਟਣਾ, ਮੁੰਗਲੀਆਂ ਫੇਰਨੀਆਂ, ਦੌੜ ਕਰਨੀ, ਦੰਡ ਕਢਣੇ,

ਕੁਸ਼ਤੀ ਕਰਨੀ, ਰੱਸਾਕਸ਼ੀ ਤੇ ਹੋਰ ਖੇਲਾਂ ਫੁਟਬਾਲ, ਹਾਕੀ ਆਦਿ ਤੋਂ ਇਲਾਵਾ ਗਤਕਾ ਖੇਲਣਾ ਤਾਂ ਇਥੇ ਦੇ ਵਿਦਿਆਰਥੀਆਂ ਦਾ ਖਾਸ ਅੰਗ ਸੀ ਤੇ ਇਸ ਦੀ ਸਿਖਲਾਈ ਲਈ ਕਈ ਮਾਹਿਰ ਸਿੰਘਾਂ ਦੀ ਸੇਵਾ ਆਪ ਨੇ ਲਾਈ ਹੋਈ ਸੀ, ਜਿਸ ਕਰਕੇ ਇਸ ਇਲਾਕੇ ਦਾ ਹਰ ਸਿੰਘ ਹੀ ਗਤਕਾ ਬਾਜ਼ੀ ਵਿਚ ਮਾਹਿਰ ਸੀ।

## ਹਸਪਤਾਲ ਦਾ ਪ੍ਰਬੰਧ

ਸ਼ੁਰੂ ਤੋਂ ਹੀ ਆਪ ਨੇ ਇਸ ਇਲਾਕੇ ਦੇ ਹਰ ਪਹਿਲੂ ਤੋਂ ਪਿਛੇ ਰਹਿ ਜਾਣ ਦਾ ਕਾਰਨ ਲਭ ਕੇ ਪਰੋਗਰਾਮ ਜੋ ਬਣਾਇਆ ਸੀ ਉਸ ਮੁਤਾਬਕ ਜਿਥੇ ਆਪ ਨੇ ਵਿਦਿਆਰਥੀਆਂ ਲਈ ਹਰ ਇਕ ਇੰਤਜ਼ਾਮ ਕੀਤਾ ਕਰਾਇਆ ਸੀ ਉਥੇ ਇਥ ਦੀ ਵਸੋਂ ਨੂੰ ਆਰਾਮ ਪਹੁੰਚਾਉਣ ਲਈ ਵੀ ਕੋਈ ਹੀਲਾ ਬਾਕੀ ਨਹੀਂ ਸੀ ਰਹਿਣ ਦਿਤਾ। ਆਪ ਦੀ ਇਸ ਅਣਥਕ ਮਿਹਨਤ ਸਦਕਾ ਇਥੇ ਹਸਪਤਾਲ ਜਿਥੇ ਛੇ ਮਰੀਜ਼ਾਂ ਦੇ ਰਹਿਣ ਦਾ ਪ੍ਰਬੰਧ ਕੀਤਾ ਗਿਆ ਸੀ ਤੇ ਜਨਾਨਾ ਮਰੀਜ਼ਾਂ ਲਈ ਦਾਈ ਰਖੀ ਗਈ ਸੀ। ਜਿਥੇ ਆਪ ਨੇ ਇਨਸਾਨਾਂ ਲਈ ਇਹ ਕੁਝ ਕੀਤਾ ਉਥੇ ਆਪ ਬੇਜ਼ਬਾਨਾਂ ਨੂੰ ਚੇਤੇ ਰਖ ਕੇ ਇਹਨਾਂ ਲਈ ਵੈਟਨਰੀ ਹਸਪਤਾਲ ਵੀ ਗੌਰਮਿੰਟ ਪਾਸੋਂ ਖੁਲਵਾ ਦਿਤਾ ਸੀ ਤੇ ਨਾਲ ਹੀ ਪੋਸਟ ਆਫਿਸ (ਡਾਕ-ਖਾਨਾ) ਤੇ ਤਾਰ ਘਰ ਵੀ ਖੋਹਲਾ ਕੇ ਇਸ ਨੂੰ ਹਰ ਪਹਿਲੂ ਤੋਂ ਮੁਕੰਮਲ ਕਰਵਾ ਦਿਤਾ ਸੀ—ਹੁਣ ਆਪ ਦੀ ਕੋਸ਼ਿਸ਼ ਸੀ ਕਿ ਛੇਤੀ ਤੋਂ ਛੇਤੀ ਮੋਟਰਾਂ ਚਲਣ ਵਾਲੀ ਰੋਡ ਬਣ ਜਾਏ ਤੇ ਇਸ ਦੀ ਸਰਵੇ ਹੋ ਗਈ ਸੀ—ਅਗਰ ਕਬਾਇਲੀ ਹਮਲਾ ਨਾ ਹੁੰਦਾ ਤਾਂ ਯਕੀਨਨ ਚਕਾਰ ਅਜ਼ ਇਕ ਉਘੀ ਸੈਰਗਾਹ ਸਿਹਤਆਫਜ਼ਾ ਮੁਕਾਮ ਪਹਿਲਗਾਮ, ਗੁਲਮਰਗ ਤੋਂ ਘਟ ਨਾ ਹੁੰਦਾ।

੧੯੪੭ ਤੋਂ ਕੁਝ ਸਾਲਾਂ ਬਾਦ ਆਪ ਨੂੰ ਇਕ ਵੇਰ ਪੁਛਿਆ ਗਿਆ ਕਿ ਮਹਾਰਾਜ! ਆਪ ਨੂੰ ਬੋਰਡਿੰਗ ਦਾ ਅਫਸੋਸ ਹੈ ਤਾਂ ਆਪ ਨੇ ਉਤਰ ਦਿਤਾ:—

"ਸਿੰਘ ਸਾਹਿਬ ਆਪ ਜੋ ਸਾਰਾ ਦਿਨ ਕਮਾਂਦੇ ਹੋ ਅਗਰ ਸ਼ਾਮ ਨੂੰ ਨੁਕਸਾਨ ਹੋ ਜਾਏ ਤਾਂ ਆਪ ਨੂੰ ਅਫਸੋਸ ਹੋਵੇਗਾ ਜਾਂ ਨਹੀਂ ?"

"ਹਾਂ ਮਹਾਰਾਜ ! ਬਹੁਤ ਹੁੰਦਾ ਹੈ" "ਤਾਂ ਫਿਰ ਸਿੰਘ ਸਾਹਿਬ ਜਿਸ ਦੀ ਸਾਰੀ ਉਮਰ ਦੀ ਕਮਾਈ ਕੀਤੀ ਘਾਲ ਜ਼ਾਇਆ ਹੋ ਜਾਏ ਤਾਂ ਕੀ ਉਸ ਨੂੰ ਅਫਸੋਸ ਨਹੀਂ ਹੋਵੇਗਾ ?"

ਪਿਆਰੇ ਪਾਠਕੋ ਤੇ ਖਾਲਸਾ ਜੀ, ਪੜ੍ਹਨ ਤੋਂ ਬਾਦ ਪੂਰਾ ਸਪਸ਼ਟ ਹੈ ਕਿ ਇਹ ਸਾਰੀ ਜਾਇਦਾਦ ਜੋ ਅਕਾਲੀ ਜੀ ਨੇ ਆਪਣੀ ਦਿਨ ਰਾਤ ਦੀ ਅਣਥਕ ਪ੍ਰਾਸ਼ਰਮ ਨਾਲ ਉਸਾਰੀ ਸੀ ਇਹ ਕਿਸੀ ਦੀ ਜਾਤੀ ਜਾਇਦਾਦ ਨਹੀਂ ਸੀ ਤੇ ਨਾ ਹੀ ਅਕਾਲੀ ਜੀ ਨੇ ਆਪਣੇ ਜਾਤੀ ਲਾਭ ਲਈ ਬਣਾਈ ਸੀ। ਇਹ ਨਿਰੋਲ ਪੰਥਕ ਜਾਇਦਾਦ ਤੇ ਇਸੀ ਲਈ ਅਕਾਲੀ ਜੀ ਆਪਣੇ ਆਪ ਨੂੰ ਪ੍ਰਬੰਧਕ ਯਾ 'ਮੈਨੇਜਰ' ਹੀ ਲਿਖਦੇ ਸਨ। ਉਹਨਾਂ ਸਦਾ ਹੀ ਆਦਿ ਤੋਂ ਅੰਤ ਤਕ ਪੰਥਕ ਲਾਭ ਨੂੰ ਮੁਖ ਰਖਿਆ ਸੀ ਤੇ ਇਕ ਵੀਰਾਨ ਸੁਨਸਾਨ ਸੜਕ ਤੋਂ ਦੂਰ ਅਸਥਾਨ ਨੂੰ ਆਬਾਦ ਕਰਕੇ ਇਥੇ ਵਿਦਿਆਲਾ, ਬੋਰਡਿੰਗ, ਗਰਲ ਸਕੂਲ, ਲਾਇਬਰੇਰੀ, ਪ੍ਰੈਸ, ਡਾਕ-ਖਾਨਾ, ਤਾਰ ਘਰ, ਹਸਪਤਾਲ ਜਨਾਨਾ, ਮਰਦਾਨਾ ਤੇ ਜਿਥੇ ਇਨਸਾਨਾਂ ਲਈ ਇਹ ਸਭ ਕੁਝ ਕੀਤਾ ਕਰਾਇਆ ਉਥੇ ਬੇਜ਼ਬਾਨਾਂ ਦਾ ਖਿਆਲ ਰਖਦੇ ਹੋਏ ਪਸ਼ੂਆਂਦਾਹਸਪਤਾਲ ਵੀ ਖੋਲਿਆ— ਜੇ ਕਬਾਇਲੀ ਹਮਲਾ ਨਾ ਹੁੰਦਾ ਤਾਂ ਹੁਣ ਤਕ ਮੋਟਰ ਰੋਡ ਕਦ ਦੀ ਬਣ ਗਈ ਹੁੰਦੀ। ਜਿਸ ਤਰ੍ਹਾਂ ਅਸੀਂ ਆਪਣੇ ਇਕ ਰੁਪਿਆ ਗੁਆਚੇ ਤਾਂ ਦੁਖ ਦਰਦ ਮਨਾਂਦੇ ਹਾਂ ਹਾਂ, ਉਥੇ ਅਸੀਂ ਇਤਨੀ ਵਡੀ ਗੁਆਚੀ ਜਾਇਦਾਦ ਦੀ ਪ੍ਰਵਾਹ ਕਿਉਂ ਨਹੀਂ ਕਰਦੇ ਕਿਉਂਕਿ ਅਕਾਲੀ ਜੀ ਨੇ ਇਹ ਸਾਰੀ ਜਾਇਦਾਦ ਆਪਣੀ ਨਹੀਂ ਸਗੋਂ ਤੁਹਾਡੀ ਬਣਾਈ ਸੀ, ਉਹਨਾਂ ਦੀ ਇਸ ਬਾਰੇ ਕੀਤੀ ਗਈ ਵਸੀਅਤ ਪੜ੍ਹੋ ਤੇ ਵੀਚਾਰੋ:—

"ਮੈਂ ਚਾਹੁੰਦਾ ਹਾਂ ਕਿ ਇਸ ੧੯੪੭ ਵਿਚ ਨੁਕਸਾਨ ਕੀਤੀ ਇਮਾਰਤ, ਲਾਇਬਰੇਰੀ ਤੇ ਹੋਰ ਸਾਮਾਨ ਦਾ (ਜਿਸ ਦੀ ਕੀਮਤ ਦੋ

ਲਖ ਤੋਂ ਉਪਰ ਹੈ) ਜਿਥੇ ਗੌਰਮੈਂਟ ਵਲੋਂ ਹਰਜਾਨਾ ਦਿਤਾ ਜਾਏ ਉਥੇ ਨਵੀਂ ਇਮਾਰਤ ਜੰਮੂ ਵਿਚ ਤਿਆਰ ਕਰਾਏ । ਇਹਨਾਂ ਮੁੜ ਵਸਣ ਵਾਲੇ ਜ਼ਿਲਾ ਮਜ਼ਫਰਾਬਾਦ ਪੁਣਛ ਵਗੈਰਾ ਦੇ ਲੋਕਾਂ ਨੂੰ ਉਹ "ਸ੍ਰੀ ਗੁਰੂ ਨਾਨਕ ਆਸ਼੍ਰਮ" ਜਿਹੀ ਤਾਲੀਮ ਦੇਣ ਦਾ ਯਤਨ ਕੀਤਾ ਜਾਏ।"

"ਇਸ ਆਸ਼੍ਰਮ (ਗੁਰੂ ਨਾਨਕ ਆਸ਼੍ਰਮ ਚਕਾਰ) ਦੀ ਇਸਾਰਤ ਦਾ ਅੰਦਾਜ਼ਾ ਡੇਢ ਲੱਖ ਤੋਂ ਵਧੀਕ ਤੇ ੨ ਲੱਖ ਦੇ ਕਰੀਬ (ਸਿਰਫ ਇਮਾਰਤ ਤੇ ਸਾਮਾਨ ਰਲਾ ਮਿਲਾ ਕੇ ੨ ਲੱਖ ਤੋਂ ਉਪਰ ਹੈ) ਜੋ ਰਕਮ ਗੌਰਮੈਂਟ ਕਸਮੀਰ ਵਲੋਂ ਮਿਲਣ ਤੇ ਸਭ ਕੁਝ ਤਿਆਰ ਹੋ ਸਕਦਾ ਹੈ ਤੇ ਉਜੜੇ ਲੋਕਾਂ ਦੀ ਸੰਤਾਨ ਤਾਲੀਮ ਹਾਸਲ ਕਰ ਸਕਣ ਲਈ ਉਹ ਇਸ ਇਮਾਰਤ ਵਾਸਤੇ ਜਗਾਹ ਤੇ ਜ਼ਮੀਨ ਅਤੇ ਸੀਮੈਂਟਿਡ ਚਾਦਰਾਂ ਨਾਲੀਦਾਰ ਤੇ ਬੀਮ ਵਗੈਰਾ ਲਕੜ ਤੇ ਹੋਰ ਸਾਮਾਨ ਤੇ ਮਿਹਨਤਾਨਾ ਤਿਆਰੀ ਇਮਾਰਤ ਦਿਤਾ ਜਾਏ। ਤਦ ਬੜੀ ਆਸਾਨੀ ਨਾਲ ਸਾਰੇ ਕੰਮ ਸਿਰੇ ਚੜ੍ਹ ਸਕਦੇ ਹਨ। ਇਸ ਇਮਾਰਤ ਨਾਲ ਇਕ ਐਸਾ ਪਲਾਟ ਜ਼ਮੀਨ ਦਾ ਭੀ ਮਿਲਣਾ ਚਾਹੀਦਾ ਹੈ ਜੋ ਦਸਤਕਾਰੀ ਜਾਂ ਜ਼ਿਮੀਂਦਾਰੀ ਦੇ ਕੰਮ ਸਿਖਣ ਤੇ ਖੇਹਲਣ ਲਈ ਬਚਿਆਂ ਲਈ ਗਰਾਊਂਡ ਦਾ ਕੰਮ ਭੀ ਦੇਵੇ।"

ਦਸਖਤ
ਅਕਾਲੀ ਕੌਰ ਸਿੰਘ ਜੀ ਨਿਹੰਗ
ਮੈਨੇਜਰ ਸ੍ਰੀ ਗੁਰੂ ਨਾਨਕ ਆਸ਼੍ਰਮ
ਚਕਾਰ (ਕਸ਼ਮੀਰ)

---

## ਬੋਰਡਿੰਗ ਦੇ ਨਿਯਮ

ਬੋਰਡਿੰਗ ਵਿਚ ਰਹਿਣ ਵਾਲੇ ਵਿਦਿਆਰਥੀਆਂ ਲਈ ਅਕਾਲੀ ਜੀ ਨੇ ਜੋ ਨਿਯਮ ਬਣਾਏ ਸੀ; ਉਹ ਇਸ ਤਰ੍ਹਾਂ ਹਨ, ਜਿਹਨਾਂ ਦੀ ਹੋਰ ਆਸ਼੍ਰਮ ਵਾਲਿਆਂ ਨੂੰ ਰੀਸ ਕਰਨੀ ਚਾਹੀਦੀ ਹੈ: ਹਰ ਇਕ ਬੋਰਡਰ ਇਸ ਯੋਗ ਹੋਵੇ ਕਿ ਉਹ ਸ੍ਰੀਰਕ ਕ੍ਰਿਆ, ਪੁਸਤਕਾਂ, ਕਾਪੀਆਂ ਤੇ ਬਸਤਰਾਂ

ਦੀ ਚੰਗੀ ਸੰਭਾਲ ਕਰ ਸਕੇ ਅਤੇ ਉਸ ਦੇ ਪਾਸ ਪੜ੍ਹਾਈ ਸੰਬੰਧੀ ਪੂਰੀਆਂ ਪੁਸਤਕਾਂ ਕਾਪੀਆਂ ਸਮੇਤ ਅਰ ਪੂਰਾ ਬਿਸਤਰਾ ਆਪਣਾ ਹੋਵੇ। ਅਰ ਇਕ ਗੜਵਾ ਤੇ ਇਕ ਗਲਾਸ ਭੀ ਹੋਵੇ ਜਿਸ ਤੇ ਨਾਮ ਤੇ ਪਿੰਡ ਦਰਜ ਹੋਵੇ।

(੨) ਕੋਈ ਦੌਰੇ ਤੇ ਛੂਤ ਵਾਲੀ ਬਿਮਾਰੀ ਯਾ ਦਿਮਾਗੀ ਤੇ ਨੇਤਰਾਂ ਸਬੰਧੀ ਬਿਮਾਰੀ ਨਾ ਹੋਵੇ।

(੩) ਜੋ ਗੁਰਮੁਖੀ ਪੜ੍ਹਿਆ ਹੋਵੇ ਯਾ ਪੜ੍ਹਣ ਪ੍ਰਣ ਕਰੇ ਤੇ ਮਿਡਲ ਤੇ ਹਾਈ ਕਲਾਸ ਵਿਚ ਆਸ਼੍ਰਮ ਦੀ ਸਕੀਮ ਅਨੁਸਾਰ ਬਾਣੀ ਕੰਠ ਤੇ ਪੁਸਤਕਾਂ ਦਾ ਪਾਠ ਕਰੇ ਅਤੇ ਸਿਖੀ ਰਹਿਤ ਦਾ ਧਾਰਨੀ ਹੋਵੇਗਾ। ਹਿੰਦੂ ਬੋਰਡਰਾਂ ਲਈ ਗੁਰਮੁਖੀ ਤੇ ਨਿਤ ਸਤਿਸੰਗ ਵਿਚ ਸ਼ਾਮਲ ਹੋਣਾ ਜ਼ਰੂਰੀ ਹੋਵੇਗਾ।

(੪) ਪਾਠ, ਕਥਾ, ਕੀਰਤਨ, ਪ੍ਰਸੰਗ, ਗੁਰਪੁਰਬ, ਹਫਤਾਵਾਰੀ ਦੀਵਾਨ ਤੇ ਸੇਵਾ, ਪਰਉਪਕਾਰ ਦੇ ਕੰਮਾਂ ਵਿਚ ਹਰ ਇਕ ਨੂੰ ਹਿਸਾ ਲੈਣਾ ਜ਼ਰੂਰੀ ਹੋਵੇਗਾ।

(੫) ਆਪਣੇ ਫਰਜ਼ ਸਮੇਂ ਸਿਰ ਪੂਰੇ ਕਰਨੇ, ਕਿਸੇ ਦੀ ਵਧੀਕੀ ਦਾ ਆਪ ਬਦਲਾ ਨਾ ਦੇਣਾ, ਪ੍ਰਬੰਧਕਾਂ ਦੇ ਹੁਕਮ ਦੀ ਤਾਮੀਲ ਕਰਨੀ, ਹਰ ਤਰ੍ਹਾਂ ਦੇ ਨੁਕਸਾਨ ਦਾ ਆਪਣੇ ਆਪ ਨੂੰ ਜ਼ਿੰਮੇਂਵਾਰ ਸਮਝਣਾ, ਪ੍ਰਸਪਰ ਸਤਿਕਾਰ ਪਿਆਰ ਨਾਲ ਵਰਤਣਾ ਹਰ ਇਕ ਬੋਰਡਰ ਲਈ ਜ਼ਰੂਰੀ ਹੋਵੇਗਾ।

(੬) ਪੜ੍ਹਾਈ ਵਿਚ ਕਿਸੀ ਤਰ੍ਹਾਂ ਦੀ ਸੁਸਤੀ, ਸ਼ਰਾਰਤ ਤੇ ਲਾਪ੍ਰਵਾਹੀ ਪੜ੍ਹਾਈ ਵਿਚ ਕਿਸੀ ਤਰ੍ਹਾਂ ਦੀ ਸੁਸਤੀ, ਸ਼ਰਾਰਤ ਤੇ ਲਾਪ੍ਰਵਾਹੀ ਕਰਨੋ ਹਮੇਸ਼ਾ ਦੂਰ ਰਹਿਣਾ ਹੋਵੇਗਾ। ਦਸਵੀਂ ਤਕ ਇਥੇ ਪੜ੍ਹਾਈ ਕਰਨੀ ਹਰ ਇਕ ਬੋਰਡਰ ਨੂੰ ਜ਼ਰੂਰੀ ਹੋਵੇਗੀ।

ਇਹਨਾਂ ਉਪਰ ਲਿਖਿਆਂ ਨਿਯਮਾਂ ਦੇ ਮੁਤਾਬਕ ਅਮਲ ਨਾ ਕਰਨ

ਵਾਲਿਆਂ ਨੂੰ ਜਿਸ ਪ੍ਰਬੰਧਕ ਨੂੰ ਮੁਨਾਸਬ ਸਮਝਣ ਉਸ ਵਕਤ ਅਲਹਿਦਾ ਕਰ ਸਕਦੇ ਹਨ।

ਪ੍ਰਾਰਥਕ--

ਮੈਨੇਜਰ ਆਸ਼੍ਰਮ ਚਕਾਰ

ਹਰ ਇਕ ਨੂੰ ਉਪਰਲਾ ਪ੍ਰਣ-ਪਤਰ ਪੜ੍ਹ ਕੇ ਤੇ ਇਹ ਲਫਜ਼ ਆਪਣੀ ਕਲਮ ਨਾਲ ਲਿਖਣੇ ਜ਼ਰੂਰੀ ਹੁੰਦੇ ਸਨ:—

ਮੈਨੇਜਰ ਸਾਹਿਬ ਜੀ ! ਮੈਂ ਆਸ਼੍ਰਮ ਦੇ ਨਿਯਮ ਪੜ੍ਹ ਲੀਤੇ ਹਨ। ਮੈਂ ਇਕਰਾਰ ਕਰਦਾ ਹਾਂ ਕਿ ਇਹਨਾਂ ਨਿਯਮਾਂ ਤੇ ਹੋਰ ਜੋ ਸਮੇਂ ੨ ਨਿਯਮ ਬਨਾਓਗੇ ਮੈਂ ਸਭ ਤਰ੍ਹਾਂ ਦੀ ਪਾਲਣਾ ਕਰਾਂਗਾ, ਮੈਨੂੰ ਆਸ਼੍ਰਮ ਦੇ ਬੋਰਡਿੰਗ ਵਿਚ ਦਾਖਲ ਕੀਤਾ ਜਾਏ।

ਪ੍ਰਾਰਥਕ—

ਦਸਖਤ ਬੋਰਡਰ

(੧) ਮੁਖਤਸਰ (NUTSHELL) ਵਿਚ ਕਸ਼ਮੀਰ ਪਹਾੜ ਵਿਚ ਇਹ (ਗੁਰੂ ਨਾਨਕ ਆਸ਼੍ਰਮ ਚਕਾਰ) ਪਹਿਲਾ ਹੀ ਪੰਥਕ ਆਸ਼੍ਰਮ ਸੀ ਜਿਸ ਦੇ ਰਾਹੀਂ ਪੇਂਡੂ ਜ਼ਿਮੀਂਦਾਰਾਂ ਦੇ ਭੁਝੰਗੀ ਪੜ੍ਹਾਈ ਕਰਨ ਲਗ ਪਏ ਸਨ।

(੨) ਇਸ ਆਸ਼੍ਰਮ ਵਿਚ, ਗੁਰਮੁਖੀ, ਗੁਰਬਾਣੀ (ਨਿਤਨੇਮ) ਤੋਂ ਇਲਾਵਾ ਪੰਜ ਗ੍ਰੰਥੀ, ਦਸ ਗ੍ਰੰਥੀ, ਬਾਈ ਵਾਰਾਂ, ਭਗਤ ਬਾਨੀ ਅਤੇ ਭਾਈ ਗੁਰਦਾਸ ਜੀ ਦੀ ਬਾਣੀ ਨਾਲ ਗੁਰ ਇਤਿਹਾਸ ਸਿਖ ਇਤਿਹਾਸ ਭੀ ਪੜ੍ਹਣ ਦਾ ਵਿਦਿਆਰਥੀਆਂ ਨੂੰ ਸਮਾਂ ਮਿਲ ਸਕਦਾ ਸੀ।

(੩) ਇਸ ਆਸ਼੍ਰਮ ਵਿਚ ਦੋ ਵੇਲੇ ਕੀਰਤਨ ਦਾ ਦੀਵਾਨ ਸਜਨ ਤੋਂ ਇਲਾਵਾ ਅਧਿਕਾਰੀਆਂ ਨੂੰ ਕੀਰਤਨ ਸਿਖਲਾਉਣ ਦਾ ਜਤਨ ਭੀ ਕੀਤਾ ਜਾਂਦਾ ਸੀ।

(੪) ਇਸ ਆਸ਼੍ਰਮ ਦੀ ਲਾਇਬਰੇਰੀ ਦੁਆਰਾ ਹਰ ਇਕ ਵਿਦਿਆਰਥੀ ਨੂੰ ਗੁਰਮੁਖੀ, ਹਿੰਦੀ, ਸੰਸਕ੍ਰਿਤ, ਉਰਦੂ, ਫ਼ਾਰਸੀ, ਅੰਗਰੇਜ਼ੀ ਪੁਸਤਕਾਂ ਅਤੇ ਪੰਥਕ ਅਖਬਾਰ ਪੜ੍ਹਣ ਦਾ ਭੀ ਸਮਾਂ ਮਿਲਦਾ ਸੀ ।

(੫) ਇਸ ਆਸ਼੍ਰਮ ਵਲੋਂ ਖੇਤੀਬਾੜੀ, ਦਸਤਕਾਰੀ ਅਤੇ ਹੋਰ ਹੁਨਰ ਭੀ ਸਿਖਲਾਵਣ ਦੀ ਜਿਥੇ ਤਜਵੀਜ਼ ਸੀ ਉਥੇ ਅਨਾਥ ਤੇ ਲੋੜਵੰਦ (ਗ਼ਰੀਬ) ਵਿਦਿਆਰਥੀਆਂ ਲਈ ਗੁਰੂ ਕਾ ਅਟੱਲ ਲੰਗਰ ਕਾਇਮ ਕੀਤਾ ਗਿਆ ਸੀ ।

(੬) ਆਸ਼੍ਰਮ ਵਿਚ ਜ਼ਿਥੇ ਬਾਹਰ ਦੇ ਅਖਬਾਰ ਤੇ ਰਸਾਲੇ ਪੁਜਦੇ ਸਨ ਉਥੇ ਇਥੋਂ ਵੀ "ਕਸ਼ਮੀਰ ਸਿਖ ਸਮਾਚਾਰ" ਵਿਚ ਸਟੇਟ ਦੇ ਆਰਥਕ, ਨੀਤਕ, ਸਮਾਜਕ ਤੇ ਭਾਈਚਾਰਕ ਖਿਆਲਾਂ ਤੋਂ ਇਲਾਵਾ ਪੋਲੀਟੀਕਲ ਹਾਲਾਤਾਂ ਦੀ ਜਾਣਕਾਰੀ ਕਰਾਈ ਜਾਂਦੀ ਸੀ ਇਤਿ—

## ੧੯੪੭ ਦੇ ਫਸਾਦ ਅਤੇ ਅਕਾਲੀ ਜੀ ਅਤੇ ਚਕਾਰ ਆਸ਼੍ਰਮ ਦੀ ਤਬਾਹੀ

ਕਤਕ ੨੦੦੪ ਦੇ ਪਹਿਲੇ ਹਫਤੇ ਦੇ ਆਰੰਭ ਵਿਚ ਸ਼ਹਿਰ ਮਜ਼ਫਰਾਬਾਦ ਦੇ ਇਰਦ ਗਿਰਦ ਆਮ ਹਿੰਦੂ ਸਿਖ (ਸਰਕਾਰੀ ਤੇ ਗੈਰ ਸਰਕਾਰੀ) ਸਭ ਨੂੰ ਪਤਾ ਲਗ ਗਿਆ ਸੀ ਕਿ ਕਬਾਇਲੀਏ ਪਠਾਨ ਗੜ੍ਹੀ ਹਬੀਬਉਲਾ ਖਾਨ (ਹਜ਼ਾਰੇ ਤੇ ਕਸ਼ਮੀਰ ਦੀ ਸਰਹੱਦ ਪਰ) ਪੁਜੇ ਬੈਠੇ ਹਨ। ਇਹ ਖਬਰਾਂ ੩ ਦਿਨ ਪੁਜਦੀਆਂ ਰਹੀਆਂ ਤੇ ਜਦ ਸ਼ਹਿਰੀ ਜਾਂ ਪੇਂਡੂ ਸਿੰਘ ਤੇ ਹਿੰਦੂ ਉਥੇ ਦੇ ਸਿਵਲ ਤੇ ਮਿਲਟਰੀ ਆਫੀਸਰਾਂ ਪਾਸ ਜਾ ਕੇ ਕੁਝ ਕਹਿੰਦੇ ਤਦ ਉਤਰ ਇਹੀ ਮਿਲਦਾ "ਤੁਸੀਂ ਫਿਕਰ ਨਾ ਕਰੋ ਸਭ ਇੰਤਜ਼ਾਮ ਹੋ ਜਾਏਗਾ" ਇਸ ਜਵਾਬ ਪਰ ਲੋਕ ਇਤਬਾਰ ਕਰਕੇ ਨਸਣ ਭਜਣ ਦਾ ਖਿਆਲ ਛਡ ਕੇ ਬੈਠੇ ਰਹੇ ਪਰੰਤੂ ਦਿਲੋਂ ਭੈ ਭੀਤ ਹੀ ਸਨ ।

ਮਾਲੂਮ ਹੁੰਦਾ ਹੈ ਜਿਹੜੀ ਮਿਲਟਰੀ ਸਟੇਟ ਨੇ ਇਥੇ ਰਖੀ ਹੋਈ ਸੀ ਤੇ ਜੋ ਰਾਮਕੋਟ ਤੇ ਲੋਹਾਰ ਗਲੀ ਬੈਠੀ ਸੀ ਉਸ ਵਿਚ ਦੇ ਮੁਸਲਮ ਲੀਗੀ ਸਿਪਾਹੀ ਤੇ ਆਫੀਸਰ ਸਭ ਅੰਦਰੋ ਅੰਦਰ ਕਬਾਇਲੀਏ ਤੇ ਹੋਰ ਹਜ਼ਾਰੇ ਦੇ ਲੀਗੀ ਮੁਸਲਮਾਨਾਂ ਨਾਲ ਪਹਿਲਾਂ ਤੋਂ ਹੀ ਇਕ ਮਿਕ ਹੋ ਚੁਕੇ ਸੀ। ਇਸੀ ਵਜਾ ਕਰਕੇ ਜਿਹੜੇ ਮੋਰਚੇ ਰਿਆਸਤੀ ਫੌਜੀਆਂ ਨੇ ਪੰਜ ਕਤਕ ਤਕ ਆਪਣੇ ਬੈਠਣ ਵਾਸਤੇ ਤਿਆਰ ਕਰ ਰਖੇ ਸੀ ਉਥੇ ਛੇ ਕਤਕ ਕਬਾਇਲੀਏ ਬੈਠੇ ਵੇਖੇ ਗਏ। ਕਸ਼ਮੀਰ ਦੀ ਹਿੰਦੂ ਸਿਖ ਜਨਤਾ ਨਾਲ ਗੱਦਾਰੀ ਫੌਜੀ ਲੀਗੀ ਮੁਸਲਮਾਨਾਂ ਦੀ ਨਿਮਕਹਰਾਮੀ ਦਾ ਸਬੂਤ ਹੈ। ਜੇ ਰਿਆਸਤੀ ਮਿਲਟਰੀ ਦੇ ਮੁਸਲਮਾਨ (ਲੀਗੀ) ਜਵਾਨ ਐਸੀ ਗੱਦਾਰੀ ਨਾ ਕਰਦੇ ਤਦ ਕਬਾਇਲੀਏ ਯਾ ਲੀਗੀ ਕਦੀ ਇਕਦਮ ਕਾਮ-ਯਾਬ ਨਾ ਹੁੰਦੇ ਤੇ ਨਾ ਹੀ ਐਨੀ ਰੱਯਤ ਦਾ ਖੂਨ ਖਰਾਬਾ ਹੁੰਦਾ।

ਚੁਨਾਚਿ ੪ ਕਤਕ ੨੦੦੪ ਨੂੰ ਰਿਆਸਤ ਕਸ਼ਮੀਰ ਵਿਚ ਪਾਕਿਸ-ਤਾਨੀ ਲੀਗੀ ਦਰਿੰਦਿਆਂ ਨੇ ਹਮਲਾ ਕੀਤਾ। ਇਹਨਾਂ ਦਾ ਪਰੋਗਰਾਮ ਪਹਿਲੇ ਦਿਨ ਜ਼ਿਲਾ ਮਜ਼ਫਰਾਬਾਦ ਦੂਜੇ ਦਿਨ ਤੇ ਤੀਜੇ ਦਿਨ ਸ੍ਰੀਨਗਰ ਪੁਜ ਕੇ ਨਮਾਜ਼ ਪੜ੍ਹਣ ਦਾ ਸੀ, ਪਰੰਤੂ ਸੁਬਾਹ ੯ ਵਜੇ ਤੋਂ ਸ਼ਾਮ ਦੇ ਪੰਜ ਵਜੇ ਤਕ ਗੁਰਦਵਾਰਾ ਛਟੀ ਪਾਤਸ਼ਾਹੀ ਨਲੂਛੀ ਕਸ਼ਮੀਰ ਵਿਚ ਗੋਲੀ ਚਲਦੀ ਰਹੀ ਤੇ ਆਖਰ ਜੰਗੀ ਸਾਮਾਨ ਮੁਕ ਜਾਣ ਤੇ ੮੦੦ ਪਹਾੜੀ ਬਹਾਦਰ ਸੂਰਬੀਰ ਅਣਖੀਲੇ ਸਿੰਘ ਸ਼ਹੀਦੀ ਬਾਟੇ ਪਾਨ ਕਰਕੇ ਏਥੇ ਲੋਟ ਪੋਟ ਹੋ ਗਏ।

ਦੁਸਮਣ ਨੇ ਇਥੋਂ ਵਿਹਲ ਪਾ ਕੇ ਸ਼ਹਿਰ ਸਾੜਨਾ ਫੂਕਣਾ ਸ਼ੁਰੂ ਕਰ ਦਿਤਾ ਅਤੇ ਫਿਰ ੭ ਕਤਕ ਦੁਮੇਲ, ਗੜ੍ਹੀ ਤੇ ਹੋਰ ਇਲਾਕਿਆਂ ਵਿਚ ਜਾ ਪੁਜੇ ਤੇ ੮ ਕਤਕ ਨੂੰ ਚਕਾਰ ਪੁਜ ਕੇ ਇਥੇ "ਸ੍ਰੀ ਗੁਰੂ ਨਾਨਕ ਆਸ਼੍ਰਮ ਪਰ ਹੱਲਾ ਬੋਲ ਦਿਤਾ। ਦੂਰੋਂ ਹੀ ਆਤਸ਼ਗੀਰ ਅਸਲਾ ਇਸਤਮਾਲ ਕਰ ਕੇ ਆਸ਼੍ਰਮ ਦੀ ਆਲੀਸ਼ਾਨ ਇਮਾਰਤ ਤੇ ਲਾਇਬਰੇਰੀ ਨੂੰ ਅਗ ਲਗਾ ਦਿਤੀ (ਕਿਉਂਕਿ ਇਹਨਾਂ ਨੂੰ ਇਥੋਂ ਸਖਤ ਟੱਕਰ ਹੋਣ ਦੀ ਆਸ ਸੀ)

ਫਿਰ ਇਥੇ ਵੀ ਰੱਜ ਪੁਜ ਕੇ ਮਾਰ ਧਾੜ ਕੀਤੀ ਗਈ। ਇਥੇ (ਚਕਾਰ ਦੇ ਇਲਾਕੇ ਵਿਚ) ਤੇ ਹੋਰ ਸਾਰੇ ਆਸ ਪਾਸ ਦੇ ਇਲਾਕੇ ਨਾਲ ਉੜੀ, ਬਾਰਾਂਮੂਲੇ ਤਕ ਜੋ ਬੀਤੀ ਇਹ ਮਜ਼ਮੂਨ ਇਥੇ ਅਸਾਡੀ ਇਸ ਲੇਖਣੀ ਤੋਂ ਵਰਨਣ ਨਹੀਂ ਹੋ ਸਕਦਾ। ਇਹ ਲੰਬੀ ਦਰਦਨਾਕ ਰੌਂਗਟੇ ਖੜੇ ਕਰ ਦੇਣ ਵਾਲੀ ਵਡੀ ਕਹਾਣੀ ਹੈ।

ਸੰਖੇਪ ਵਿਚ ਇਥੇ (ਚਕਾਰ ਇਲਾਕੇ ਵਿਚ) ਖਾਲਸੇ ਨਾਲ ਇਹਨਾਂ ਦੀ ਚੰਗੀ ਲੜਾਈ ਹੋਈ। ਫੇਰ ਉੜੀ ਦੇ ਵਿਚਕਾਰ ਇਹਨਾਂ ਜਰਵਾਣਿਆਂ ਨੂੰ ਰਿਆਸਤੀ ਫੌਜ ਦੇ ਇਸ ਹਿੰਦੂ ਰਾਜਪੂਤ ਬਰਗੇਡੀਅਰ ਰਾਜਿੰਦਰ ਸਿੰਘ ਨੇ ਰੋਕੀ ਰਖਿਆ ਜਿਸ ਕਰਕੇ ਸ੍ਰੀਨਗਰ ਪੁਜ ਕੇ ਇਹਨਾਂ ਦੀ ਨੀਯਤ ਕੀਤੀ, "ਨਮਾਜ਼ ਕਜ਼ਾ ਹੋ ਗਈ" ਇਸ ਅਚਾਨਕ ਸੰਨਦਬਧ ਪਾਕਿਸਤਾਨੀ ਹਮਲੇ ਤੇ ਬੇਸਰੋਸਾਮਾਨੀ ਦੀ ਹਾਲਤ ਵਿਚ ਸਿੰਘਾਂ ਦਾ ਬੜਾ ਭਾਰੀ ਨੁਕਸਾਨ ਹੋਇਆ ਕਿਉਂਕਿ ਇਹਨਾਂ ਦਾ ਨਾਹਰਾ ਸੀ:—

"ਸਿਖੋਂ ਕਾ ਸਰ, ਹਿੰਦੂ ਕਾ ਜ਼ਰ, ਮੁਸਲਿਮ ਕਾ ਘਰ"

ਸਿੰਘਾਂ ਨੂੰ ਮਾਰੋ ਕਤਲ ਕਰੋ, ਤੇ ਹਿੰਦੂ ਦਾ ਜ਼ਰ ਲੁਟੋ ਅਤੇ ਮੁਸਲਮਾਨਾਂ ਦੇ ਘਰਾਂ ਵਿਚ ਪਨਾਹ ਲਵੋ।"

ਇਸ ਤਰ੍ਹਾਂ ਨਾਲ ਮਾਰਦੇ ਲੁਟਦੇ ਸਾੜ ਫੂਕ ਕਰਦੇ ਇਕ ਪਾਸੇ ਤਾਂ ਮਜ਼ਫਰਾਬਾਦ ਛੇਵੀਂ ਪਾਤਸਾਹੀ ਨਲੂਛੀ ਕਸ਼ਮੀਰ ਤੇ ਗੁਰੂ ਨਾਨਕ ਆਸ਼੍ਰਮ ਚਕਾਰ ਸਿੰਘਾਂ ਦੇ ਦੋ ਵਡੇ ਕੇਂਦਰ ਸਰ ਕਰਕੇ, ਸਰਾਂ ਚਕੋਠੀ ਦੇ ਮੁਕਾਮ ਤੋਂ ਇਲਾਵਾ ਡੰਨਾਂ ਗਲੀ, ਮੈਰਾ ਮਾਰ, ਮੈਰਾ ਮੰਧਤੀ, ਸਰੂਲਾ ਚਕਾਰ, ਸੁਧਨਾਂ ਦੀ ਗਲੀ (ਖਲਾਬਰ ਨਾਂਗਾ) ਦਾੜੂੰ (ਬਾਰਾ) ਸਰੀਮੰਗ ਤੇਲੀਬੀਰ, ਖੜ੍ਹੀ ਧਰਮਸਾਲ (ਪੁਣਛ) ਤੇ ਦੂਜੇ ਪਾਸੇ ਬਾਰਾਂਮੂਲਾ, ਸਿੰਘਪੁਰਾ, ਸੋਪਰੋ ਨਰਸਰੀ, ਇਛਾਹਾਮਾ ਤੇ ਹਿੰਦਵਾੜਾ ਦੇ ਚਕ ਗੁਜਰੀ, ਸਾਲਕੋਟ ਪਾਤੂਸਾ, ਸੁਧਰਾਹ ਆਦਿ ਪਿੰਡਾਂ ਵਿਚ ਦਿਆਂ ਮੋਰਚਿਆਂ ਦੇ ਮੁਕਾਬਲੇ ਕਰਕੇ ਜਿਥੇ ਸਿੰਘਾਂ ਨੇ ਸ਼ਹੀਦੀ ਬਾਟੇ ਛਕੇ ਉਥੇ ਦੁਸ਼ਮਣ ਨੂੰ ਵੀ ਚਣੇਂ ਚਬਾਏ ਤੇ ਲੜਣ ਦਾ ਸਾਮਾਨ ਮੁਕ ਜਾਣ ਕਰਕੇ ਜੰਗਲਾਂ ਪਹਾੜਾਂ ਵਲ ਵੀ ਵਧਦੇ ਗਏ।

ਕਿਤਨੀਆਂ ਹੀ ਬੀਬੀਆਂ ਸਤਵੰਤੀਆਂ ਨੇ ਦੁਸ਼ਮਣ ਦੇ ਹਥ ਆਉਣ ਤੋਂ ਪਹਿਲਾਂ ਹੀ ਧਰਮ ਦੇ ਨਾਮ ਪਰ ਸ਼ਹੀਦ ਹੋਣਾ ਪ੍ਰਵਾਣ ਕੀਤਾ।

ਆਖਰ ਦੁਸ਼ਮਣ ਸ੍ਰੀਨਗਰ ਦੀ ਹਦ ਤੋਂ ਛੇ ਮੀਲ ਦੂਰ ਸ਼ਾਲਟੇਂਗਾ ਤਕ ਹੀ ਅਪੜ ਸਕਿਆ ਸੀ ਜਦ ਕਿ ਬੇਖਬਰ, ਨਿਰਦੋਸ਼ਿਆਂ ਨਿਹਥਿਆਂ ਬ੍ਰਿਧ ਬਾਲਾਂ ਤੇ ਅਬਲਾਵਾਂ ਪਰ ਅਤਿਆਚਾਰ ਕਰਨ ਵਾਲੇ ਇਹਨਾਂ ਪਾਕਿਸਤਾਨੀ ਦਰਿੰਦਿਆਂ ਨਾਲ ਗੁਰੂ ਨੇ "ਸੁਲਈਖਾਨ ਵਾਲੀ ਕਲਾ ਵਰਤਾਈ ਤੇ ਜਿਤ ਦੇ ਕੇਲ ਕਰੇਂਤਿਆਂ ਨੂੰ ਅਚਿੰਤੇ ਬਾਜ ਪਏ ਕੇਲਾਂ ਵਿਸਰੀਆਂ" ਗੁਰਵਾਕ ਅਨੁਸਾਰ ਕੁਝ ਘੰਟਿਆਂ ਦੇ ਫਰਕ ਨਾਲ ਹਿੰਦੁਸਤਾਨੀ ਫੌਜ ਦੀ ਬਹਾਦਰ ਸਿਖਾਂ ਦੀ "ਪੰਜਾਬ ਸਿਖ ਰਜਮੈਂਟ" ਕਸ਼ਮੀਰ ਦੇ ਦਮੋਦਰ ਹਵਾਈ ਅਡੇ ਪਰ ਉਤਾਰੀ ਗਈ ਜੋ ਕਿ ਇਹਨਾਂ ਪਾਕਿਸਤਾਨੀ ਜ਼ਾਲਮਾਂ ਨੂੰ ਮਾਰ ਭਜਾਣ ਵਿਚ ਕਾਮਯਾਬ ਹੋਈ।

ਉਧਰ ਜਦੋਂ ਕਸ਼ਮੀਰ ਵਿਚ ਇਹ ਭਾਣਾ ਵਰਤ ਰਿਹਾ ਸੀ, ਸ਼ੁਕਰ ਹੈ ਅਕਾਲੀ ਜੀ, ਪੰਜਾਬ ਆਏ ਹੋਏ ਸਨ। ਹਮੇਸ਼ਾਂ ਦੀ ਤਰ੍ਹਾਂ ਇਧਰ ਪੰਜਾਬ ਵਿਚ ਆਸ਼੍ਰਮ ਲਈ ਫੰਡ ਜਮਾਂ ਕਰਨ ਦੇ ਆਹਰੇ ਲਗੇ ਹੋਏ ਸੀ ਉਪਰੋਂ ਕਸ਼ਮੀਰ ਪਰ ਹਲਾ ਹੋ ਜਾਣ ਦੀ ਖਬਰ ਸੁਣ ਪੜ੍ਹ ਕੇ ਆਪ ਉਸੀ ਸਮੇਂ ਤੁਰਤ ਹਵਾਈ ਜਹਾਜ਼ ਰਾਹੀਂ ਕਸ਼ਮੀਰ ਪੁਜੇ ਤੇ ਦੁਖੀਆਂ ਦਰਦਵੰਦਾਂ ਦੀ ਸਾਰ ਲਈ।

ਪਾਠਕ ਪੁਛਣਗੇ, ਕੀ ਆਪ ਨੂੰ ਕਸ਼ਮੀਰ ਪਰ ਹੱਲੇ ਦਾ ਕੋਈ ਅਨੁਭਵ ਨਹੀਂ ਸੀ, ਹਾਂ ਇਸ ਬਾਰੇ ਕੋਈ ਸ਼ਕ ਕਰਨ ਦੀ ਗੁੰਜਾਇਸ਼ ਨਹੀਂ, ਸਾਰਾ ਕੁਝ ਲਿਖਣ ਤੋਂ ਅਸਾਡੀ ਲੇਖਣੀ ਅਸਮਰਥ ਹੈ ਪਰ ਇਤਨਾ ਜ਼ਰੂਰ ਕਹਿਣਾ ਬਣਦਾ ਹੈ ਕਿ ਸਮੇਂ ਸਮੇਂ ਉਹ ਹਰ ਇਕ ਹਿੰਦੂ ਸਿਖ ਨੂੰ ਅਨੁਭਵ ਕਰਾਂਦੇ ਰਹੇ ਤੇ ਉਸ ਲਈ ਤਿਆਰ ਬਰ ਤਿਆਰ ਰਹਿਣ ਦੀ ਪ੍ਰੇਰਨਾ ਹੀ ਨਹੀਂ ਕਰਦੇ ਰਹੇ ਬਲਕਿ ਆਪ ਅਮਲੀ ਤੌਰ ਪਰ ਇਹਨਾਂ ਨੂੰ ਤਿਆਰ ਕਰਦੇ ਰਹੇ। ਉਹਨਾਂ ਕੁਝ ਦਿਨ ਪਹਿਲੇ ਚਕਾਰ ਦੇ ਰਹਿਣ ਵਾਲਿਆਂ ਨੂੰ ਕਲਕਤੇ ਤੋਂ ਆਏ ਸਜਣਾਂ ਹਥੀਂ ਸੁਨੇਹਾ ਤੇ ਚਿਠੀ ਘਲੀ

ਕਿ ਅਗਰ ਐਸਾ ਸਮਾਂ ਬਣ ਆਏ ਤਾਂ ਬਹਾਦਰਾਂ ਦੀ ਤਰ੍ਹਾਂ ਤਿਆਰ ਬਰ ਤਿਆਰ ਰਹਿਣਾ ਤੇ ਫਿਰ ਐਸਾ ਸਮਾਂ ਬਣੇ ਤਾਂ ਘਰ ਬਾਰ ਤਿਆਗ ਕਰਨ ਵਿਚ ਢਿਲ ਨਹੀਂ ਕਰਨੀ। ਸ੍ਰੀਨਗਰ ਚਲੇ ਆਉਣਾ ਇਟਾਂ ਪੱਥਰਾਂ ਦੇ ਬਣੇ ਮਹੱਲ ਘਰ ਘਾਟ ਨਾਲ ਪਿਆਰ ਨਹੀਂ ਕਰਨਾ।"

ਆਪ ਇਲਾਕੇ ਦੇ ਸਿੰਘਾਂ ਨੂੰ ਚਿਤਾਵਨੀ ਦਿੰਦੇ ਰਹੇ ਕਿ ਆਪਣਾ ਸਮਿਆਨ ਤੇ ਪਸਾਰਾ ਘਟ ਕਰੋ ਤਾ ਕਿ ਪੁਰਾਤਨ ਸਿੰਘਾਂ ਦੀ ਤਰ੍ਹਾਂ "ਜਬ ਆਵ ਕੀ ਆਉਧ ਨਿਧਾਨ ਬਣੈ" ਤਾਂ ਘਰ ਬਾਰ ਦਾ ਪਰੇਮ ਚਿੰਤਾ ਛਡ ਕੇ "ਅਤ ਹੀ ਰਣ ਮੈ ਤਬ ਜੂਝ ਮਰੋਂ" ਵਾਲੀ ਗੱਲ ਲਈ ਤਿਆਰ ਹੋਈਏ ਤੇ ਸਮਾਂ ਬਣੇ ਤਾਂ ਸਭ ਕਾਸੇ ਦਾ ਤਿਆਗ ਵੀ ਕਰ ਸਕੀਏ।"

ਆਪ ਜੀ ਇਕ ਥਾਂ ਲਿਖਦੇ ਹਨ:—"ਭਾਵੇਂ ਦਾਸ ਤਾਂ ਹਾੜ ੨੦੦੪ ਤੋਂ ਹੀ ਸ੍ਰੀਨਗਰ, ਜੰਮੂ, ਗੁਜਰਾਂਵਾਲਾ, ਲਾਹੌਰ, ਫਿਰੋਜ਼ਪੁਰ ਹੋ ਕੇ ਦਿਲੀ ਆਇਆ ਹੋਇਆ ਸੀ ਪਰ ੯, ੧੦ ਕਤਕ ਦੇ ਅਖਬਾਰਾਂ ਵਿਚ ਸ਼ਹਿਰ ਮਜ਼ਫ਼ਰਾਨਾਦ ਦੀ ਲੁਟ ਮਾਰ ਦੇ ਹਾਲਾਤ ਸੁਣ ਪੜ੍ਹ ਕੇ ਹਵਾਈ ਜਹਾਜ਼ ਦੇ ਰਾਹੀਂ ੧੨ ਕਤਕ ੨੦੦੪ ਨੂੰ ਸ੍ਰੀਨਗਰ ਪੁੱਜਿਆ ਬਾਰਾਂ ਦਿਨ ਦੇ ਕਰੀਬ ਉਥੇ ਰਿਹਾ ਫਿਰ ਇਤਨੇ ਹੀ ਦਿਨ ਬਾਰਾਂਮੂਲੇ ਉੜੀ ਗੁਜ਼ਾਰ ਕੇ ਵਾਪਸ ੧੨ ਮਘਰ ੨੦੦੪ ਨੂੰ ਦਿਲੀ ਪੁੱਜ ਗਿਆ ਤੇ ਖਿਆਲ ਇਹ ਸੀ ਕਿ ਹਿੰਦੀ ਫੌਜਾਂ ਦੇ ਮਜ਼ਫਰਾਬਾਦ ਪੁੱਜਣ ਤੇ ਫਿਰ ਬਾਕੀ ਦਾ ਇਲਾਕਾ ਆ ਵੇਖਾਂਗਾ ਪਰੰਤੂ ਇਕ ਸਾਲ ਤੋਂ ਵਧੀਕ ਸਮਾਂ ਗੁਜ਼ਰ ਜਾਣ ਤੇ ਭੀ ਅਜੇ ਮਿਲਟਰੀ ਊੜੀ ਹੀ ਡੇਰੇ ਲਾਈ ਬੈਠੀ ਹੈ ਜਿਸ ਕਰਕੇ ਅਗੇ ਵਾਲਾ ਇਰਾਦਾ ਪੂਰਾ ਨਹੀਂ ਹੋਇਆ।"

"ਇਸ ਅਰਸੇ ਵਿਚ ਕਸ਼ਮੀਰ ਮੁੜ ਕੇ ਨਾ ਆ ਜਾਣ ਦਾ ਕਾਰਨ ਇਕ ਤਾਂ ਉਥੇ ਦੀ ਜਨਤਾ ਤੇ ਹੁਕਮਰਾਨਾਂ ਦੀ ਵਰਤੋਂ ਦਾ ਪ੍ਰਭਾਵ ਸੀ ਜੋ ਉਥੇ ਰਹਿ ਕੇ ਮੇਰੇ ਤੇ ਹੋਇਆ ਸੀ ਤੇ ਦੂਜਾ ਵਾਪਸ ਆਉਂਦਿਆਂ ਹੀ ਉਥੇ ਦੇ ਨਗਨ ਸਰੀਰਾਂ ਦੇ ਸੰਬੰਧ ਵਿਚ ਕਪੜੇ ਬਿਸਤਰੇ ਇਕਠੇ ਕਰਨ ਦੇ ਯਤਨ ਵਿਚ ਲਗ ਜਾਣ ਤੇ ਉਹ ਟਰਾਂਸਪੋਰਟ ਕਮਿਸ਼ਨਰ ਰਿਆਸਤ

ਕਸ਼ਮੀਰ ਦੇ ਰਾਹੀਂ ਕਸ਼ਮੀਰ ਘਲ ਦੇਣ ਵਾਸਤੇ ਸਪੁਰਦ ਕਰਨਾ ਸੀ।"

ਆਪ ਜਦ ਕਸ਼ਮੀਰ ਪੁੱਜੇ ਤਾਂ ਇਥੇ ਹਿੰਦੁਸਤਾਨ ਦੀ ਮਿਲਟਰੀ ਤਾਂ ਪੁੱਜ ਹੀ ਚੁਕੀ ਸੀ ਤੇ ਕਰਨਲ ਰਾਏ ਦੀ ਕਮਾਨ ਵਿਚ ਫੌਜ ਦੀ ਅਗਵਾਈ ਕਰਨ ਵਾਲੇ ਇਲਾਕੇ ਦੇ ਸਰਕਰਦਾ ਵਾਕਫ ਉਘੇ ਸਰਦਾਰ, ਸ: ਘਨਿੱਯਾ ਸਿੰਘ ਜੀ (ਸਾਬਕਾ ਐਮ. ਐਲ. ਏ.), ਸ: ਗੁਰਬਖਸ਼ ਸਿੰਘ ਜੀ, ਸ: ਈਸ਼ਰ ਸਿੰਘ ਜੀ (ਰਈਸ) ਜ਼ੈਲਦਾਰ ਬਾਰਾਂਮੂਲਾ ਅਤੇ ਸਰਦਾਰ ਸਰਦਾਰਾ ਸਿੰਘ ਜੀ ਤੇ ਹੋਰ ਮੁਖੀ ਸਜਣ ਦੁਸ਼ਮਣ ਦੀ ਗੋਲੀ ਦਾ ਨਿਸ਼ਾਨਾ ਬਣ ਚੁਕੇ ਸਨ। ਮਿਲਟਰੀ ਦੇ ਪੁੱਜ ਜਾਣ ਪਰ ਲੋੜ ਸੀ ਕਿ ਇਸ ਇਲਾਕੇ ਦੇ ਵਾਕਫਕਾਰ ਸਰਕਾਰ ਦੇ ਵਫਾਦਾਰ ਇਹਨਾਂ ਦੀ ਅਗਵਾਈ ਕਰਦੇ ਕਿਉਂਕਿ ਹਿੰਦੀ ਮਿਲਟਰੀ ਇਸ ਇਲਾਕੇ ਤੋਂ ਬਿਲਕੁਲ ਨਾਵਾਕਫਕਾਰ ਸੀ। ਇਹ ਬਹਾਦਰ ਸਿੰਘ ਫੌਜ ਦੀ ਅਗਵਾਈ ਕਰਦੇ ਹੋਏ ਫੌਜੀ ਚਾਲਾਂ ਤੋਂ ਨਾਵਾਕਫ ਹੋਣ ਕਾਰਨ ਜਦ ਬਾਰਾਂਮੂਲੇ ਦੇ ਨਜ਼ਦੀਕ ਮਿਲਟਰੀ ਨੇ ਰਿਟਰੀਟ (ਫੌਜੀ ਪਿਛੇ ਹਟੂ ਚਾਲ ਹੈ) ਕੀਤਾ ਤਾਂ ਇਹ ਸਭ ਕਰਨਲ ਰਾਏ ਦੇ ਨਾਲ ਹੀ ਇਥੇ ਕੰਮ ਆਏ—ਕ: ਰਾਏ ਦੀ ਯਾਦਗਾਰ ਤਾਂ ਕਾਇਮ ਹੋ ਚੁਕੀ ਹੈ ਪਰ ਇਹਨਾਂ ਬਹਾਦਰਾਂ ਦੀ ਯਾਦਗਾਰ ਕਾਇਮ ਕਰਨੀ ਕੌਮ ਦੇ ਜ਼ਿਮੇਂ ਹੈ।

ਇਸ ਵੇਲੇ ਮਿਲਟਰੀ ਨੂੰ ਲੋੜ ਸੀ ਕਿ ਕੋਈ ਇਸ ਇਲਾਕੇ ਦਾ ਅਛਾ ਜਾਣਕਾਰ ਬਾਇਤਬਾਰ ਵਿਅੱਕਤੀ ਇਹਨਾਂ ਦੀ ਅਗਵਾਈ ਕਰਦਾ। ਤਦ ਅਕਾਲੀ ਜੀ ਅਗੇ ਵਧੇ ਤੇ ਕਈ ਦਿਨ ਹਵਾਈ ਜਹਾਜ਼ਾਂ ਤੇ ਹੋਰ ਤਰੀਕਿਆਂ ਨਾਲ ਮਿਲਟਰੀ ਦੀ ਥਾਂ ਥਾਂ ਅਗਵਾਈ ਕੀਤੀ। ਇਸ ਤਰ੍ਹਾਂ ਆਪ ਨਾਲੋ ਨਾਲ ਇਹ ਵੀ ਤਕਦੇ ਕਿ ਸਿੰਘਾਂ ਦਾ ਕੀ ਬਣਿਆ ਹੈ ਤੇ ਉਹ ਕਿਧਰ ਗਏ ਹਨ। ਉਹਨਾਂ ਨਾਲ ਕੀ ਬੀਤੀ ਹੈ ਤੇ ਇਹਨਾਂ ਦੀ ਮਦਦ ਕਿਸ ਤਰ੍ਹਾਂ ਕੀਤੀ ਜਾਏ ਤਾ ਕਿ ਇਹ ਸਭ ਜੰਗਲਾ ਪਹਾੜਾਂ ਵਿਚ ਭਟਕ ਰਹੇ ਲੋਕ ਕਿਸੀ ਟਿਕਾਣੇ ਲਗ ਸਕਣ। ਇਸ ਲਈ ਆਪ ਨੇ ਇਹ ਵਿਉਂਤ ਸੋਚੀ ਤੇ ਰਾਤੋ ਰਾਤ ਪ੍ਰੈਸ ਤੋਂ ਇਸ ਮਜ਼ਮੂਨ ਦੇ ਇਸ਼-

ਤਿਹਾਰ ਛਪਵਾਕੇ ਹਵਾਈ ਜਹਾਜ਼ ਰਾਹੀਂ ਜੰਗਲਾਂ ਪਹਾੜਾਂ ਬਿਚ ਸੁਟਣੇ ਸ਼ੁਰੂ ਕਰ ਦਿਤੇ। ਜਿਹਨਾਂ ਦਾ ਮਜ਼ਮੂਨ ਇਹ ਸੀ:—

"ਪਿਆਰੇ ਸਰਦਾਰੋ, ਬਜ਼ੁਰਗੋ, ਨੌਜਵਾਨੋ,

ਬਚਿਓ, ਮਾਈਓ, ਭੈਣੋ, ਬੀਬੀਓ !

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ।--

ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ"

"ਮੈਂ ਤੁਸਾਂ ਨਾਲ ਦਿਲੀ ਹਮਦਰਦੀ ਰਖਦਾ ਹਾਂ ਤੇ ਦਿਲੀ ਤੋਂ ਵਾਪਸ ਸ੍ਰੀਨਗਰ ਪੁੱਜ ਗਿਆ ਹਾਂ। ਸ੍ਰੀਨਗਰ ਦਿਲੀ ਤੋਂ ਕਾਫੀ ਫੌਜ ਆ ਗਈ ਹੈ। ਦੁਸ਼ਮਣ ਅਜੇ ਤਕ ਸ਼ਹਿਰ ਵਿਚ ਨਹੀਂ ਵੜ ਸਕਿਆ, ਬਾਹਰ ਪਿੰਡਾਂ ਵਿਚ ਛਪ ਲੁਕ ਕੇ ਮਾਰ ਧਾੜ ਕਰਦਾ ਹੈ ਤੇ ਉਸ ਦਾ ਮਤਲਬ ਪਿੰਡਾਂ ਵਿਚੋਂ ਹਿੰਦੂ ਸਿਖਾਂ ਦਾ ਖਾਤਮਾ ਕਰਨਾ ਹੈ। ਤੁਸੀਂ ਘਾਬਰੋ ਨਹੀਂ। ਜੇ ਗਵਾਂਢੀਆਂ ਨਾਲ ਤੁਹਾਡੀ ਬਣੀ ਹੋਈ ਹੈ ਤਾਂ ਬਣਾਈ ਰਖੋ। ਜੇ ਤੁਹਾਡੇ ਨਾਲ ਉਹਨਾਂ ਭਰਾਵਾਂ ਵਾਲਾ ਸਲੂਕ ਨਾਹ ਕੀਤਾ ਤਦ ਆਪਣੇ ਕੀਤੇ ਦਾ ਫਲ ਪਾਉਣਗੇ। ਤੁਸੀਂ ਤਿਆਰ ਬਰ ਤਿਆਰ ਸਭ ਦੇ ਭਲੇ ਵਾਸਤੇ ਤਤਪਰ ਰਹਿਣਾ।"

"ਅਜ ਕਲ ਹਕੂਮਤ ਦੀ ਬਾਗ ਡੋਰ ਸ਼ੇਖ ਅਬਦੁਲਾ ਜੀ ਦੇ ਹਥ ਵਿਚ ਹੈ। ਤੁਹਾਡੀ ਬਹੁਤ ਛੇਤੀ ਖਬਰ ਸਾਰ ਲੀਤੀ ਜਾਸੀ। ਆਪਸ ਵਿਚ ਪ੍ਰੇਮ ਨਾਲ ਮਿਲ ਕੇ ਰਹੋ ਤੇ ਵੰਡ ਛਕੋ। ਕਰਤਾਰ ਹੋਰ ਦਏਗਾ। ਘਾਬਰੋ ਨਹੀਂ ਤੇ ਰੱਬ ਨੂੰ ਯਾਦ ਕਰੋ। ਸਜਣ ਦੇ ਸਜਣ, ਵੈਰੀ ਦੇ ਭੀ ਮਿਤ੍ਰ ਬਣ ਕੇ ਰਹੋ। ਦੁਖ ਤਕਲੀਫ ਹਮੇਸ਼ਾਂ ਨਹੀਂ ਰਹੇਗੀ ਪਰ ਪਿਆਰ ਹਮਦਰਦੀ ਇਕ ਦੂਜੇ ਦੀ ਮਦਦ ਤੇ ਰੱਬ ਦੀ ਯਾਦ ਦਾ ਪ੍ਰਭਾਵ ਹਮੇਸ਼ਾਂ ਰਹੇਗਾ।"

"ਤੇਰੇ ਭਾਣੇ ਸਰਬਤ ਦਾ ਭਲਾ ਜਾਨ ਆਪਣੇ ਵਿਤ ਅਨੁਸਾਰ ਸਭ ਨਾਲ ਭਲਾਈ ਕਰਨੀ। ਜਦ ਹਰ ਹੀਲੇ ਤੋਂ ਕੋਈ ਲੰਘ ਜਾਏ ਤਾਂ ਫਰਕ ਨਾ ਕਰਨਾ। ਜ਼ਿੰਦਗੀ, ਧਰਮ, ਧਨ, ਇਜ਼ਤ, ਇਨਸਾਨੀਅਤ ਹੈ

ਆਪਣੀ ਭੀ ਬਚਾਣੀ ਤੇ ਦੁਸ਼ਮਣ ਹੋਵੇ ਉਸ ਦੀ ਭੀ ਬਚਾਵਨੀ। ਤੁਹਾਡਾ ਕਰਤਾਰ ਰਾਖਾ ਹੋਵੇ।"

"ਪਰ ਜੋ ਰਹਿ ਗਏ ਹਨ ਉਹ ਉਧਰ ਨਹੀਂ ਜਾਣਗੇ। ਕਰੀਬ ਪੰਜ ਸਤ ਹਜ਼ਾਰ ਸਿਖ ਸਿਖਣੀਆਂ ਬਚੇ ਬਚੀਆਂ ਸ੍ਰੀਨਗਰ ਹਨ। ਸਰ-ਕਾਰੀ ਖਰਚ ਤੇ ਰਿਹਾਇਸ਼ ਦੀ ਸਹਾਇਤਾ ਉਹਨਾਂ ਨੂੰ ਮਿਲਦੀ ਹੈ ਤੇ ਮਿਲੇਗੀ। ਕਬਾਇਲੀ ਕਿਤਨੇ ਹੀ ਨਸ ਭਜ ਗਏ ਹਨ। ਜਿਹਨਾਂ ਗਰਾਂਵਾਂ ਨੇ ਘਟ ਗਿਣਤੀ ਦੇ ਲੋਕਾਂ ਨੂੰ ਤਕਲੀਫਾਂ ਪਹੁੰਚਾਉਣ ਵਿਚ ਕਸਮ ਲਈ ਹੈ ਯਾ ਦੁਸ਼ਮਣ ਦਾ ਸਾਥ ਦਿਤਾ ਹੈ ਉਹ ਆਪਣਾ ਕੀਤਾ ਜ਼ਰੂਰ ਪਾਣਗੇ।"

"ਅਜ ਤਕ ਡੰਨੇਂ ਤੇ ਮੈਰੇ ਮੰਦਰੀ, ਮੋੜੇ ਨਾੜ ਵਗੈਰਾ ਤੇ ਕੋਟ ਭੂਮੀਂ, ਮੇਰਾ ਜਾਨਕੀ, ਬਕਾਡਰਾ ਤੇ ਖਾਵੜਾ, ਛਤ੍ਰ ਕਲਾਸ, ਸਾਇਆਂ ਬਗਲੇ ਵਗੈਰਾ ਦੀ ਕੋਈ ਖਬਰ ਨਹੀਂ ਕਿਧਰ ਹਨ ਤੇ ਕਿਧਰ ਗਏ ਹਨ। ਕਿਵੇਂ ਇਹਨਾਂ ਨਾਲ ਗੁਜ਼ਰੀ ਤੇ ਗੁਜ਼ਰ ਰਹੀ ਹੈ, ਤੁਸੀਂ ਆਪਣੇ ਹਾਲ ਤੋਂ ਜਾਣੂ ਕਰੋ। ਜਿਸ ਤਰ੍ਹਾਂ ਹੋਵੇ ਤਕੜੇ ਰਹਿ ਕੇ ਡਟੇ ਰਹੋ। ਘਾਬਰੋ ਨਹੀਂ। ਤੁਸਾਡੀ ਮਦਦ ਤੇ ਇੰਤਕਾਮ ਦੀ ਕੋਸ਼ਿਸ਼ ਹੋ ਰਹੀ ਹੈ। ਸਰਬਤ ਕੇ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਮੈਂ ਦਿਲੀ ਤੋਂ, ਮੰਗਲਵਾਰ ਸ੍ਰੀਨਗਰ ਪੁਜ ਗਿਆ ਹਾਂ—ਸਤਿ ਸ੍ਰੀ ਅਕਾਲ।

ਆਪ ਜਿਤਨੇ ਦਿਨ ਬਾਰਾਂਮੂਲੇ ਠਹਿਰੇ ਇਥੇ ਜੇਹਲਮ ਦਰਿਆ ਵਿਚੋਂ ਉਹਨਾਂ ਸਿੰਘਾਂ ਸਿੰਘਣੀਆਂ ਦੀਆਂ ਲਾਸ਼ਾਂ ਪਕੜ ਕੇ ਸਸਕਾਰ ਕਰਵਾਏ ਜਿਹਨਾਂ ਨੇ ਆਪਣਾ ਧਰਮ ਬਚਾਉਣ ਲਈ ਮੌਤ ਨੂੰ ਗਲਵਕੜੀ ਪਾਈ ਤੇ ਸ਼ਹੀਦ ਹੋਏ ਸਨ। ਆਪ ਨੇ ਉਹਨਾਂ ਬਚੇ ਬਚੀਆਂ ਨੂੰ ਆਪਣੇ ਵਾਰਸਾਂ ਤਕ ਪਹੁੰਚਾਇਆ ਜੋ ਆਪਣੇ ਘਰ ਪ੍ਰਵਾਰ ਤੋਂ ਵਿਛੜ ਕੇ ਰੁਲ ਰਹੇ ਸਨ। ਇਕ ਛੋਟੇ ਜਿਹੇ ਲਾਵਾਰਸ ਬਚੇ ਨੂੰ ਆਪ ਜੀ ਕਈ ਦਿਨ ਉਂਗਲੀ ਲਾਈ ਫਿਰਦੇ ਰਹੇ।

ਮੁਜ਼ਫਰਾਬਾਦ, ਉੜੀ, ਬਾਰਾਂਮੂਲੇ ਦੇ ਆਏ ਜ਼ਖਮੀ ਤੇ ਭੁਖੇ ਨੰਗੇ ਸਿੰਘਾਂ ਸਿੰਘਣੀਆਂ ਨੂੰ ਕੈਂਪਾਂ ਤੇ ਹੋਰ ਥਾਵਾਂ ਵਿਚ ਟਿਕਾਇਆ ਤੇ ਉਹਨਾਂ

ਦੀ ਸਾਰ ਲਈ। ਸਰਦੀ ਜ਼ੋਰਾਂ ਪਰ ਹੋਣ ਕਾਰਨ ਇਸ ਸਮੇਂ ਸਭ ਤੋਂ ਵਧੀਕ ਲੋੜ ਕਾਂਗੜੀਆਂ ਤੇ ਕੋਲਿਆਂ ਦੀ ਸੀ ਜੋ ਆਪ ਨੇ ਪੂਰੀ ਕਰਾਈ।

ਇਹਨਾਂ ਦੁਖੀਆਂ ਨੂੰ ਕਪੜੇ, ਕੰਮਲ, ਰਜਾਈਆਂ, ਬਰਤਨ ਆਦਿ ਲੋੜਵੰਦੀਆਂ ਚੀਜ਼ਾਂ ਪਹੁੰਚਾਣ ਦੀ ਸਹਾਇਤਾ ਕੀਤੀ।

ਜਦ ਇਹਨਾਂ ਪੀੜਤਾਂ ਦੀ ਲੋੜ ਇਥੇ ਪੂਰੀ ਹੁੰਦੀ ਨਜ਼ਰ ਨਾ ਆਈ ਤਾਂ ਆਪ ਨੇ ਦਿਲੀ ਜਾਣ ਲਈ ਇਰਾਦਾ ਕੀਤਾ ਤੇ ਇਸੇ ਅਰਸੇ ਵਿਚ ਸ: ਊਧਮ ਸਿੰਘ ਨਾਗੋਕੇ ਤੇ ਗਿ: ਗੁਰਮੁਖ ਸਿੰਘ ਜੀ 'ਮੁਸਾਫਰ' ਕਸ਼ਮੀਰ ਆ ਪੁਜੇ। ਇਹਨਾਂ ਨੂੰ ਜਦ ਪੀੜਤ ਪ੍ਰਵਾਰਾਂ ਦੀ ਹਾਲਤ ਦਸੀ ਗਈ ਤਦ ਇਹਨਾਂ ੫੦੦ ਰਜ਼ਾਈਆਂ ੩, ੪ ਦਿਨਾਂ ਅੰਦਰ ਹੀ ਕਸ਼ਮੀਰ ਪਹੁੰਚਾਉਣ ਦਾ ਭਰੋਸਾ ਅਕਾਲੀ ਜੀ ਨੂੰ ਦਿਵਾਇਆ ਤਦ ਆਪ ਇਸ ਦੀ ਇੰਤਜ਼ਾਰ ਲਈ ਇਥੇ ਹੀ ਠਹਿਰ ਗਏ।

ਇੰਤਜ਼ਾਰ ਵਿਚ, ਅਜ ਕਲ ਕਰਦਿਆਂ ਜਦ ਦਸ ਦਿਨ ਗੁਜ਼ਰ ਗਏ ਤੇ ਰਜਾਈਆਂ ਤਾਂ ਕਿਤੇ ਰਹੀਆਂ ਕੋਈ ਪਤਾ ਹੀ ਨਾ ਆਇਆ ਤਦ ਆਪ ਜੀ ੧੨ ਮਘਰ ਨੂੰ (ਪੂਰੇ ਇਕ ਮਹੀਨੇ ਬਾਦ) ਊੜੀ ਬਾਰਾਂਮੂਲੇ ਤੋਂ ਵਾਪਸ ਹੋ ਕੇ ਸ੍ਰੀਨਗਰ ਤੋਂ ਦਿਲੀ ਜਾ ਪੁਜੇ ਤਾ ਕਿ ਸਰਦੀ ਨਾਲ ਜਿਹਨਾਂ ਦੀ ਹਾਲਤ ਵਧੀਕ ਕਲੇਸ ਪੀੜਤ ਹੈ ਉਹਨਾਂ ਦੀ ਲੋੜ ਛੇਤੀ ਪੂਰੀ ਕੀਤੀ ਕਰਾਈ ਜਾਏ ਤੇ ਰਜਾਈਆਂ ਪਹੁੰਚਾਈਆਂ ਜਾਣ।

ਆਪ ਦਿਲੀ ਪੁਜੇ। ਉਥੇ ਸ: ਊਧਮ ਸਿੰਘ ਨਾਗੋਕੇ ਨੂੰ ਮਿਲੇ। ਉਹਨਾਂ ਫਰਮਾਇਆ ਕਿ ਗਿ: ਗੁਰਮੁਖ ਸਿੰਘ ਜੀ 'ਮੁਸਾਫਰ' ਨੂੰ ਮਿਲੋ। ਅਗੇ ਜੋ ਆਪ ਨਾਲ ਬੀਤੀ ਆਪ ਦੀਆਂ ਡਾਇਰੀਆਂ ਵਿਚ ਆਏ ਨੋਟਾਂ ਤੋਂ ਆਪ ਦੇ ਪੇਸ਼ ਹੈ:--

"ਮੈਂ ਉਹਨਾਂ (ਮੁਸਾਫਰ ਜੀ) ਨੂੰ ਮਿਲਿਆ। ਉਹਨਾਂ ਫਰਮਾਇਆ ਕਿ 'ਮੈਂ ਹੁਣ ਕਿਸੀ ਜ਼ਰੂਰੀ ਕੰਮ ਜਾਂਦਾ ਹਾਂ ਇਹ ਚਿਠੀ ਸਤਿਸੰਗ ਵਾਲਿਆਂ ਨੂੰ ਦੇ ਕੇ ਯਾ ਖ਼ੁਦ ਉਦਮ ਕਰ ਕਰਾ ਲਵੋ।" ਜਦ ਉਹ

(ਰਜਾਈਆਂ ਵਾਲਾ) ਆਡਰ ਕਾਰਖਾਨੇ ਜਾ ਦਸਿਆ ਉਹਨਾਂ ਕਿਹਾ ਸਾਡੇ ਪਾਸ ਇਸ ਦੀ ਕਾਪੀ ਨਹੀਂ ਪੁਜੀ ਜੇ ਪੁਜਦੀ ਤਦ ਅਸੀਂ ਪੰਜ ਚਾਰ ਸੌ ਰਜਾਈਆਂ ਤਿਆਰ ਕਰ ਦਿੰਦੇ, ਆਖਰ ਇਕ ਹਫਤੇ ਦਾ ਫੈਸਲਾ ਗਿਆਨੀ ਜੀ ਨੂੰ ਆ ਦਸਿਆ। ਉਹਨਾਂ ਕਿਹਾ ਮੈਂ ਸਰਕਾਰੀ ਤੌਰ ਤੇ ਪ੍ਰਬੰਧ ਕਰਦਾ ਹਾਂ, ਪ੍ਰਾਈਵੇਟ ਪ੍ਰਬੰਧ ਦੀ ਕੀ ਲੋੜ ਹੈ ?"

"ਆਖਰ ਇਕ ਹਫ਼ਤਾ ਹੋਰ ਗੁਜ਼ਰ ਗਿਆ ਕਾਗਜ਼ ਫੇਰ ਗਿਆਨੀ ਜੀ ਨੇ ਰਖੀ ਰਖੇ ਤੇ ਹਫਤੇ ਬਾਦ ਫੇਰ ਉਸੇ ਤਰ੍ਹਾਂ ਕਾਗਜ਼ ਫੜਾ ਦਿਤੇ ਕਿ ਉਧਰੋਂ ਸਤਿਸੰਗ ਕਮੇਟੀ ਤੋਂ ਰਜਾਈਆਂ ਦਾ ਕੰਮ ਕਰਾਓ, ਜਹਾਜ਼ ਤੇ ਭੇਜਣ ਦਾ ਮੈਂ ਪ੍ਰਬੰਧ ਕਰਾਂਗਾ। ਇਸ ਲਈ ਫਿਰ ਸਰਕਾਰੀ ਦਫਤਰ ਦੀ ਰਾਹੀਂ ਕਾਰਖਾਨੇ ਨੂੰ ਆਡਰ ਦੇਕੇ ਰਕਮ ਗਿਆਨੀ ਜੀ ਤੋਂ ਮੰਗੀ ਤਦ ਆਪ ਨੇ ਫਰਮਾਇਆ, ਰਕਮ ਬਾਵਾ ਬਚਿਤ੍ਰ ਸਿੰਘ ਪਾਸ ਜਮਾਂ ਹੈ ਉਥੋਂ ਲੈ ਲੈਣੀ, ਮੈਂ ਟੈਲੀਫ਼ੂਨ ਪਰ ਉਹਨਾਂ ਨੂੰ ਕਹਿ ਦਿਆਂਗਾ।"

ਅਕਾਲੀ ਜੀ ਅਗੇ ਲਿਖਦੇ ਨੇ:—

"ਜਦ ਜਾ ਕੇ ਬਾਵਾ ਜੀ ਤੋਂ ਰਕਮ ਮੰਗੀ ਤਦ ਉਹਨਾਂ ਕੁਝ ਹੋਰ ਅੜਾਉਣੀ ਪਾਈ। ਆਖਿਆ ਮਾਸਟਰ ਜੀ ਆਏ ਸਨ ਤੇ ਕਹਿ ਗਏ ਹਨ ਹੁਣ ਮੌਸਮ ਚੰਗਾ ਹੋ ਗਿਆ ਹੈ ਕਸ਼ਮੀਰ ਵਿਚ ਰਜਾਈਆਂ ਭੇਜਣ ਦੀ ਲੋੜ ਨਹੀਂ ਹੈ, ਰਕਮ ਜਮਾਂ ਰਖੋ, ਆਡਰ ਮੁਤਾਬਕ ਜੋ ਰਜਾਈਆਂ ਤਿਆਰ ਹਨ ਤਦ ਉਹ ਅੰਮ੍ਰਿਤਸਰ ਭਿਜਵਾ ਦਿਓ" ਅਗੇ ਆਪ ਲਿਖਦੇ ਹਨ:—

"ਇਸ ਤਰ੍ਹਾਂ ਜੋ ਕੰਮ ਇਕ ਹਫਤੇ ਵਿਚ ਹੋਣਾ ਨੀਯਤ ਹੋਇਆ ਸੀ ਉਹ ਬਾਵਾ ਜੀ ਅਤੇ 'ਮੁਸਾਫਰ' ਜੀ ਦੀ ਕਿਰਪਾ ਨਾਲ ਇਕ ਮਹੀਨੇ ਤੋਂ ਵਧੀਕ ਸਮਾਂ ਖਾ ਜਾਣ ਪਰ ਭੀ ਸਿਰੇ ਨਹੀਂ ਚੜ੍ਹ ਸਕਿਆ ਤੇ ਕਸ਼ਮੀਰ ਦੇ ਸਿਖ ਮਰਦ ਔਰਤਾਂ ਤੇ ਬਚਿਆਂ ਦਾ ਜਿਤਨਾ ਇਸ ਸਮੇਂ ਖ਼ੂਨ ਸੁਕ੍ਰਾ ਯਾ ਸਰਦੀ ਨਮੂਨੀਏ ਨਾਲ ਜੋ ਮੌਤਾਂ ਹੋਈਆਂ ਉਸ ਦਾ ਕੋਈ ਅੰਦਾਜ਼ਾ ਹੀ ਨਹੀਂ ਲਾਇਆ ਜਾ ਸਕਦਾ।"

ਅਕਾਲੀ ਜੀ ਨੂੰ ਜਦ ਇਹਨਾਂ ਲੀਡਰਾਂ ਪਾਸੋਂ ਕੁਝ ਹੁੰਦਾ ਨਾ ਦਿਸਿਆ ਤਦ ਆਪ ਨੇ ਇਹਨਾਂ ਦਾ ਖਹਿੜਾ ਛਡ ਕਿ ਆਮ ਸੰਗਤ ਅਗੇ ਇਕ ਅਪੀਲ ਕੀਤੀ ਜਿਸ ਤੋਂ ਸਹੀ ਅੰਦਾਜ਼ਾ ਲਗਦਾ ਹੈ ਕਿ ਆਪ ਦੇ ਮਨ ਅੰਦਰ ਇਹਨਾਂ ਦੁਖੀਆਂ ਨੂੰ ਮਦਦ ਪਹੁੰਚਾਉਣ ਲਈ ਕਿਤਨੀ ਤੜਪ ਸੀ—ਉਹ ਅਪੀਲ ਇਹ ਸੀ:—

"ਖਾਲਸਾ ਜੀ ! ਜਿਥੇ ਕਸ਼ਮੀਰ ਦੀ ਬਰਫ ਤੇ ਸਰਦੀ ਵਿਚ ਦਸ ਹਜ਼ਾਰ ਦੇ ਕਰੀਬ ਸਿਖ ਪ੍ਰਵਾਰ ਲੁੱਛ ਰਹੇ ਹਨ, ਢਾਈ ਹਜ਼ਾਰ ਦੇ ਕਰੀਬ ਹਿੰਦੂ ਅਤੇ ਸਿਖ ਪੁਣਛ ਵਿਚ ਸਰਦੀ ਨਾਲ ਤੜਪ ਹੀ ਨਹੀਂ ਰਹੇ ਬਲਕਿ ਹਰ ਰੋਜ਼ ਕੁਝ ਨਾ ਕੁਝ ਨਮੂਨੀਏ ਦਾ ਸ਼ਿਕਾਰ ਹੋ ਰਹੇ ਹਨ ਤੇ ਜੰਮੂ ਵਿਚ ਵੀ ਵੀ ਅਨੇਕਾਂ ਲੋਕ ਲੁਛ ਰਹੇ ਹਨ, ਆਪ ਦਾ ਫਰਜ਼ ਹੈ ਇਹਨਾਂ ਪੀੜਤ ਪ੍ਰਵਾਰਾਂ ਦੀ ਸਾਰ ਲਵੋ ਤੇ ਤੁਰਤ ਲਵੋ। ਅਜ ਕਲ ਸਰਦੀ ਪੂਰੇ ਜ਼ੋਰ ਤੇ ਹੈ ਤੇ ੧੫ ਚੇਤ ਤਕ ਇਸ ਨੇ ਕਿਸੀ ਨੂੰ ਹਿਲਣ ਜੁਲਣ ਨਹੀਂ ਦੇਣਾ। ਇਸ ਲਈ ਕੋਲੇ, ਕਾਂਗੜੀਆਂ, ਤਲਾਈਆਂ, ਰਜਾਈਆਂ, ਕੰਮਲ ਤੇ ਕਪੜੇ ਵੰਡਣ ਵਲ ਪੂਰਾ ਧਿਆਨ ਦਿਓ।

ਇਸ ਵਿਚ ਸ਼ਕ ਨਹੀਂ ਕਿ ਹਰ ਥਾਂ ਲੋੜ ਹੈ ਪਰ ਅੰਮ੍ਰਿਤਸਰ, (ਗਿਆਨੀ ਜੀ ਤੇ ਮਾਸਟਰ ਜੀ ਵਲ ਇਸ਼ਾਰਾ ਹੈ) ਪੰਜਾਬ, ਦਿਲੀ, ਹਿੰਦੁਸ-ਤਾਨ, ਕੁਰਖੇਤਰ ਨਾਲੋਂ ਜੰਮੂ, ਪੁਣਛ, ਕਸ਼ਮੀਰ, ਸ੍ਰੀਨਗਰ, ਬਾਰਾਂਮੂਲੇ ਸਭ ਤੋਂ ਵਧੀਕ ਲੋੜ ਹੈ ਕਿਉਂਕਿ ਉਥੇ ਬਰਫ ਪੈਂਦੀ ਹੈ ਤੇ ਪਾਣੀ ਹਵਾ ਨਾਲ ਜਮ ਜਾਂਦਾ ਹੈ ਤੇ ਵਿਚਾਰੇ ਭੁਖੇ, ਕਮਜ਼ੋਰ, ਪੀੜਤ ਮਨੁਸ਼ਾਂ ਦਾ ਖੂਨ ਸੁੱਕ ਜਾਣਾ ਯਾ ਜੰਮ ਜਾਣਾ ਕੇਹੜੀ ਅਨੋਖੀ ਗਲ ਹੈ।"

ਇਸ ਤਰ੍ਹਾਂ ਦੇ ਵਾਵੇਲੇ ਕਰਕੇ ਆਪ ਨੇ ਇਹਨਾਂ ਪੀੜਤਾਂ ਦੀ ਜੋ ਜੋ ਸੇਵਾ ਕੀਤੀ ਕਰਾਈ ਉਹ ਤਾਂ ਇਹਨਾਂ ਕੈਂਪਾਂ ਦੇ ਪੀੜਤ ਸਰੀਰ ਹੀ ਭਲੀ ਪ੍ਰਕਾਰ ਜਾਣਦੇ ਹਨ।

ਆਪ ਨੂੰ ਜਦ ਤਕ ਪਤਾ ਲਗਾ ਕਿ ਜ਼ਿਲਾ ਮਜ਼ਫਰਾਬਾਦ ਵਿਚੋਂ ਕੁਝ ਸਰੀਰ ਗੌਰਮੈਂਟ ਲੈ ਕੇ ਆ ਰਹੀ ਹੈ ਤਦ ਉਹ ਜਲੰਧਰ ਸ਼ਹਿਰ ਪੁਜੇ

ਅਤੇ ਕੁਝ ਦਿਨ ਇਹਨਾਂ ਸਰੀਰਾਂ ਦੀ ਇੰਤਜ਼ਾਰ ਵਿਚ ਰਹਿ ਕੇ ਪੁਛ ਗਿਛ ਕਰਦੇ ਰਹੇ ਤਦ ਉਹਨਾਂ ਨੂੰ ਪਤਾ ਲਗਾ ਕਿ ਉਹ ਤਾਂ ਪਰਸੋਂ ਰਾਤ ਦੇ ਸਿਧੇ ਕੁਰਖੇਤਰ ਪਹੁੰਚਾ ਦਿਤੇ ਗਏ ਹਨ, ਤਦ ਆਪ ਜਲੰਧਰ ਤੋਂ ਕੁਰ-ਖੇਤਰ ਆ ਗਏ। ਇਥੇ ਪੁੱਜ ਕੇ ਸਭਨਾਂ ਲੋਕਾਂ ਦੀ ਮੁਲਾਕਾਤ ਹੋਈ ਤੇ ਬਹੁਤੇ ਰੋ ਰੋ ਕੇ ਅਕਾਲੀ ਜੀ ਦੇ ਗਲੇ ਲਗੇ ਤੇ ਆਪ ਉਹਨਾਂ ਦੇ ਦੁਖਾਂ ਨੂੰ ਅਨੁਭਵ ਕਰਕੇ ਹੈਰਾਨ ਪਰੇਸ਼ਾਨ ਹੋ ਰਹੇ ਸਨ। ਇਹਨਾਂ ਵਿਚੋਂ ਬਹੁਤ ਮਰਦਾਂ ਦੇ ਸਰੀਰ ਆਪਣੇ ਆਪ ਵਿਚ ਨਹੀਂ ਸਨ। ਨਾ ਉਹ ਜਿਉਂਦੇ ਸਨ ਨਾ ਮੋਇਆਂ ਵਿਚ।

ਇਹਨਾਂ ਪੀੜਤਾਂ ਦੀ ਹਾਲਤ ਜੋ ਇਸ ਵਕਤ ਸੀ ਉਹ ਬਿਆਨ ਨਹੀਂ ਕੀਤੀ ਜਾ ਸਕਦੀ। ਇਹਨਾਂ ਕੁਰਬਾਨੀ ਦੇ ਬਾਕੀ ਰਹਿ ਗਏ ਬਕਰਿਆਂ ਨੇ ਜੋ ਮਸੀਬਤਾਂ ਕੱਟੀਆਂ ਤੇ ਅਸਹਿ ਕਸਟ ਸਹਾਰੇ ਇਹ ਕਲਮ ਲਿਖਣੋਂ ਅਸਮਰਥ ਹੈ ਤੇ ਨਾ ਹੀ ਇਸ ਪੁਸਤਕ ਦਾ ਵਿਸ਼ਾ ਹੈ।

ਇਹ ਸ਼ਰਨਾਰਥੀ ੧੯ ਮਾਰਚ ੧੯੪੯ ਵਾਲੇ ਦਿਨ ਪੂਰਬੀ ਪੰਜਾਬ ਦੇ ਦਰਵਾਜੇ ਅਟਾਰੀ ਰਾਹੀਂ ਆਜ਼ਾਦ ਹਿੰਦੁਸਤਾਨ ਵਿਚ ਦਾਖਲ ਹੋਏ ਸੀ ਤੇ ਹਿੰਦ ਗੌਰਮੈਂਟ ਨੇ ਇਹਨਾਂ ਦੀ ਰਿਹਾਇਸ਼ ਦਾ ਪ੍ਰਬੰਧ ਕੈਂਪ ਕੁਰਖੇਤਰ ਨੀਯਤ ਕੀਤਾ ਤੇ ਆਟਾ, ਚਾਵਲ, ਦਾਲ, ਦੁਧ, ਮਿਠਾ, ਘਿਓ, ਅਤੇ ਹੋਰ ਜ਼ਰੂਰੀ ਵਸਤਾਂ ਦਿਤੀਆਂ ਜਾਣ ਲਗੀਆਂ। ਕਪੜਾ ਵੀ ੮, ੮ ਗਜ ਸਲਵਾਰ ਕੁੜਤੇ ਲਈ ਦਿਤਾ ਗਿਆ, ਉਹਨਾਂ ਨੂੰ ਜੋ ਚਲਦੇ ਪੁਰਜ਼ੇ ਸੀ, ਪਰ ਸਾਧਾਰਨ ਆਦਮੀਆਂ ਨੂੰ ਅਜ ਕਲ ਮਿਲਣ ਦੀ ਉਮੀਦ ਪਰ ਰਖਿਆ ਜਾਂਦਾ ਰਿਹਾ।

ਇਹ ਹੀ ਹਾਲਤ ਬਰਤਨਾਂ ਭਾਂਡਿਆਂ ਦੀ ਸੀ ਤੇ ਦੁਵਾਈ ਆਦਿ ਤੇ ਹੋਰ ਖੁਰਾਕ ਵਸਤੂਆਂ ਦੀ ਸੀ ਪਰੰਤੂ ਰਸਦ ਕਚੀ ਪਕੀ ਦੋ ਦੋ ਛਟਾਂਕਾਂ ਮਿਲਣੀ ਆਰੰਭ ਹੋ ਗਈ ਸੀ।

ਇਹ ਸਗੋਂ ਇਹਨਾਂ ਉਜੜਿਆਂ ਭਰਾਵਾਂ ਦੀਆਂ ਮੁਸੀਬਤਾਂ ਦਾ ਅਰੰਭ ਸੀ, ਕੁਝ ਰੋਜ਼ ਬਾਦ ਚਾਵਲਾਂ ਦਾ ਰਾਸ਼ਣ ਮਿਲਣਾ ਬੰਦ ਹੋ ਗਿਆ

ਤੇ ਹੋਰ ਸਹੂਲਤਾਂ ਵੀ ਬੰਦ ਹੋ ਗਈਆਂ ।

ਅਕਾਲੀ ਜੀ ਨੇ ੨੧ ਮਾਰਚ ਤੋਂ ਹੀ ਕੁਰਖੇਤਰ ਕੈਂਪ ਪੁਜ ਕੇ ਕੁਝ ਭਾਂਡੇ, ਬਰਤਨ, ਕਪੜੇ ਤੇ ਨਕਦੀ ਦੇਣ ਦਾ ਜਤਨ ਕੀਤਾ ਤੇ ਸਭ ਤੋਂ ਵਧੀਕ ਇਹਨਾਂ ਆਏ ਕਸ਼ਮੀਰ ਦੇ ਪੀੜਤਾਂ ਨੂੰ (ਜਿਹਨਾਂ ਦੇ ਤਨ ਬਦਨ ਟਾਟਾਂ ਬੋਰੀਆਂ ਨਾਲ ਹੀ ਢਕੇ ਹੋਏ ਸੀ) ਕਪੜੇ ਸਿਲਾਉਣ ਪਾਉਣ ਲਈ ਪ੍ਰੇਰਿਆ । ਆਪ ਇਹਨਾਂ ਪਾਸ ਵਾਰੋ ਵਾਰੀ ਤੰਬੂਆਂ ਵਿਚ (ਇਹਨਾਂ ਦੀ ਰਿਹਾਇਸ਼ ਵਾਸਤੇ ਤੰਬੂ ਲਗੇ ਸਨ) ਜਾ ਬੈਠਦੇ ਤੇ ਇਹਨਾਂ ਦੇ ਹਰ ਕਿਸਮ ਦੇ ਦੁਖ ਦਰਦ ਵਿਚ ਜਿਥੇ ਸ਼ਰੀਕ ਹੁੰਦੇ ਸਨ ਉਥੇ ਧੀਰਜ ਦੇ ਕੇ ਇਹਨਾਂ ਦੇ ਹੌਸਲੇ ਬਲੰਦ ਕਰਦੇ ਸਨ ।

ਇਥੇ ਹੁਣ ਆਪ ਨੇ ਸਭ ਤੋਂ ਵਧੀਕ ਲੋੜ ਅੰਮ੍ਰਿਤ ਪ੍ਰਚਾਰ ਦੀ ਅਨੁਭਵ ਕੀਤੀ ਕਿਉਂਕਿ 'ਪਤਿਤ ਕੀਤਿਆਂ ਦੇ ਪੁਨੀਤ ਕਰਨ ਵਾਸਤੇ' ਅੰਮ੍ਰਿਤ ਪ੍ਰਚਾਰ ਹੀ ਇਕ ਜ਼ਰੂਰੀ' ਸੀ । ਸੋ ਆਪ ਨੇ ਵਿਚਾਰ ਕੇ "ਵਿਸਾਖੀ" ਪਰ ਉਦਮ ਕਰਨ ਵਲ ਕਮਰਕੱਸਾ ਕੀਤਾ । ਇਸ ਲਈ ਜ਼ਰੂਰੀ ਸੀ ਕਿ ਧਾਰਮਕ ਸਭਾ ਸੁਸਾਇਟੀਆਂ ਦੀ ਮਦਦ ਲਈ ਜਾਂਦੀ ਕਿਉਂਕਿ ਇਤਨੇ ਸਰੀਰਾਂ ਨੂੰ ਯਕਲਖਤ ਅੰਮ੍ਰਿਤਪਾਨ ਕਰਾਉਣਾ ਕੋਈ ਨਿੱਕਾ ਕੰਮ ਨਹੀਂ ਸੀ, ਜਦ ਕਿ ਬੇਘਰੇ ਘਾਟ ਤੇ ਬੇਸਰੋਸਾਮਾਨੀ ਦੀ ਹਾਲਤ ਵਿਚ ਇਹਨਾਂ ਲੋਕਾਂ ਪਾਸ ਤਾਂ ਤਨ ਢੱਕਣ ਦਾ ਗੁਜ਼ਾਰਾ ਨਹੀਂ ਸੀ ਤੇ ਇਹ ਅੰਮ੍ਰਿਤਪਾਨ ਕਰਨ ਲਈ ਕੱਛੇ, ਕੰਘੇ, ਕੜੇ ਤੇ ਕਿਰਪਾਨਾਂ ਕਿਥੋਂ ਲਿਆ ਸਕਦੇ ਸਨ ।

ਅਕਾਲੀ ਜੀ ਨੇ "ਚੀਫ ਖਾਲਸਾ ਦੀਵਾਨ, ਸ਼ਰੋਮਣੀ ਅਕਾਲੀ ਦਲ, ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਧਰਮ ਅਰਥ ਬੋਰਡ ਪਟਿਆਲਾ ਤੇ ਖਾਲਸਾ ਦਰਬਾਰ ਸ੍ਰੀਨਗਰ ਕਸ਼ਮੀਰ ਨਾਲ ਲਿਖਾ-ਪੜ੍ਹੀ ਕੀਤੀ ਪਰੰਤੂ ਆਪ ਨੂੰ ਤਸੱਲੀਬਖਸ਼ ਉਤਰ ਕਿਧਰੋਂ ਭੀ ਨਾ ਆਇਆ ।

ਇਹ ਕਾਰਜ ਛੇਤੀ ਹੀ ਕਰਨ ਵਾਲਾ ਸੀ । ਆਪ ਨੇ ਜਦ ਇਹਨਾਂ ਪੀੜਤਾਂ ਦੀ ਮੱਦਦ ਲਈ ਐਲਾਨ ਕੀਤਾ ਤਦ ਪਟਿਆਲੇ ਵਿਚ ਬੇਦੀ ਹਰਪਾਲ ਸਿੰਘ ਜੀ ਤੇ ਹੋਰ ਪ੍ਰਬੰਧਕ ਸੱਜਣਾਂ



ਕਸ਼ਮੀਰ ਤੋਂ ਉਜੜੇ ਸਿਘਾਂ ਸਿੰਘਣੀਆਂ ਨੂੰ ਗੁਰਦੁਆਰਾ ਛੇਵੀਂ ਪਾਤਸ਼ਾਹੀ ਕੁਰਖੇਤਰ ਵਿਚ ਅੰਮ੍ਰਿਤ ਛਕਾਉਣ ਪਿਛੋਂ ਦਾ ਦ੍ਰਿਸ਼ ।

ਗੁਰਦਵਾਰਾ ਆਲੂਵਾਲੀਆਂ ਪਟਿਆਲਾ ਦੇ ਉੱਦਮ ਨਾਲ ੪੦੦੦ ਗਜ਼ ਕਪੜਾ ਤੇ ਹੋਰ ਸਾਮਾਨ, ਬਰਤਨ ਆਦਿ ਪੁੱਜਾ। ਸੰਗਤ ਗੁਰਦਵਾਰਾ ਬੰਨੂੰ ਤੇ ਹੋਤੀਮਰਦਾਨ ਅਤੇ ਗੁਰਦਵਾਰਾ ਕਮੇਟੀ ਕੁਰਖੇਤਰ ਨੇ ਕੜਾਹ ਪ੍ਰਸ਼ਾਦਿ, ਦਸਤਾਰੇ, ਕਛਹਿਰਿਆਂ ਆਦ ਦਾ ਪ੍ਰਬੰਧ ਕੀਤਾ ਜੋ ੫੦੦ ਸੰਗਤ ਲਈ ਹੋਇਆ। ਕੁਝ ਕਪੜੇ, ਕਿਰਪਾਨਾਂ ਅੰਮ੍ਰਿਤਸਰ ਜੀ ਦੇ ਸੱਜਣਾਂ ਵਲੋਂ ਪੁੱਜਾਈਆਂ ਗਈਆਂ।

ਸ੍ਰੀਮਾਨ ਮਹੰਤ ਹਾਕਮ ਸਿੰਘ ਡੇਰਾ ਲੱਛਮਣਸਰ (ਅੰਮ੍ਰਿਤਸਰ ਵਾਲੇ) ਭਾਈ ਸਾਹਿਬ ਰਣਧੀਰ ਸਿੰਘ ਜੀ ਵਲੋਂ ੨ ਜਥੇ ਅੰਮ੍ਰਿਤ ਪ੍ਰਚਾਰ ਲਈ ਭੇਜੇ ਗਏ ਤੇ ਅੰਮ੍ਰਿਤ ਪ੍ਰਚਾਰ ਅਰੰਭ ਕੀਤਾ ਗਿਆ ਜੋ ਮੁਤਵਾਤਰ ਪੂਰੇ ਤਿੰਨ ਹਫਤੇ ਤਕ ਹੋਇਆ ਤੇ ੧੨੦੦ ਤੋਂ ਵਧੀਕ ਸਰੀਰ ਜਹਾਜ਼ ਚੜ੍ਹੇ। ਇਸ ਸਮੇਂ ਵਿਚ ਇਕ ਪ੍ਰਚਾਰਕ ਸੱਜਣ ਚੀਫ ਖਾਲਸਾ ਦੀਵਾਨ ਵਲੋਂ ਅਤੇ ਇਕ ਪ੍ਰਚਾਰਕ ਗ: ਪ: ਕਮੇਟੀ ਵਲੋਂ ਪੁੱਜ ਕੇ ਲਗਾਤਾਰ ਇਕ ਮਹੀਨਾ ਪ੍ਰਚਾਰ ਕਰਦੇ ਰਹੇ।

ਇਸ ਸੇਵਾ ਵਿਚ 'ਸਿਖ ਸੈਂਟਰ ਅੰਬਾਲਾ ਕੈਂਟ ਦੇ ਸਿੰਘਾਂ ਸਰਦਾਰਾਂ ਭੀ ਹਿਸਾ ਲੀਤਾ ਜੋ ਸਾਰਾ ਉੱਦਮ ਉਹਨਾਂ ਦੇ ਗੁੰਬੀ ਭਾਈ ਕਿਰਪਾਲ ਸਿੰਘ ਜੀ ਦਾ ਸੀ।'

ਇਹ ਅੰਮ੍ਰਿਤ ਅਭਲਾਖੀ ਭਾਵੇਂ ਹਰ ਇਕ ਜ਼ਿਲੇ ਦੇ ਸੀ ਪਰੰਤੂ ਬਹੁਤੇ ਉਹ ਹੀ ਸੱਜਣ ਸਨ ਜੋ ਸਟੇਟ ਜੰਮੂ ਕਸ਼ਮੀਰ ਦੇ ਸੀ।

ਅੰਮ੍ਰਿਤ ਪ੍ਰਚਾਰ ਤੋਂ ਵੇਹਲੇ ਹੋ ਕੇ ਆਪ ਫਿਰ ਉਹਨਾਂ ਹੀ ਪੀੜਤਾਂ ਦੀ ਸੇਵਾ ਵਿਚ ਜੁੱਟ ਗਏ। ਚੁਨਾਚਿ ਕੈਂਪ ਵਿਚ ਬਰਤਨਾਂ ਦੀ ਥੁੜ ਹੋਣ ਕਰਕੇ ਆਪ ਨੇ ਤਵੇ, ਬਾਲਟੀਆਂ, ਪ੍ਰਾਤਾਂ, ਬਾਟੀਆਂ, ਗਡਵੇ, ਕੌਲ, ਆਦਿਕ ਚੀਜ਼ਾਂ ਦੇਣ ਦੀ ਸੇਵਾ ਕੀਤੀ ਕਰਾਈ।

ਆਪ ਨੇ ਵਿਧਵਾਵਾਂ ਦੇ ਤੰਬੂ ਇਕ ਥਾਂ ਸਿਰ ਕਰਨ ਦਾ ਉੱਦਮ ਕੀਤਾ ਅਤੇ ਇਸ ਤਰ੍ਹਾਂ ਜਥੇਬੰਦ ਹੋਈਆਂ ਵਿਧਵਾਵਾਂ, ਬਚਿਆਂ ਦੀ ਸੇਵਾ ਅਤੇ ਹਰ ਤਰ੍ਹਾਂ ਦੇ ਲੋੜਵੰਦ ਦੀ ਸੇਵਾ ਦਾ ਜਤਨ ਆਪ ਵਲੋਂ ਕੀਤਾ

ਗਿਆ। ਸਰਕਾਰੀ ਸਹਾਇਤਾ ਫ਼ਰੂਟ, ਦਵਾਈਆਂ, ਦੁਧ, ਘੀ ਆਦਿਕ ਦੀ ਸੇਵਾ ਕੀਤੀ ਕਰਾਣੀ ਗਈ।

ਜੋ ਸਿਖ ਬੀਬੀਆਂ ਹਿੰਦੂਆਂ ਨੇ ਘਰੀਂ ਬੈਠਾ ਲੀਤੀਆਂ ਸਨ ਉਹ ਭੀ ਆਪ ਨੇ ਬੜੀ ਕੋਸ਼ਿਸ਼ ਕਰਕੇ ਵਾਪਸ ਵਾਰਸਾਂ ਤਕ ਪਹੁੰਚਾਈਆਂ।"

ਇਕ ਕਮੇਟੀ ਸਾਂਝੀ ਬਣਾਈ ਗਈ ਜਿਸ ਵਿਚ ਪੇਂਡੂ ਤੇ ਸ਼ਹਿਰੀ ਮੀਰਪੁਰ, ਮਜ਼ੱਫਰਾਬਾਦ ਦੇ ਸੱਜਣ ਸ਼ਾਮਲ ਸਨ ਪਰੰਤੂ ਉਹ ਚੰਦ ਰੋਜ਼ ਵਿਚ ਹੀ ਗੁਪਤ ਹੋ ਗਈ।

ਸਹਾਇਕਾਂ ਦੇ ਰਾਹੀਂ ਜੋ ਭੀ ਸਹਾਰਾ ਮਿਲਦਾ ਸੀ ਆਪ ਜੀ ਲੋੜਵੰਦ ਪੀੜਤਾਂ ਤਕ ਪਹੁੰਚਾ ਦਿੰਦੇ ਸਨ। ਆਪ ਇਸ ਤਰ੍ਹਾਂ ਨਾਲ ਇਥੇ (ਕੁਰਖੇਤਰ) ਕੈਂਪ ਦੇ ਨਿਵਾਸੀਆਂ ਦੀ ਸੇਵਾ ਵਿਚ ਜੁੱਟੇ ਰਹੇ ਤੇ ਨਾਲੋ ਨਾਲ ਮਹਿਸੂਸ ਕੀਤਾ ਕਿ ਇਹਨਾਂ ਪੀੜਤਾਂ ਦਾ ਦੁਖ ਸਦਾ ਲਈ ਨਿਵਿਰਤ ਕੀਤਾ ਜਾਏ—ਜਿਸ ਲਈ ਆਪ ਦਿਲੀ ਪੁੱਜੇ ਤੇ ਉਥੇ ਪੰਡਤ ਜਵਾਹਰ ਲਾਲ ਨਹਿਰੂ ਨੂੰ ਮਿਲ ਕੇ ਇਹਨਾਂ ਪੀੜਤਾਂ ਨਾਲ ਜਦ ਸਾਰੀ ਬੀਤੀ ਸੁਣਾਈ ਤਦ ਜਵਾਹਰ ਲਾਲ ਜੀ ਨੇ ਵਾਇਦਾ ਕੀਤਾ ਕਿ ਅਸੀਂ ਕੁਰਖੇਤਰ ਪੁੱਜ ਕੇ ਸਾਰੇ ਹਾਲਾਤ ਵੇਖਾਂ ਸੁਣਾਂਗੇ ਅਤੇ ਫਿਰ ਫੈਸਲਾ ਕਰਾਂਗੇ।

ਕੁਝ ਦਿਨਾਂ ਮਗਰੋਂ ਪੰਡਤ ਜਵਾਹਰ ਲਾਲ ਜੀ ਕੁਝਖੇਤਰ ਆਏ ਤੇ ਸਾਰੇ ਹਾਲਾਤ ਵੇਖ ਸੁਣ ਕੇ ਜੋ ਬਿਆਨ ਦਿਤਾ ਉਸ ਨਾਲ ਸਾਰੇ ਪੀੜਤ ਕੈਂਪ ਨਿਵਾਸੀ ਨਿਰਾਸ ਹੋ ਗਏ ਤੇ ਜਿਧਰ ਜਿਧਰ ਵੀ ਕਿਸੀ ਮੂੰਹ ਕੀਤਾ ਉਧਰ ਹੀ ਭਵਾ ਲੀਤਾ ਤੇ ਇਸ ਤਰ੍ਹਾਂ ਜੋ ਸਾਂਝੀ ਕਮੇਟੀ ਬਣਾਈ ਗਈ ਸੀ ਉਹ ਖੰਡਨ ਹੋ ਗਈ। ਇਸ ਪਰ ਆਪ ਤੇ ਕੋਈ ਅਸਰ ਨਾ ਹੋਇਆ। ਆਪ ਨੇ ਅਗੇ ਦਾ ਪ੍ਰੋਗਰਾਮ ਸੋਚ ਕੇ ਵਿਧਵਾਵਾਂ ਬੀਬੀਆਂ ਦੀ ਜਦ ਸਲਾਹ ਲੀਤੀ ਤਦ ਉਹਨਾਂ ਸਾਰੀਆਂ ਨੇ ਅਕਾਲੀ ਜੀ ਨੂੰ ਸਾਫ ਕਹਿ ਦਿਤਾ ਕਿ:—

"ਅਸਾਡਾ ਹੁਣ ਕੈਂਪ ਵਾਲਿਆਂ ਦੇ ਪ੍ਰਬੰਧ ਵਿਚ ਰਹਿਣਾ ਕਠਨ

ਹੈ, ਤੁਸਾਂ ਜਿਵੇਂ ਚਾਹੋ ਕਰੋ ਪਰ ਹੁਣ ਅਸੀਂ ਇਥੇ ਇਸ ਵਾਸਤੇ ਨਹੀਂ ਰਹਿ ਸਕਦੀਆਂ, ਜੇਹੜਾ ਵੀ ਅਸਾਡੇ ਦੁਖ ਸੁਣਦਾ ਹੈ ਉਹ ਜਵਾਬ ਦਿੰਦਾ ਹੈ:—

"ਜਬ ਤੁਮ ਹਿੰਦੂ ਘਰੋਂ ਮੇਂ ਚਲ ਕੇ ਰਹੋਗੇ ਤਬ ਤੁਮਾਰੇ ਸਭ ਦੁਖ ਕਲੇਸ਼ ਦੂਰ ਹੋ ਜਾਏਂਗੇ ਔਰ ਤੁਮ ਭੂਲ ਜਾਓਗੇ।" ਸੋ ਭੁਲ ਤਾਂ ਕੀ ਸਕਦੇ ਸਨ ਤੇ ਡਰ ਸੀ ਕਿ ਕਿਧਰੇ 'ਖੂਹ ਵਿਚੋਂ ਨਿਕਲ ਕੇ ਖਾਤੇ ਵਿਚ ਫਸਣੇ' ਵਾਲੀ ਹਾਲਤ ਨਾ ਹੋ ਜਾਵੇ।

ਇਸ ਕੰਮ ਨੂੰ ਸਿਰੇ ਚੜ੍ਹਾਉਣ ਖਾਤਰ, ਗੁਰਦਵਾਰਾ ਛੇਵੀਂ ਪਾਤਸ਼ਾਹੀ ਕੁਰਖੇਤਰ ਵਿਚ ੨੫ ਅਪਰੈਲ ੧੯੪੯ ਨੂੰ "ਸਿਖ ਪੀੜਤ ਪ੍ਰਵਾਰ ਸਹਾਇਕ ਕਮੇਟੀ" ਬਣਾ ਕੇ ਇਸ ਨੂੰ ਰਜਿਸਟਰ ਕਰਾਉਣ ਦਾ ਫੈਸਲਾ ਕੀਤਾ ਗਿਆ। ਇਸੇ ਕਮੇਟੀ ਦਾ ਮੁਖ ਮੰਤਵ ਜਿਹਾ ਕਿ ਇਸ ਦੇ ਨਾਮ ਤੋਂ ਹੀ ਪ੍ਰਗਟ ਹੈ:—ਇਹ ਰਖਿਆ ਗਿਆ ਕਿ ਕਮੇਟੀ 'ਹਰ ਤਰ੍ਹਾਂ ਨਾਲ ਰਿਆਸਤ ਜੰਮੂ ਕਸ਼ਮੀਰ ਦੇ ਪੀੜਤ ਪ੍ਰਵਾਰਾਂ ਦੀ ਸਹਾਇਤਾ ਕਰੇ। ਇਸ ਕਮੇਟੀ ਦੇ ਅਗੇ ਲਿਖੇ ਮੈਂਬਰ ਤੇ ਮੈਂਬਰਾਂ ਵਿਚੋਂ ਔਹਦੇਦਾਰ ਸਥਾਪਤ ਕੀਤੇ ਗਏ।

(੧) ਪ੍ਰਧਾਨ:-ਸ੍ਰੀਮਾਨ ਚਕਰਕੋਰ ਸਿੰਘ ਜੀ
(੨) ਮੀਤ ਪ੍ਰਧਾਨ:-ਗਿ: ਕਿਰਪਾਲ ਸਿੰਘ ਜੀ
(੩) ਜਨਰਲ ਸਕੱਤਰ:-ਗਿਆਨੀ ਅਤਰ ਸਿੰਘ ਜੀ
(੪) ਸਕੱਤਰ:-ਗਿ: ਸੁਜਾਨ ਸਿੰਘ ਜੀ ਕੰਵਰ
(੫) ਖਜ਼ਾਨਚੀ:-ਗਿ: ਗੰਭੀਰ ਸਿੰਘ ਜੀ

ਇਸ ਮੋਕਿਆ ਪਰ ਹੋਰ ਵਿਚਾਰ ਹੋ ਕੇ ਪ੍ਰਧਾਨ ਸਾਹਿਬ ਦੇ ਸਪੁਰਦ ਕੀਤਾ ਗਿਆ ਕਿ ਉਹ ਛੇਤੀ ਹੀ ਕਮੇਟੀ ਵਾਸਤੇ ਨਿਯਮ ਉਪ ਨਿਯਮ ਬਣਾ ਕੇ ਪੇਸ਼ ਕਰਨ ਅਤੇ ਬਾਦ ਵਿਚ ਇਹ ਭੀ ਯਤਨ ਕੀਤਾ ਗਿਆ ਕਿ ਅਕਾਲੀ ਜੀ ਨੂੰ ਜਾਤੀ ਤੌਰ ਪਰ ਇਸ ਕਮੇਟੀ ਵਿਚ ਕਿਸੀ ਨਾ

ਕਿਸੀ ਤਰ੍ਹਾਂ ਸ਼ਾਮਲ ਕੀਤਾ ਜਾਏ ਤੇ ਇਸ ਵਾਸਤੇ ਬਾਰ ਬਾਰ ਕੋਸ਼ਿਸ਼ ਕੀਤੀ ਗਈ ਪਰੰਤੂ ਆਪ ਇਸ ਤਰ੍ਹਾਂ ਤਾਂ ਕਮੇਟੀ ਵਿਚ ਸ਼ਾਮਲ ਨਾ ਹੋਏ ਪਰੰਤੂ ਉਹਨਾਂ ਨੂੰ ਕਿਹਾ ਕਿ ਮੇਰੇ ਜ਼ਿਮੇਂ ਜੋ ਸੇਵਾ ਤੁਸੀਂ ਲਗਾਓਗੇ ਉਹ ਮੈਂ ਕਰਾਂਗਾ। ਇਸ ਬਾਤ ਪਰ ਸਭ ਰਾਜੀ ਹੋ ਗਏ-ਚੁਨਾਂਚਿ ਆਪ ਦੇ ਸਪੁਰਦ ਇਹ ਇੰਤਜ਼ਾਮ ਕੀਤਾ ਗਿਆ:—

(੧) ਕੈਂਪ ਵਿਚ ਰਹਿ ਕੇ ਹਰ ਤਰ੍ਹਾਂ ਨਾਲ ਬੀਬੀਆਂ ਬਚਿਆਂ ਦੀ ਸੰਭਾਲ ਕਰਨੀ ਅਤੇ:-

(੨) ਮਹਾਰਾਜ ਸਾਹਿਬ ਪਟਿਆਲਾ ਨੂੰ ਮਿਲ ਕੇ ਉਹਨਾਂ ਦੀ ਮਦਦ ਨਾਲ ਕੈਂਪ ਬਜਾਏ ਕੁਰਖੇਤਰ ਰਖਣ ਦੇ ਪਟਿਆਲਾ ਯੂਨੀਅਨ ਵਿਚ ਤਬਦੀਲ ਕਰਾਉਣਾ।

ਇਕ ਹੋਰ ਇਕਤ੍ਰਤਾ ਵਿਚ ਵਿਚਾਰ ਹੋਇਆ ਤੇ ਸਰਬ ਸੰਮਤੀ ਨਾਲ ਪਾਸ ਕਰਕੇ ਅਕਾਲੀ ਜੀ ਦੇ ਸਪੁਰਦ ਇਕ ਹੋਰ ਸਵਾ ਲਾਈ ਕਿ:—

(੩) ਕਿ, ਰਿਆਸਤੀ ਸਿਖ ਸ਼ਹੀਦਾਂ ਦੇ ਬਚਿਆਂ ਦਾ ਪ੍ਰਬੰਧ ਜਿਸ ਤਰਾਂ ਆਪ ਯੋਗ ਸਮਝਣ ਉਸ ਤਰਾਂ ਹੀ ਕਰਨ।

ਆਪ ਨੇ ਇਕਰਾਰ ਅਨੁਸਾਰ ਇਹ ਤਿੰਨੇ ਕੰਮ ਕਰਨੇ ਪ੍ਰਵਾਣ ਕਰ ਲੀਤੇ ਤੇ ਉਸ ਸਮੇਂ ਤੋਂ ਹੀ ਇਹਨਾਂ ਦੀ ਪੂਰਤੀ ਲਈ ਦੌੜ-ਭੱਜ ਅਰੰਭ ਦਿਤੀ।

ਆਪ ਜੀ ਇਸ ਕਮੇਟੀ ਪਾਸੋਂ ਹੁਣ ਇਹਨਾਂ ਪੀੜਤ ਪ੍ਰਵਾਰਾਂ (ਵਿਧਵਾਵਾਂ ਤੇ ਬਚਿਆਂ) ਦਾ ਇਨਚਾਰਜ ਹੋਣ ਦਾ ਪ੍ਰਵਾਨਾ ਲੈ ਕੇ ਇਹਨਾਂ ਪ੍ਰਵਾਰਾਂ ਦੀ ਲਿਸਟ ਮਰਤਬ ਕਰਕੇ (ਜੋ ੨੫੦ ਕੁਨਬੇ ਬਣੇ ਸੀ) ਇਹਨਾਂ ਦੀ ਰਿਹਾਇਸ਼ ਦੇ ਇੰਤਜ਼ਾਮ ਕਰਨ ਲਈ ਪਟਿਆਲੇ ਆ ਪੁੱਜੇ। ਆਪ ਨੇ ਮਹਾਰਾਜਾ ਪਟਿਆਲਾ ਨੂੰ ਮਿਲ ਕੇ ਜੋ ਉੱਦਮ ਅਰੰਭਿਆ ਤੇ ਜੋ ਜੋ ਘਾਲਣਾ ਘਾਲੀਆਂ ਉਹਨਾਂ ਦੀ ਕਹਾਣੀ ਬੜੇ ਵਿਸਥਾਰ ਵਾਲੀ ਹੈ, ਪਰ

ਸੰਖੇਪ ਹਾਲਾਤ ਇਸ ਤਰ੍ਹਾਂ ਹਨ.—

੧੦ ਮਈ ੧੯੪੯ ਨੂੰ ਪਟਿਆਲਾ ਸਟੇਟ ਵਲੋਂ ਸਟੇਟ ਮਨਿਸਟਰੀ ਨੂੰ ਦਿਲੀ ਚਿਠੀ ਲਿਖਵਾਈ ਗਈ ਜਿਸ ਦਾ ਸਾਰਅੰਸ਼ ਇਹ ਸੀ:—

"ਅਗਰ ਕਸਮੀਰ ਤੋਂ ਕੁਰਖੇਤਰ ਪੁੱਜੇ ਪੀੜਤਾਂ (ਜਿਹਨਾਂ ਨੂੰ ਚਿੱਠੀ ਵਿਚ ਰਫਿਊਜੀਜ਼ ਲਿਖਿਆ ਹੈ) ਦੇ ਸੰਬੰਧ ਵਿਚ ਗੌਰਮੈਂਟ ਨੂੰ ਕੋਈ ਇਤਰਾਜ਼ ਨਾ ਹੋਵੇ ਤਦ ਉਹਨਾਂ ਦੀ ਰਿਹਾਇਸ਼ ਦਾ ਸਭ ਇੰਤਜ਼ਾਮ ਪਟਿਆਲਾ ਸਰਕਾਰ ਕਰਨ ਨੂੰ ਤਿਆਰ ਹੈ।"

੧੮ ਮਈ ਤਕ (੮ ਦਿਨ ਤਾਂ ਆਪ ਨੇ ਇੰਤਜ਼ਾਰ ਕੀਤੀ ਕਿ ਉਤਰ ਪੁੱਜੇਗਾ ਪਰ ਜਦ ਕੋਈ ਉਤਰ ਨਾ ਪੁੱਜਿਆ ਤਦ ਦਿਲੀ ਚਲੇ ਗਏ ਤਾ ਕਿ ਉਥੇ ਸਟੇਟ ਕਰਮਚਾਰੀਆਂ ਪਾਸੋਂ ਪਤਾ ਕੀਤਾ ਜਾਏ ਉਹਨਾਂ ਦਾ ਕੀ ਵਿਚਾਰ ਹੈ।

ਉਥੇ ਮਾਲੂਮ ਹੋਇਆ ਕਿ ਉਹ ਪੱਤਰ ਸਟੇਟ ਮਨਿਸਟਰੀ ਤੋਂ ਮੁੜ-ਵਸਾਊ ਮਨਿਸਟਰੀ ਸ੍ਰੀ ਨਿਯੋਗੀ ਜੀ ਪਾਸ ਚਲਾ ਗਿਆ ਹੈ। ਉਥੇ ਕੁਛ ਰੋਜ਼ ਪੁਛ ਗਿਛ ਕਰਨ ਤੇ ਕੋਈ ਪਤਾ ਠੀਕ ਨਾ ਲਗਾ ਤਦ ਅਕਾਲੀ ਜੀ, ਰਮੇਸ਼ਰੀ ਨਹਿਰੂ ਪਾਸ ਪੁੱਜੇ ਉਹਨਾਂ ਕਿਹਾ "ਮੇਰੇ ਪਾਸ ਚਿੱਠੀ ਨਹੀਂ ਪੁੱਜੀ" ਇਹ ਸੁਣ ਆਪ ਸਟੇਟ ਮਨਿਸਟਰੀ ਦੇ ਸੁਪ੍ਰਿੰਟੈਂਡੈਂਟ ਨੂੰ ਮਿਲੇ, ਉਹਨਾਂ ਨੇ ਫਿਰ ਉਹੋ ਹੀ ਉਤਰ ਦਿਤਾ ਤਾਂ (ਖਹਿੜਾ ਨਾ ਛਡਦੇ ਹੋਏ) ਫਿਰ ਰਾਮੇਸ਼ਰੀ ਨਹਿਰੂ ਜੀ ਪਾਸ ਪੁੱਜੇ ਪਰੰਤੂ ਰਾਮੇਸ਼ਰੀ ਨਹਿਰੂ ਨੇ ਅਕਾਲੀ ਜੀ ਪਾਸੋਂ ਹੋਰ ਦਰਖਾਸਤ ਲੈ ਕੇ ਕੁਝ ਦਿਨਾਂ ਵਿਚ ਹੀ ਰਵਾਨਗੀ ਦਾ ਆਰਡਰ ਕਰਵਾ ਦੇਣ ਦਾ ਇਕਰਾਰ ਕਰ ਲਿਆ। ਕੁਝ ਹਫਤੇ ਅਜ ਕਲ ਗੁਜ਼ਰ ਜਾਣ ਪਰ ਵੀ ਜਦ ਕੁਝ ਨਾ ਸਰਿਆ ਤਦ ਅਕਾਲੀ ਜੀ ਸਰਦਾਰ ਧਿਆਨ ਸਿੰਘ ਜੀ ਨੂੰ ਆ ਮਿਲੇ, ਉਹਨਾਂ ਉਹ ਹੀ ਕਾਗਜ਼ ਲੈ ਕੇ ਦਸਤੀ ਦਫਤਰੋ ਦਫਤਰ ਉਹਨਾਂ ਸਮੇਤ ਸਵੇਰ ਤੋਂ ਸ਼ਾਮ ਤਕ ਚੱਕਰ ਲਗਾ ਰਖੇ ਤੇ ਅਖੀਰ "ਦਨਤਿਆਗੀ" ਜੋ, ਸਟੇਟ ਮਨਿਸਟਰੀ ਦੇ ਇਕ ਰੁਕਨ ਸਨ) 'ਕਲ ਆਓ' ਸੁਣ ਕੇ ਅਕਾਲੀ ਜੀ ਤੇ ਸ: ਧਿਆਨ ਸਿੰਘ ਜੀ (ਦਿਲੀ ਦੇ

ਇਕ ਪ੍ਰੇਮੀ ਸੱਜਣ) ਵਾਪਸ ਆ ਗਏ ।

ਦੂਜੇ ਦਿਨ ਜਦ ਆਪ "ਦਨਤਿਆਗੀ ਜੀ" ਪਾਸ ਗਏ ਤਦ ਉਹਨਾਂ "ਹੁਣੇ ਦਿੰਦਾ ਹਾਂ" "ਬਸ ਪੁਛਦਾ ਹਾਂ" ਆਖ ੨ ਕੇ ਤੇ ਹੋਰ ਫੇਰ ਕਰਕੇ ਸ਼ਾਮ ਨੂੰ ਫੇਰ ਕਹਿ ਦਿਤਾ "ਕਲ ਪਤਾ ਲੈਣਾ ।" ਇਹ ਦਿਨ ਵੀ ਖਤਮ ਹੋ ਗਿਆ ।

ਜਦ ਦੂਜੇ ਦਿਨ ਅਕਾਲੀ ਜੀ ਦਫਤਰ ਜਾ ਕੇ ਮਾਲੂਮ ਕੀਤਾ ਤਦ ਪਤਾ ਲਗਾ ਕਿ ਉਹ (ਦਨਤਿਆਗੀ ਸਾਹਿਬ) ਕੁਰਖੇਤਰ ਗਏ ਹਨ ।

ਅਕਾਲੀ ਜੀ ਇਸ ਹੇਰਾ ਫੇਰੀ ਬਾਰੇ ਲਿਖਦੇ ਹਨ ਕਿ:—

"ਇਸ ਗੱਲ ਦਾ ਪਿਛੋਂ ਪਤਾ ਲਗਾ ਕਿ ਉਹ ਕੁਰਖੇਤਰ ਇਸ ਲਈ ਗਏ ਸੀ ਕਿ ਉਥੇ ਦੇ ਪੁਰੀ ਸਾਹਿਬ (ਕੈਂਪ ਕਮਾਂਡਰ ਤੇ ਨਵਾਬ ਕਪੂਰ ਸਿੰਘ (ਕਮਿਸ਼ਨਰ) ਨੂੰ ਕਹਿ ਕੇ ਬੀਬੀਆਂ ਪਾਸੋਂ ਦਰਖਾਸਤ ਕਰਾ ਲੈਣ ਕਿ 'ਸਾਨੂੰ ਬਜਾਏ ਪਟਿਆਲੇ ਦੇ ਚੱਕਰਾਂਤੇ ਭੇਜਿਆ ਜਾਏ । ਕੁਰ-ਖੇਤਰ ਜਾ ਕੇ ਉਹਨਾਂ ਬੀਬੀਆਂ ਨੂੰ ਸਮਝਾਇਆ ਬੁਝਾਇਆ, ਇਥੇ ਤਕ ਕਿਹਾ ਕਿ "ਪਟਿਆਲੇ ਵਾਲੇ ਸਾਰੇ ਸਿੱਖ ਹੀ ਨਾ ਸਮਝੋ ਵੁਹ ਤੋ ਪਠਾਨੋਂ ਸੇ ਭੀ ਬੁਰੇ ਹੈਂ । ਤੁਮਾਰੀ ਇੱਜ਼ਤ ਵਹਾਂ ਹਰ ਵਕਤ ਖਤਰੇ ਮੇਂ ਰਹੇਗੀ ।"

ਪਰੰਤੂ ਬੀਬੀਆਂ ਨੇ ਕਿਹਾ ਅਸੀਂ ਤੁਹਾਡੇ ਕਹੇ ਦਰਖਾਸਤ ਨਹੀਂ ਕਰਦੀਆਂ ਜੋ ਕੁਝ 'ਬਾਬਾ ਜੀ' ਅਕਾਲੀ ਜੀ ਕਹਿਣਗੇ ਅਸੀਂ ਉਹੋ ਮੰਨਾਂਗੀਆਂ, ਉਹਨਾਂ ਸਾਫ ਕਿਹਾ "ਅਸਾਡੇ ਜ਼ਿਮੇਂਵਾਰ ਉਹ (ਅਕਾਲੀ ਜੀ) ਹਨ ਤੁਸੀਂ ਨਹੀਂ ।"

ਅਕਾਲੀ ਜੀ ਨੂੰ ਫ਼ਿਰ ਭਰੋਸਾ ਦਿਤਾ ਗਿਆ ਕਿ ਇਹ ਕੰਮ ਦੋ ਚਾਰ ਦਿਨਾਂ ਵਿਚ ਹੀ ਹੋ ਜਾਏਗਾ ਪਰ ਦੋ ਹਫਤੇ ਦੇ ਕਰੀਬ ਗੁਜ਼ਰ ਜਾਣ ਤੇ ਭੀ ਜਦ ਕੁਝ ਨਾ ਫੈਸਲਾ ਹੋਇਆ ਤਦ ਅਕਾਲੀ ਜੀ ਸ੍ਰੀ ਰਾਮੇਸ਼ਰੀ ਨਹਿਰੂ ਪਾਸ ਗਏ ਤਦ ਉਸ ਨੇ ਆਪਣੀ ਇਕ ਪ੍ਰਾਈਵੇਟ ਚਿੱਠੀ ਦੇ ਕੇ (S. S. Dant Sagi) ਪਾਸ ਭੇਜਿਆ ।

 

ਦੇਨਤਿਆਗੀ ਪਾਸ ਜਦ ਆਪ ਪੁੱਜੇ ਤਾਂ ਉਸ ਨੇ ਇਹ ਕਹਿ ਕੇ ਵਾਪਸ ਕਰ ਦਿਤਾ ਕਿ "ਤੁਹਾਡੇ ਕਾਗਜ਼ ਮੇਰੇ ਪਾਸ ਨਹੀਂ ਤੁਸੀਂ ਸ੍ਰੀ ਐਨ. ਚੰਦਰਾ ਪਾਸ ਜਾਓ ਤੇ ਉਹਨਾਂ ਨੂੰ ਮਿਲਣ ਪਰ ਉਹਨਾਂ ਨੇ ਕਿਹਾ ਕਿ ਤੁਹਾਡਾ ਫੈਸਲਾ ਹੋ ਗਿਆ ਹੈ ਤੁਸੀਂ ਪਟਿਆਲੇ ਜਾਵੋ। ਅਕਾਲੀ ਜੀ ਨੇ ਜਦ ਨੰਬਰ ਨਿਸ਼ਾਨ ਯਾ ਫੈਸਲੇ ਦੀ ਨਕਲ ਮੰਗੀ ਤਾਂ ਉਹਨਾਂ ਨੂੰ ਟਾਲ ਦਿਤਾ ਗਿਆ।

ਅਕਾਲੀ ਜੀ ਲਿਖਦੇ ਹਨ:—"ਮੈਨੂੰ ਤਸੱਲੀ ਹੋ ਗਈ ਕਿ ਫੈਸ਼ਲਾ ਕੋਈ ਨਹੀਂ ਹੋਇਆ ਇਸ ਲਈ ਮੈਂ ੧੫ ਜੂਨ (੪੮) ਤਕ ਇਹਨਾਂ ਦਫਤਰਾਂ ਵਿਚ ਫੇਰੇ ਪਾਂਦਾ ਰਿਹਾ ਪਰ ਕੁਝ ਸੌਰਦਾ ਨਾ ਦੇਖ ਕੇ ੧੭ ਜੂਨ ਸੈਕਸਨਾ ਸਾਹਿਬ ਦੀ ਕੋਠੀ ਪੁੱਜਣ ਦਾ ਯਤਨ ਕੀਤਾ। ਉਹਨਾਂ ਸਾਰੇ ਹਾਲਾਤ ਸੁਣ ਕੇ ੧੯ ਜੂਨ ੧੦ ਵਜੇ ਦਫਤਰ ਵਿਚ ਮਿਲਣ ਲਈ ਹੁਕਮ ਦਿਤਾ। ਜਿਸ ਦੇ ਅਨੁਸਾਰ ਪੁੱਜਣ ਤੇ ਉਥੇ ਉਹਨਾਂ ਦੇ ਪੀ. ਏ. ਸਾਹਿਬ ਬਹਾਦਰ ਨੇ "ਮੇਰੇ ਜ਼ਿਮੇਂ ਸਭ ਬਾਤ ਕਹਿਣੀ ਸੁਣਨੀ ਕੀਤੀ ਤੇ ਕਿਹਾ 'ਆਪ ਮੇਰੇ ਕਮਰੇ ਮੇਂ ਚਲੀਏ ਔਰ ਮੁਝ ਕੋ ਬਤਾਓ ਕਿਆ ਬਾਤ ਹੈ।"

ਉਜੜਿਆਂ ਨੂੰ ਮੁੜ ਵਸਾਉਣ ਖਾਤਰ ਅਕਾਲੀ ਫੂਲ ਬਣੇ। ਅਗੇ ਲਿਖਦੇ ਹਨ:—

"ਇਸ ਲਈ ਮੈਂ ਬਜਾਏ ਸੈਕਸਨਾ ਸਾਹਿਬ ਉਹਨਾਂ ਦੇ ਪੀ. ਏ. ਸਾਹਿਬ ਦੇ ਕਮਰੇ ਵਿਚ ਜਾ ਬੈਠਾ, ਆਪ ਨੇ ਸਾਰੀ ਗਲਬਾਤ ਸੁਣ ਕੇ ਉਤਰ ਦਿਤਾ:"—

"ਹਮਾਰੇ ਦਫਤਰ ਮੇਂ ਤੋ ਐਸੀ ਕੋਈ ਚਿੱਠੀ ਪਟਿਆਲੇ ਸੇ ਨਹੀਂ ਆਈ" "ਮੈਂ ਨੇ ਕਿਹਾ "ਜ਼ਰੂਰ ੧੦ ਮਈ ਨੂੰ ਆਈ ਹੈ ਅਤੇ ੧੯ ਤਕ ਮਨਿਸਟਰੀ ਆਫ ਸਟੇਟ ਦੇ ਦਫਤਰ ਵਿਚ ਰਹਿ ਕੇ ਫਿਰ ਤੁਹਾਡੇ ਪਾਸ ਘਲੀ ਗਈ ਹੈ ਇਹ (ਦਸ ਕੇ) ਉਥੋਂ ਰਵਾਨਗੀ ਦੀ ਚਿੱਟ ਹੈ। ਚਿਟ ਵੇਖ ਫਿਰ ਕਹਿਣ ਲਗਾ "ਨਹੀਂ ਨਹੀਂ ਯੇਹ ਚਿੱਠੀ ਹਮਾਰੇ ਪਾਸ ਨਹੀਂ ਆਈ" ਅਕਾਲੀ ਜੀ ਅਗੇ ਲਿਖਦੇ ਹਨ:—

"ਮੈਂਨੇ ਆਪਣੇ ਪਾਸੋਂ ਨਕਲ ਕਢ ਵਿਖਾਈ ਤਾਂ ਉਸ ਨੂੰ ਵੇਖ ਆਪ ਨੇ ਕਿਹਾ--"

"ਇਸ ਪਰ ਤੋ ਤੁਮਾਰਾ ਨਾਮ ਲਿਖਾ ਹੈ, ਯੇਹ ਹਮਾਰੀ ਤਰਫ ਸੇ ਨਹੀਂ ਹੈ।"

"ਉਹ ਮੈਨੂੰ ਪਿਛਲੇ ਪਾਸਿਉਂ ਪੜ੍ਹ ਕੇ ਸੁਣਾਂਦੇ ਸਨ ਮੈਂ ਉਹਨਾਂ ਨੂੰ ਅਗਲੇ ਪਾਸਿਉਂ ਦੀ "ਸੈਕਟਰੀ ਗੌਰਮੈਂਟ ਆਫ ਇੰਡੀਆ ਮਨਿਸਟਰੀ ਆਫ ਸਟੇਟ" ਵਾਲੀਆਂ ਸਤਰਾਂ ਵਲ ਧਿਆਨ ਦਿਲਾਂਦਾ ਸਾਂ। ਚਾਰ ਛੇ ਦਫਾ ਮੁੜ ੨ ਕੇ ਇਹ ਗੱਲ ਸੁਣ ਕੇ ਆਖਰ ਮੈਨੂੰ ਸਮਝ ਆਈ ਕਿ ਇਹ ਜਾਣ ਬੁਝ ਕੇ ਮੈਨੂੰ ਬੁੱਧੂ ਬਣਾਉਂਦੇ ਹਨ, ਇਸ ਲਈ ਹੋਰ ਗੱਲਬਾਤ ਕਰਨੀ ਬੇਫਾਇਦਾ ਹੈ। ਮੈਂ ਸਤਿ ਸ੍ਰੀ ਅਕਾਲ ਕਹਿ ਕੇ ਉਥੋਂ ਸੈਕਸੈਨਾ ਜੀ ਦੇ ਕਮਰੇ ਵਲ ਟੁਰ ਪਿਆ।"

"ਇਹਨਾਂ ਫਿਰ ਮੈਨੂੰ ਬੁਲਾ ਪੁਛਿਆ, "ਕਹਾਂ ਜਾਤੇ ਹੋ" "ਮੈਂਨੇ ਕਿਹਾ, ਇਹ ਸਾਰੀ ਗੱਲਬਾਤ ਸੈਕਸੈਨਾ ਸਾਹਿਬ ਦੇ ਸਾਹਮਣੇ ਰਖਣ ਲਈ ਉਹਨਾਂ ਪਾਸ ਜਾਂਦਾ ਹਾਂ ਤਾਂ ਆਪ ਦੇ (ਪੀ, ਏ.) ਨੇ ਫੁਰਮਾਇਆ "ਉਨ ਕੋ ਫੁਰਸਤ ਨਹੀਂ ਹੈ ਵੁਹ ਨਹੀਂ ਸੁਣ ਸਕੇਂਗੇ। ਆਪ ਬੀ. ਜੀ. ਰਾਓ ਸੇ ਮਿਲੇਂ।"

"ਬੀ. ਜੀ. ਰਾਓ ਪਾਸ ਜਾਣ ਤੇ ਇਉਂ ਮਾਲੂਮ ਹੋਇਆ ਕਿ ਉਹ ਪਹਿਲੇ ਹੀ ਸਾਰੀ ਗੱਲ ਤੋਂ ਜਾਣੂ ਹਨ—ਉਹਨਾਂ ਫੁਰਮਾਇਆ:- "ਬਾਬਾ ਪਟਿਆਲੇ ਕੀ ਚਿੱਠੀ ਕੋ ਤੋ ਜਾਣੇ ਦੋ, ਆਈ ਹੈ ਯਾ ਨਹੀਂ ਆਈ- ਮਗਰ ਯੇਹ ਸਭ ਲਾਵਾਰਸ ਔਰਤੇਂ ਬੱਚੇ ਜੋ ਹੈਂ, ਇਨਕੀ ਵਾਰਸ ਜਾਂ ਜ਼ਿਮੇਂਵਾਰ ਗੌਰਮੈਂਟ ਹੈ। ਇਨਕੋ ਸਪੁਰਦ ਕਰਨੇ ਸੇ ਪਹਿਲੇ ਸਰਕਾਰ ਕੀ ਤਸੱਲੀ ਹੋਣੀ ਚਾਹੀਏ। ਆਈ ਹੁਈ ਚਿੱਠੀ ਸੇ ਸਰਕਾਰ ਕੀ ਤਸੱਲੀ ਨਹੀਂ ਹੋ ਸਕਤੀ, ਇਸ ਲੀਏ ਪਟਿਆਲਾ ਸਰਕਾਰ ਸੇ ਦੂਸਰੀ ਚਿੱਠੀ ਲਿਖਵਾਓ ਜਿਸ ਮੇਂ ਉਨਕੇ ਰਹਿਣੇ, ਖਾਣੇ, ਪੀਣੇ, ਪੜ੍ਹਣੇ, ਸੀਖਣੇ ਕਾ ਲਿਖੇਂ ਕਿਆ ਇੰਤਜ਼ਾਮ ਕੀਆ ਹੈ।"

ਇਸ ਪਰ ਅਕਾਲੀ ਜੀ ਨੇ ਤਿੰਨ ਗੱਲਾਂ ਆਖੀਆਂ:—

(੧) "ਜਦ ਤਕ ਕੋਈ ਮਨੁਸ਼ ਸਿੱਖੀ ਧਰਮ ਤੋਂ ਬੇਮੁੱਖ ਨਾ ਹੋਵੇ ਤਦ ਤਕ ਲਾਵਾਰਸ ਨਹੀਂ ਹੁੰਦਾ।"

(੨) "ਪਿਤਾ, ਪਤੀ ਮਰਨ ਨਾਲ ਭਾਈਚਾਰਾ, ਬਰਾਦਰੀ ਵਾਰਸ ਹੁੰਦੇ ਹਨ।"

(੩) ਬਰਾਦਰੀ, ਭਾਈਚਾਰੇ ਵਿਚ ਵੀ ਕੋਈ ਨਾ ਹੋਣ ਤੇ ਨਾ ਰਹਿਣ ਕਰਕੇ ਪੰਥ ਵਾਰਸ ਹੁੰਦਾ ਹੈ।" ਅਕਾਲੀ ਜੀ ਨੇ ਕਿਹਾ: ਇਸ ਲਈ ਇਹ ਲਾਵਾਰਸ ਨਹੀਂ ਹਨ, ਇਹਨਾਂ ਦੇ ਵਾਰਸ ਮੌਜੂਦ ਹਨ। (ਭਾਈਚਾਰਾ ਤੇ ਪੰਥ)।

ਅਗਰ ਪਟਿਆਲਾ ਸਰਕਾਰ ਦੀ ਪਹਿਲੀ ਚਿੱਠੀ ਤੋਂ ਤਸੱਲੀ ਨਹੀਂ ਹੋਈ ਤਦ ਉਸ ਦਾ ਉਤਰ ਆਪ ਵਲੋਂ ਪਟਿਆਲਾ ਸਰਕਾਰ ਵਲ ਜਾਣਾ ਚਾਹੀਦਾ ਹੈ ਕਿ ਅਸਾਨੂੰ ਇਸ ਤੋਂ ਤਸੱਲੀ ਨਹੀਂ ਹੋਈ ਹੋਰ ਚਿੱਠੀ ਲਿਖੋ ਤੇ ਇਹ ਕਿਉਂ ਕਿਹਾ ਜਾਂਦਾ ਹੈ ਕਿ:—"ਹਮਾਰੇ ਪਾਸ ਤੋਂ ਚਿੱਠੀ ਆਈ ਹੀ ਨਹੀਂ, ਜੈਸਾ ਕਿ ਹੁਣ ਪੀ. ਏ. ਸਾਹਿਬ ਨੇ ਫੁਰਮਾਇਆ ਹੈ।

ਇਸ ਦੇ ਉਤਰ ਵਿਚ ਬੀ. ਜੀ. ਰਾਓ ਸਾਹਿਬ ਨੇ ਫੁਰਮਾਇਆ ਕਿ:—"ਹਮ ਨੇ ਚਿੱਠੀ ਲਿਖੀ ਹੈ।"

ਪੁਛਿਆ ਗਿਆ, ਕਦ ? ਕਹਿਣ ਲਗੇ ੬, ੭, ਰੋਜ਼ ਹੋ ਗਏ ਹਨ। ਆਖਿਆ ਗਿਆ, "ਉਸ ਦੀ ਨਕਲ ਤੇ ਨੰਬਰ ਤਾਰੀਖ ਦੇ ਦੇਵੋ।"

ਕਹਿਣ ਲਗੇ, "ਵੁਹ ਲਿਖ ਕਰ ਦੇਣੇ ਕੀ ਜ਼ਰੂਰਤ ਨਹੀਂ ਹੈ ਵਹਾਂ ਲਿਖਣ ਦੀ ਆਗਿਆ ਹੈ, ਉਧਰ ਜਾ ਕਰ ਦੇਖ ਲੋ।

ਅਗੇ ਅਕਾਲੀ ਜੀ ਦਸਦੇ ਹਨ ਕਿ:—

"ਇਸ ਬਾਤ ਚੀਤ ਵਿਚ ਰਾਓ ਸਾਹਿਬ ਨੇ ਇਕ ਆਪਣੇ ਦਫਤਰ ਦੇ ਮੁਲਾਜ਼ਮ ਸਰਦਾਰ ਸਾਹਿਬ ਨੂੰ ਬੁਲਾ ਭੇਜਿਆ ਕਿ ਉਹ ਆ ਕੇ ਮੈਨੂੰ

ਸਮਝਾਉਣ ਤੇ ਉਹਨਾਂ ਦਾ ਪਿਛਾ ਛਡਾਉਣ।" ਇਤਨੇ ਚਿਰ ਵਿਚ ਰਾਓ ਸਾਹਿਬ ਨੇ ਇਕ ਸਵਾਲ ਕੀਤਾ ਜਿਸ ਦਾ ਉਤਰ ਆਪ ਨੇ (ਅਕਾਲੀ ਜੀ ਨੇ) ਇਉਂ ਦਿਤਾ:—

"ਜੋ ਇਹਨਾਂ ਵਿਧਵਾਵਾਂ ਦੀ ਸ਼ਾਦੀ ਦਾ ਸਵਾਲ ਹੈ ਉਹ ਪੈਦਾ ਹੀ ਨਹੀਂ ਹੁੰਦਾ ਕਿਉਂਕਿ ਇਹ ਸਭ ਬੱਚੀਆਂ 'ਭਾਈਚਾਰੇ, ਬਰਾਦਰੀ ਦੀਆਂ ਹਨ ਇਸ ਲਈ ਇਹਨਾਂ ਦੀਆਂ ਸ਼ਾਦੀਆਂ ਉਸ ਇਲਾਕੇ ਦੇ ਭਾਈ-ਚਾਰੇ ਵਿਚ ਹੋਣਗੀਆਂ ਜਿਸ ਵਿਚੋਂ ਹਾਲੀ ਕਾਫੀ ਰੰਡੇ ਤੇ ਕੰਵਾਰੇ ਜ਼ਿੰਦਾ ਹਨ। ਜੇ ਇਹਨਾਂ ਦੀਆਂ ਸ਼ਾਦੀਆਂ ਉਹਨਾਂ ਨਾਲ ਨਾ ਕੀਤੀਆਂ ਤੇ ਹੋਰ ਕਿਧਰੇ ਵਿਆਹ ਦਿਤੀਆਂ ਗਈਆਂ ਤਾਂ ਇਹਨਾਂ ਨਾਲ ਤਾਂ ਹਰ ਕਿਸਮ ਦੇ ਲੋਕ ਵਿਆਹ ਕਰ ਲੈਣਗੇ ਪਰ ਉਹਨਾਂ ਰਿਆਸਤੀ ਸਿੱਖਾਂ ਨੂੰ ਕਿਸੀ ਹੋਰ ਨੇ ਲੜਕੀਆਂ ਨਹੀਂ ਦੇਣੀਆਂ ਕਿਉਂਕਿ ਘਰ ਉਹਨਾਂ ਦੇ ਸਾੜੇ ਲੁਟੇ ਗਏ ਹਨ। ਜ਼ਮੀਨਾਂ ਉਹਨਾਂ ਦੀਆਂ ਪਾਕਿਸਤਾਨੀ ਸੰਭਾਲੀ ਬੈਠੇ ਹਨ, ਹਿੰਦ ਸਰਕਾਰ ਤਾਂ ਹਾਲੀ ਉਹਨਾਂ ਨੂੰ ਰਫਿਊਜੀ ਵੀ ਕਰਾਰ ਨਹੀਂ ਦਿੰਦੀ ਜਿਸ ਕਰਕੇ ਕਸ਼ਮੀਰ ਤੋਂ ਬਾਹਰ ਇਹਨਾਂ ਨੂੰ ਨੌਕਰੀ ਸਰਕਾਰੀ ਜਾਂ ਜ਼ਮੀਨ ਮਿਲਣੀ ਹੀ ਨਹੀਂ ਤੇ ਸਿਵਾਏ ਖੇਤੀਬਾੜੀ ਦੇ ਉਹ ਹੋਰ ਕੋਈ ਹੁਨਰ ਜਾਣਦੇ ਨਹੀਂ। ਚੰਦ ਆਦਮੀ ਪਹਿਲੇ ਸਰਕਾਰੀ ਨੌਕਰ ਹਨ ਉਹਨਾਂ ਦੀਆਂ ਵੀ ਬੜੀਆਂ ਥੋੜੀਆਂ ਤਨਖਾਹਾਂ ਹੋਣ ਕਰਕੇ ਪਾਸ ਕੋਈ ਨਕਦੀ ਜਮਾਂ ਨਹੀਂ, ਇਸ ਲਈ ਉਹਨਾਂ ਮਰਦਾਂ ਦੀਆਂ ਸ਼ਾਦੀਆਂ ਬਾਹਰ ਦਿਆਂ ਭਾਈਚਾਰਿਆਂ ਵਿਚ ਹੋਣੀਆਂ ਕਠਨ ਹੀ ਨਹੀਂ ਪਰ ਅਸੰਭਵ ਹਨ।"

"ਜੇ ਸ਼ਾਦੀ ਨਾ ਹੋਈ ਤਦ ਬਹੁਤੇ ਬਿਭਚਾਰ ਤੇ ਹੋਰ ਤਹਿਜ਼ੀਬ ਦੇ ਉਲਟ ਕੰਮ ਕਰਨ ਦੇ ਸ਼ਿਕਾਰ ਹੋ ਜਾਣਗੇ ਤੇ ਇਸ ਤਰ੍ਹਾਂ ਦੁਨੀਆਂ ਤੋਂ ਬੇਔਲਾਦ ਚਲੇ ਜਾਣਗੇ ਤੇ ਉਹਨਾਂ ਦੀ ਕੁਲ ਦਾ ਸੰਸਾਰ ਤੋਂ ਖਾਤਮਾ ਹੋ ਜਾਏਗਾ। ਪਰੰਤੂ ਇਹਨਾਂ ਬਰਾਦਰੀ ਦੀਆਂ ਬੀਬੀਆਂ ਨਾਲ ਉਹਨਾਂ ਦੇ ਖੁਸ਼ੀ ਖੁਸ਼ੀ ਵਿਆਹ ਹੋ ਸਕਣਗੇ ਤੇ ਉਹਨਾਂਦੀ ਨਸਲ ਭੀ ਅਗੇ ਵਧ ਸਕੇਗੀ, ਇਸ ਲਈ ਹੋਰ ਕਿਸੀ ਨੂੰ ਕਿਸੀ ਹੋਰ ਇਲਾਕੇ ਯਾ ਬਰਾਦਰੀ

ਵਿਚ ਇਹਨਾਂ ਸ਼ਾਦੀਆਂ ਕਰਨ ਦੇ ਫਿਕਰ ਦੀ ਲੋੜ ਨਹੀਂ ।"

"ਇਨੇ ਵਿਚ ਉਹ ਸਰਦਾਰ ਸਾਹਿਬ ਵੀ ਪੁੱਜ ਗਏ ਉਹਨਾਂ ਨੇ ਅੰਗਰੇਜ਼ੀ ਵਿਚ ਸਾਰੀ ਗੱਲਬਾਤ ਰਾਓ ਸਾਹਿਬ ਦੀ ਕਹਿ ਸੁਣਾਈ ਤੇ ਮੈਨੂੰ ਸਮਝਾਇਆ ਕਿ ਇਕ ਤਾਂ ਸਾਹਿਬ ਦੀ ਮਰਜ਼ੀ ਹੈ ਕਿ ਤੁਸੀਂ ਪਟਿਆਲਾ ਜਾ ਕੇ ਤਸੱਲੀਬਖਸ਼ ਚਿੱਠੀ ਲਿਖਾਓ ਤੇ ਦੂਜਾ ਕੁਰਖੇਤਰ ਉਹਨਾਂ ਬੀਬੀਆਂ ਨੂੰ ਸਮਝਾਓ ਕਿ ਜਦ ਤਕ ਪਟਿਆਲੇ ਜਾਣ ਦਾ ਫੈਸਲਾ ਨਹੀਂ ਹੋਇਆ ਤਦ ਤਕ ਉਹ ਚੱਕਰਾਂਤੇ ਚਲੀਆਂ ਜਾਣ । ਜਦ ਫੈਸਲਾ ਹੋ ਗਿਆ ਤਦ ਜਿਸ ਹੁਕਮ ਨਾਲ ਉਹ ਕੁਰਖੇਤਰ ਤੋਂ ਪਟਿਆਲੇ ਘਲੀਆਂ ਜਾ ਸਕਣਗੀਆਂ ਉਸ ਹੁਕਮ ਨਾਲ ਚਕਰਾਤਿਓ ਭੀ ਪਟਿਆਲੇ ਜਾ ਸਕਣਗੀਆਂ ਹੁਣ ਸ਼ੋਰਸ਼ ਨਾ ਕੀਤਾ ਜਾਏ ।"

"ਇਸ ਤਰ੍ਹਾਂ ਉਹਨਾਂ ਸਾਰਿਆਂ ਦੀ ਮਰਜ਼ੀ ਫਿਲਹਾਲ ਗਲੋਂ ਲਾਉਣ ਦੀ ਸਮਝ ਮੈਂ ੧੮ ਜੂਨ ਦੀ ਰਾਤ ਨੂੰ ਦਿਲੀ ਤੋਂ ਕੁਰਖੇਤਰ ਚਲਾ ਗਿਆ । ਉਥੇ ੧੯ ਤਾਰੀਖ ਬੀਬੀਆਂ ਤੋਂ ਮੈਨੂੰ ਪਤਾ ਲਗਾ ਕਿ ਮੇਰੇ ਦਿਲੀ ਜਾਣ ਤੋਂ ਚਾਰ ਪੰਜ ਰੋਜ਼ ਪਿਛੋਂ ਕੈਂਪ ਕਮਾਂਡਰ ਕਮਰ ਸਾਹਿਬ ਨੇ ਕਈ ਦਫਾ ਬੁਲਾ ਕੇ ਸਾਥੋਂ ਦਰਖਾਸਤ ਲੈਣੀ ਯਾ ਬਿਆਨ ਲੈਣੇ ਚਾਹੇ ਤੇ ਸਾਨੂੰ ਸਮਝਾਇਆ ਕਿ ਤੁਸੀਂ ਆਖੋ ਸਾਨੂੰ ਪਟਿਆਲੇ ਨਾ ਘਲਿਆ ਜ਼ਾਏ ਉਥੇ ਗਰਮੀ ਬਹੁਤ ਹੈ 'ਅਸੀਂ ਠੰਢੇ ਥਾਂ ਜਾਣਾ ਚਾਹੁੰਦੀਆਂ ਹਾਂ 'ਸਾਨੂੰ ਚਕਰਾਂਤੇ ਭੇਜਿਆ ਜਾਏ ।' ਇਸੀ ਦੌਰਾਨ ਵਿਚ ਕਈ ਤਰ੍ਹਾਂ ਦੀਆਂ ਪਟਿਆਲੇ ਦੀ ਬਦਨਾਮੀ ਦੀਆਂ ਗੱਲਾਂ ਭੀ ਸੁਣਾਉਂਦੇ ਸਨ ਤੇ ਦਸਦੇ ਸਨ ਕਿ "ਵੁਹ ਮਲਵੱਈ ਜੱਟ ਤੇ ਪਠਾਨੋਂ ਸੇ ਭੀ ਜ਼ਾਲਮ ਹੈਂ, ਫਿਰ ਆਪ ਦਰਖਾਸਤ ਕਰੋਗੇ ਕਿ ਅਬ ਹਮ ਕੋ ਇਨਕੇ ਪੰਜੇ ਸੇ ਬਚਾਓ ਤਬ ਸਰਕਾਰ ਤੁਮਾਰੀ ਕੋਈ ਮਦਦ ਨਹੀਂ ਕਰ ਸਕੇਗੀ ।"

ਐਸੀਆ ਸਿਘਾਂ ਦੇ ਖਿਲਾਫ ਗੱਲਾਂ ਕਹਿਣ ਤੇ ਇਕ ਸਿੱਖ ਬੀਬੀ ਦੀ ਅਫਸਰਾਂ ਨਾਲ ਬੋਲ ਚਾਲ ਭੀ ਹੋ ਗਈ ਸੀ ਜਿਸ ਕਰਕੇ ਉਹ ਫਿਰ ਨਹੀਂ ਆਏ ।"

"ਇਹ ਸੁਣ ਕੇ (ਭਾਵੇਂ ਅਕਾਲੀ ਜੀ ਨੇ) ਟਾਊਨ ਕਮਾਂਡਰ ਪਾਸੋਂ ਪੁਛਿਆ ਕਿ ਤੁਸਾਂ ਨੇ ਲੜਕੀਆਂ ਨੂੰ ਐਸੀਆਂ ਗਲਤ ਗੱਲਾਂ ਕਹਿਣ ਤੇ ਦਸਣ ਦੀ ਖੇਚਲ ਕਿਉਂ ਕੀਤੀ ਅਤੇ ਉਹਨਾਂ ਪਾਸੋਂ ਵਧ ਘਟ ਸ਼ਬਦ ਸੁਣੇ।' ਉਸ ਨੇ ਕਿਹਾ ਕਿ ਅਸੀਂ ਆਪਣੇ ਦਿਲੋਂ ਉਹਨਾਂ ਨੂੰ ਕੋਈ ਵੱਧ ਘਟ ਗੱਲ ਨਹੀਂ ਆਖੀ ਜਿਸ ਤਰ੍ਹਾਂ ਉਪਰੋਂ ਤਾਰ ਖਿੱਚੀ ਜਾਂਦੀ ਹੈ ਅਸੀਂ ਉਸੇ ਤਰ੍ਹਾਂ ਕਰਦੇ ਹਾਂ, ਅਸੀਂ ਤਾਂ ਕਠਪੁਤਲੀ ਦੀ ਤਰ੍ਹਾਂ ਹਾਂ।"

ਅਕਾਲੀ ਜੀ ਲਿਖਦੇ ਹਨ:—

"ਇਸ ਤੋਂ ਮੈਨੂੰ ਯਕੀਨ ਹੋ ਗਿਆ ਕਿ ਦੇਨਤਿਆਗੀ ਸਾਹਿਬ ਜੋ ੨੬, ੨੭ ਜੂਨ ਕੁਰਖੇਤਰ ਆਏ ਸੀ ਉਹ ਇਹ ਹੀ ਰਸਤਾ ਦਸਣ ਆਏ ਸੀ।"

"ਬੀਬੀਆਂ ਨੇ ਇਹ ਭੀ ਦਸਿਆ ਕਿ ਅਸਾਂ ਕਹਿ ਦਿਤਾ ਸੀ ਕਿ ਅਸੀਂ ਤੁਹਾਡੇ ਆਖੇ ਕਿਧਰੇ ਨਹੀਂ ਜਾਣਾ ਸਾਨੂੰ ਜਿਥੇ ਅਕਾਲੀ ਜੀ ਕਹਿਣਗੇ ਅਸੀਂ ਉਸੀ ਤਰ੍ਹਾਂ ਕਰਾਂਗੀਆਂ।"

ਅਕਾਲੀ ਅਗੇ ਲਿਖਦੇ ਹਨ:—

"ਇਹ ਸਾਰੀ ਗਲਤ ਬਾਤ ਸੁਣ ਸਮਝ ਕੇ ਮੈਂ ਇਕ ਤਾਰ ਸੈਕਸੈਨਾ ਸਾਹਿਬ, ਇਕ ਰਾਮੇਸ਼ਰੀ ਨਹਿਰੂ ਅਤੇ ਇਕ ਬੀ. ਜੀ. ਰਾਓ ਸਾਹਿਬ ਨੂੰ ਘਲੀ ਅਤੇ ਇਕ ਤਾਰ ਦਿਲੀ ਪ੍ਰੈਸ ਵਾਲਿਆਂ ਨੂੰ ਘਲੀ ਕਿ ਉਹ ਵੀ ਦੇਖ ਸੁਣ ਲੈਣ।"

"ਮੈਨੂੰ (ਅਕਾਲੀ ਜੀ ਨੂੰ) ਉਸ ਵੇਲੇ ਖੁਸ਼ੀ ਹੋਈ ਜਿਸ ਵੇਲੇ ਸੁਣਿਆ ਕਿ ਸੈਕਸੈਨਾ ਜੀ ਆ ਰਹੇ ਹਨ ਤੇ ਮੈਨੂੰ ਕਿਹਾ ਗਿਆ ਕਿ ਤੁਸੀਂ ਇਸੀ ਬੀਬੀਆਂ ਦੇ ਕੈਂਪ ਵਿਚ ਹਾਜ਼ਰ ਰਹਿਣਾ" ਮੈਂ ਤਾਂ ਉਹਨਾਂ ਦੀ ਇੰਤਜ਼ਾਰੀ ਵਿਚ ਰਹਿ ਕੇ ੬ ਵਜੇ ਸ਼ਾਮ ਤੋਂ ਬਾਦ ਗਿਆਨੀ ਜੀ ਨੂੰ ਪਤਾ ਲੈਣ ਲਈ ਘਲਿਆ ਪਰ ਉਹਨਾਂ ਮੁੜ ਕੇ ਦਸਿਆ ਕਿ ਉਹ ਤਾਂ ਆ ਕੇ ਵਾਪਸ ਚਲੇ ਗਏ ਹਨ—ਇਸ ਵਾਸਤੇ ਇਕ ਹੋਰ ਤਾਰ ਉਹਨਾਂ ਦੇ ਨਾਮ

ਪਰ ਘਲੀ ਗਈ ਅਤੇ ਫਿਰ ਪਿਛੋਂ ਸ੍ਰੀ ਜਵਾਹਰ ਲਾਲ ਜੀ ਅਤੇ ਸਾਰੇ ਮਨਿਸਟਰਹਾਂ ਨੂੰ ਇਕ ਇਕ ਕਾਪੀ ਘਲੀ।"

ਉਧਰ ਮੈਂ ਪਟਿਆਲਾ ਤੋਂ ਹੋ ਕੇ ਕਿ, ਮਹਾਰਾਜਾ ਸਾਹਿਬ ਚਾਇਲ ਹਨ ਤੇ ਡਾਕ ਉਥੇ ਹੀ ਗਈ ਹੈ। ਪਤਾ ਕੀਤਾ ਕਿ ਕੋਈ ਚਿੱਠੀ (ਜੈਸਾ ਕਿ ਬੀ. ਜੀ. ਰਾਓ ਨੇ ਕਿਹਾ ਸੀ) ਆਈ ਹੈ ਕਿ ਨਹੀਂ ਪਰ ਉਥੋਂ ਮਾਲੂਮ ਹੋਇਆ ਕਿ ਕੋਈ ਐਸੀ ਚਿੱਠੀ ਨਹੀਂ ਆਈ।"

"ਪਤਾ ਲਗਣ ਤੇ ਸ੍ਰੀ ਅੰਮ੍ਰਿਤਸਰ ਜੀ ਚਲਾ ਗਿਆ ਤੇ ਸਾਰਾ ਹਾਲ ਸਕੱਤਰ ਚੀਫ ਖਾਲਸਾ ਦੀਵਾਨ ਤੇ ਪ੍ਰਧਾਨ ਸ: ਗ: ਪ: ਕਮੇਟੀ ਨੂੰ ਸੁਣਾਇਆ: ਜਿਹਨਾਂ ਵਲੋਂ ਤਾਰਾਂ ਮਨਿਸਟਰਾਂ ਦੇ ਨਾਮ ਦਿਲੀ ਘਲੀਆਂ ਗਈਆਂ।"

"ਭਾਵੇਂ ਮੈਨੂੰ (ਅਕਾਲੀ ਜੀ ਨੂੰ ਯਾ ਸ਼ਾਇਦ ਰਿਆਸਤੀ ਸਰਕਾਰ ਪਟਿਆਲਾ ਨੂੰ ਭੀ ਇਸ ਗੱਲ ਦੀ ਖਬਰ ਬੀ. ਜੀ. ਰਾਓ ਵਲੋਂ ਨਾ ਮਿਲੀ, ਪਰ ਮੈਨੂੰ ਦਿਲੀ ਜਾਣ ਤੇ ਪਤਾ ਲਗ ਗਿਆ ਕਿ ੩ ਜੁਲਾਈ ਨੂੰ ਫੈਸਲਾ ਹੋ ਗਿਆ ਹੈ ਕਿ ਕੈਂਪ ਪਟਿਆਲੇ ਘਲ ਦਿਤਾ ਜਾਏ। ਮੈਂ ਛੇਤੀ ਹੀ ਮੁੜ ਪਟਿਆਲੇ ਪੁੱਜਾ ਤੇ ਆਉਣ ਤੇ ਮਾਲੂਮ ਹੋਇਆ ਕਿ ੬ ਜੁਲਾਈ ੪੮ ਨੂੰ ਪਟਿਆਲੇ ਇਕ ਤਾਰ ਪੁੱਜੀ ਹੈ ਤੇ ੧੦ ਜੁਲਾਈ ਪਟਿਆਲੇ ਵਲੋਂ ਉਸ ਦਾ ਉਤਰ ਭੀ ਚਲਾ ਗਿਆ।"

"ਸਾਰਾ ਮਹੀਨਾ ਜੁਲਾਈ ਦਾ ਉਡੀਕ ਵਿਚ ਗੁਜ਼ਾਰ ਕੇ ਜਦੋਂ ਮੈਂ ਦਿਲੀ ਪੁੱਜਾ ਤੇ ਫਿਰ ਪੁਛ ਗਿਛ ਕੀਤੀ ਤਾਂ ਡਿਪਟੀ ਸੈਕਟਰੀ ਤੇ ਹੋਰ ਇਕ ਦੋ ਅਫੀਸਰਾਂ ਨੇ ਦਸਿਆ ਕਿ ਹੁਣ ਅਸੀਂ ਕੈਂਪ ਕਮਾਂਡਰ ਦੇ ਨਾਮ ਚਿੱਠੀ ਲਿਖਦੇ ਹਾਂ ਕਿ ਉਹਨਾਂ (ਬੀਬੀਆਂ ਨੂੰ) ਪੁਛ ਕੇ ਉਹਨਾਂ ਦੀ ਲਿਸਟ ਬਣਾ ਘਲਣ ਕਿ ਕੌਣ ਪਟਿਆਲੇ, ਕੌਣ ਚਕਰੌਤੇ ਤੇ ਕੌਣ ੨ ਕਲਿਆਣੇ ਜਾਣਾ ਚਾਂਹਦੀਆਂ ਹਨ ਤੇ ਇਸ ਲਿਸਟ ਦੇ ਆਉਣ ਤੇ ਉਹਨਾਂ ਨੂੰ ਉਥੇ ਹੀ ਘਲ ਦਿਤਾ ਜਾਏਗਾ। ਇਸ ਲਈ ਕੈਂਪ ਕਮਾਂਡਰ ਕੁਰਖੇਤਰ, ਕਲਿਆਣਾ ਤੇ ਚਕਰਾਤਾ ਨੂੰ ਚਿੱਠੀ ਲਿਖੀ ਗਈ ਹੈ।"

"ਕਰੀਬ ੨੦ ਦਿਨਾਂ ਪਿਛੋਂ ਚਕਰਾਂਤੇ ਤੇ ਕੁਰਖੇਤਰ ਤੋਂ ਫਰਿਸਤਾਂ ਦਿਲੀ ਪੁਜੀਆਂ ਜਿਹਨਾਂ ਵਿਚ ਅਗੇ ਕੁਝ ਨਾਮ ਦਰਜ ਸਨ ਤੇ ਕੁਝ ਹੋਰ ਭੀ ਨਾਮ ਦਸੇ ਗਏ ਸਨ ਜੋ ਕਿਤੇ ਅਗੇ ਪਿਛੇ ਇਸ ਤਰ੍ਹਾਂ ਦੀਆਂ ਲੋੜਵੰਦ ਬੈਠੀਆਂ ਸਨ ਉਹਨਾਂ ਦੇ।"

"ਫਿਰ ਪੁਛਣ ਤੇ ਕਦੋਂ ਪਟਿਆਲੇ ਰਵਾਨਗੀ ਲਈ ਤਾਰੀਖ ਮੁਕੱਰਰ ਕਰਦੇ ਹੋ ਤਦ ਅਜ ਕਲ ਕਰ ਕਰਾ ਕੇ ਅਖੀਰ ਉਤਰ ਮਿਲਿਆ ਕਿ ਅਗਲੇ ਹਫਤੇ ਸੈਕਸੈਨਾ ਸਾਹਿਬ ਪੰਜਾਬ ਦੇ ਦੌਰੇ ਤੇ ਜਾਣਗੇ, ਉਹਨਾਂ ਦੀ ਵਾਪਸੀ ਤੇ ਤਾਰੀਖ ਮੁਕੱਰਰ ਹੋਵੇਗੀ।"

"ਦੋ ਹਫਤੇ ਬਾਦ ਫਿਰ ਪੁਛਿਆ (ਅਕਾਲੀ ਜੀ ਨੇ) ਤਦ ਉਤਰ ਮਿਲਿਆ ਕਿ ਹੈਦਰਾਬਾਦ ਦੀ ਲੜਾਈ ਕਰਕੇ ਦੌਰਾ ਮੁਲਤਵੀ ਕੀਤਾ ਗਿਆ ਹੈ।"

"ਲੜਾਈ ਖਤਮ ਹੋਣ ਪਿਛੋਂ ਸ੍ਰੀ ਸੈਕਸਨਾ ਸਾਹਿਬ ਦਾ ਦੌਰਾ ਕਰਕੇ ਪਟਿਆਲੇ, ਸੰਗਰੂਰ, ਵਗੈਰਾ ਹੋ ਕੇ, ਕੈਂਪ ਦਾ ਮੁਲਾਹਜ਼ਾ ਕਰਕੇ ਦਿਲੀ ਪੁੱਜ ਗਏ।"

ਇਹ ਸਭ ਤਮਾਸ਼ਾ ਵੇਖ ਕੇ ਅਕਾਲੀ ਜੀ ਬੜੇ ਹੈਰਾਨ ਸਨ ਅਤੇ ਇਹਨਾਂ ਵਿਧਵਾਵਾਂ ਅਤੇ ਬਚਿਆਂ ਲਈ ਇਸੀ ਦੌਰਾਨ ਵਿਚ ਆਪ ਨੇ ਪਟਿਆਲੇ, ਅੰਮ੍ਰਿਤਸਰ ਜੀ, ਨਿਊ ਦਿਲੀ, ਜਲੰਧਰ, ਸ਼ਿਮਲਾ ਆਦਿ ਥਾਂਵਾਂ ਪਰ ਦੌਰਾ ਕਰਕੇ ਆਪਣਾ ਮਨੋਰਥ (ਇਹਨਾਂ ਨੂੰ ਟਿਕਾਣ ਦਾ) ਪੂਰਾ ਕਰਨ ਦੇ ਯਤਨ ਕੀਤੇ ਪਰ ਇਹ ਯਤਨ ਕਿਧਰੇਂ ਵੀ ਪੂਰੇ ਹੁੰਦੇ ਨਜ਼ਰ ਨਾ ਆਏ।"

ਵਾਪਸ ਆ ਕੇ ਜਦ ਵੇਖਿਆ ਤਦ ਪਤਾ ਲਗਾ ਕਿ ਗੌਰਮੈਂਟ ਦੇ ਕੁਝ ਕਰਮਚਾਰੀਆਂ ਨੇ ਰਿਆਸਤੀ ਵਿਧਵਾਵਾਂ, ਬਚਿਆਂ ਨੂੰ ਬਜਾਏ ਪਟਿਆਲੇ ਦੇ ਚਕਰਾਂਤੇ ਭੇਜਣ ਦੇ ਫੈਸਲੇ ਪਰ ਅਮਲ ਬੜੀ ਫੁਰਤੀ ਅਤੇ ਫਰੇਬ ਨਾਲ ਕਰ ਕਰਾ ਲੀਤਾ ਹੈ।

ਇਸ ਕੈਂਪ ਵਿਚ ਪੁੱਜ ਕੇ ਕਿਤਨੇ ਹੀ ਸਿੱਖ ਬਚੇ ਬਚੀਆਂ ਬਿਮਾਰੀ

ਤੇ ਮੌਤ ਦਾ ਗਰਾਸ ਹੋ ਗਏ ਤੇ ਵਿਧਵਾਵਾਂ, ਬੀਬੀਆਂ ਨਿਹਾਇਤ ਰੰਜ ਤੇ ਦੁਖੀ ਹੋਈਆਂ ਸਨ, ਉਹਨਾਂ ਦੇ ਦੁਖਦੇ ਸਾਮਾਨ ਹੋਰ ਵਧ ਰਹੇ ਸੀ।

ਅਕਾਲੀ ਜੀ ਨੇ ਇਹਨਾਂ ਦੀ ਇਹ ਦਸ਼ਾ ਵੇਖ ਕੇ ਬੜਾ ਦੁਖ ਮਹਿਸੂਸ ਕੀਤਾ ਤੇ ਇਹਨਾਂ ਦੁਖੀ ਵਿਧਵਾਵਾਂ ਅਤੇ ਬਚਿਆਂ ਨੂੰ ਇਸ ਕਲੇਸ਼ ਤੋਂ ਬਚਾਉਣ ਲਈ ਤੇ ਕੈਂਪ ਨੂੰ ਮੁੜ ਪਟਿਆਲੇ ਪਹੁੰਚਾਣ ਲਈ:—

"ਚੀਫ ਖਾਲਸਾ ਦੀਵਾਨ" (ਅੰਮ੍ਰਿਤਸਰ ਜੀ)

"ਸ਼ਰੋਮਣੀ ਅਕਾਲੀ ਦਲ "

"ਸ਼ਰੋਮਣੀ ਗੁ: ਪ੍ਰ: ਕਮੇਟੀ "

"ਪੰਥਕ ਦਰਬਾਰ ਪਟਿਆਲਾ ਤੇ ਹੋਰ ਸਰਕਰਦਾ ਪੰਥਕ ਬਾਡੀਆਂ ਪਾਸੋਂ ਗੌਰਮੈਂਟ ਨੂੰ ਤਾਰਾਂ ਦਵਾਈਆਂ ਕਿ ਕੈਂਪ ਚਕਰਾਂਤੇ ਤੋਂ ਪਟਿਆਲੇ ਲਿਆ ਕੇ ਦੁਖੀ ਵਿਧਵਾਵਾਂ ਅਤੇ ਬਚਿਆਂ ਦਾ ਦੁਖ ਦੂਰ ਕੀਤਾ ਜਾਏ।"

ਇਹਨਾਂ ਵਿਚਾਰੀਆਂ ਦੀ ਕਿਸਮਤ ਖਰਾਬ ਨਾ ਹੁੰਦੀ ਜੇ ਇਹਨਾਂ ਦੇ ਘਰ ਬਰਬਾਦ ਨਾ ਹੁੰਦੇ ਤੇ ਨਾ ਹੀ ਵਿਧਵਾ ਬਣ ਕੇ ਰੁਲਦੀਆਂ ਅਜੇ ਵੀ ਇਹਨਾਂ ਦੀ ਮੁਸੀਬਤ ਖਤਮ ਨਾ ਹੋਈ ਤੇ ਇਸ ਕੋਸ਼ਿਸ਼ ਦਾ ਸਦਕਾ ਕੈਂਪ ਬਜਾਏ ਪਟਿਆਲੇ ਲੈ ਜਾਣ ਦੇ ਆਖਰੀ ਚਾਲ ਚਲ ਗਈ ਅਤੇ ਕੈਂਪ ਜੈਪੁਰ ਪਹੁੰਚਾ ਦਿਤਾ।"

ਅਕਾਲੀ ਜੀ ਪਟਿਆਲੇ ਲਈ ਜ਼ੋਰ ਇਸ ਲਈ ਦਿੰਦੇ ਸਨ ਕਿ ਇਹ ਵਿਧਵਾਵਾਂ, ਬੀਬੀਆਂ ਆਪਣੀ ਬਰਾਦਰੀ ਵਿਚ ਰਹਿ ਕੇ ਆਪਣੀ ਸਭਿਅਤਾ ਨੂੰ ਭੁਲਣਗੀਆਂ ਨਹੀਂ ਪਰ ਇਸ ਦੇ ਉਲਟ ਹਿੰਦੂ ਆਫੀਸਰ ਇਹ ਚਾਹੁੰਦੇ ਸਨ ਕਿ ਇਹਨਾਂ ਦਾ ਮੇਲ ਜੋਲ ਹਿੰਦੂਆਂ ਨਾਲ ਹੋ ਜਾਏ, ਜਿਸ ਕਰਕੇ ਕੁਝ ਦੇਰ ਬਾਦ ਇਹਨਾਂ ਦੀ ਸਭਿਅਤਾ ਤਾਂ ਕਿਧਰੇ ਰਹੀ, ਇਹਨਾਂ ਦਾ ਖੁਰਾ ਖੋਜ ਹੀ ਮਿਟ ਜਾਏਗਾ। ਇਸ ਸਾਰੀ ਕਸ਼ਮਕਸ਼ ਦੀ ਤੈਹ ਵਿਚ ਇਹੋ ਹੀ ਗੱਲ ਸੀ ਕਿ ਜੋ ਇਸ ਕੈਂਪ ਨੂੰ ਕਿਸੀ ਬੰਨੇ ਲਗਣ ਨਹੀਂ ਸੀ ਦਿੰਦੀ। ਯਾ ਇਉਂ ਕਹਿ ਲਉ ਕਿ ਹਾਲੀ ਇਹਨਾਂ ਦੁਖੀਆਂ ਦੇ ਦੁਖਾਂ ਦਾ

ਅੰਤ ਨਹੀਂ ਸੀ ਆਇਆ।

ਆਪ ਨੇ ਇਸ ਕੈਂਪ ਨੂੰ ਪਟਿਆਲੇ ਲਿਆਣ ਲਈ ਸਿਰ ਤੋੜ ਕੋਸ਼ਿਸ਼ ਅਰੰਭੀ ਤੇ ਇਸ ਲਈ ਆਪ ਨੂੰ ਬਾਰ ਬਾਰ ਪਟਿਆਲੇ ਮਹਾਰਾਜਾ ਸਾਹਿਬ ਪਾਸ, ਮੁੜ ਦਿਲੀ, ਕੁਰਖੇਤਰ, ਸ਼ਿਮਲਾ, ਅੰਮ੍ਰਿਤਸਰ ਜੀ, ਚਕਰਾਤਾ, ਜੈਪੁਰ, ਕਲਿਆਣਾ ਥਾਂਵਾਂ ਪਰ ਬਾਰਮਬਾਰ ਜਾਣਾ ਪਿਆ ਤੇ ਇਸ ਤਰ੍ਹਾਂ ਭੁਖ, ਪਿਆਸ, ਨੀਂਦ ਆਰਾਮ ਦੀ ਕੋਈ ਪ੍ਰਵਾਹ ਨਾ ਕਰਦੇ ਹੋਏ ਆਖਰ:—

੨੪ ਅਪਰੈਲ ੧੯੪੯ ਦਾ ਉਹ ਸੁਭਾਗਾ ਦਿਨ ਆਇਆ ਜਿਸ ਦਿਨ ਆਪ ਦੀ ਆਸ ਪੂਰੀ ਹੋਈ, ਰਿਆਸਤੀ ਵਿਧਵਾਵਾਂ ਤੇ ਯਤੀਮਾਂ ਦੇ ਕੈਂਪ ਨੂੰ ਪਟਿਆਲੇ ਲੈ ਆਉਣ ਦਾ ਹੁਕਮ ਹੋਇਆ ਤੇ ਕੈਂਪ (ਪਟਿਆਲਾ) ਯੂਨੀਅਨ ਦੇ ਸ਼ਹਿਰ ਸੰਗਰੂਰ ਲੈ ਆਂਦਾ।"

## ਸੰਗਰੂਰ ਕੈਂਪ

ਇਥੋਂ ਹੁਣ ਸੰਗਰੂਰ ਕੈਂਪ ਦਾ ਆਰੰਭ ਹੁੰਦਾ ਹੈ—ਆਪ ਨੇ ਇਹਨਾਂ ਵਿਧਵਾਵਾਂ ਬਚਿਆਂ ਨੂੰ ਇਥੇ ਟਿਕਾ ਕੇ "ਜੈਸੇ ਮਾਤਾ ਹਰਖੇ ਪੁਤ ਖਾਏ" ਦੇ ਪ੍ਰਮਾਣ ਵਤ ਇਹਨਾਂ ਦੇ ਸੁਖਾਂ ਵਲ ਧਿਆਨ ਲਗਾ ਦਿਤਾ ਤੇ ਇਸ ਸੰਗਰੂਰ ਕੈਂਪ ਨੂੰ ਹਰ ਪਹਿਲੂ ਤੋਂ ਮੁਕੰਮਲ ਕਰਨ ਵਿਚ ਜੁੱਟ ਪਏ। ਨਾਲ ਨਾਲ ਆਪ ਹੋਰਨਾਂ ਕੈਂਪਾਂ ਵਿਚ ਵੀ ਜਾ ਕੇ ਉਥੇ ਉਹਨਾ ਦੁਖੀਆਂ ਦੀ ਸਾਰ ਵੀ ਲੈਂਦੇ ਸਨ ਤੇ ਉਹਨਾਂ ਦੇ ਸੁਖਾਂ ਲਈ ਵੀ ਕੋਸ਼ਿਸ਼ ਕਰਦੇ ਸੀ। ਕੈਂਪਾਂ ਦੀਆਂ ਤਰੁਟੀਆਂ ਨੂੰ ਬੜੇ ਗੌਹ ਨਾਲ ਨੋਟ ਕਰਦੇ ਤੇ ਅਫਸਰਾਂ ਦੇ ਕੰਨਾਂ ਤਕ ਪਹੁੰਚਾ ਕੇ ਉਹਨਾਂ ਪਾਸੋਂ ਲੋੜਵੰਦਾ ਇੰਤਜ਼ਾਮ ਕਰਵਾਉਂਦੇ ਸਨ।

ਸਮੇਂ ਸਮੇਂ ਆਪ ਪੰਥਕ ਬਾਡੀਆਂ ਨੂੰ ਵੀ ਹਲੂਣਦੇ ਸਨ ਅਤੇ ਉਹਨਾਂ ਪਾਸੋਂ ਕੰਮ ਲੈਂਦੇ ਸੀ। ਜਿਥੇ ਉਹ ਖਾਸ ਸੰਗਰੂਰ ਦੇ ਕੈਂਪ ਦੀ ਦੇਖ ਭਾਲ ਕਰਦੇ ਸਨ ਉਥੇ ਕਦੀ ਹੋਰ ਕੈਂਪਾਂ ਜੋਲ (ਕਾਂਗੜਾ) ਨਗਰੋਟਾ (ਜੰਮੂ), ਕਲਿਆਨਾ (ਜੈਪੁਰ), ਚਕਰਾਤਾ, ਚਨਾਰ ਥਲ (ਯੂ-ਪੀ)

ਨੂੰ ਵੀ ਨਹੀਂ ਸਨ ਭੁਲਾਉਂਦੇ ਤੇ ਇਹਨਾਂ ਕੈਂਪਾਂ ਦੇ ਨਿਵਾਸੀਆਂ ਦੀ ਪਰੀ ਪੂਰੀ ਸੇਵਾ ਜੋ ਹੋ ਸਕੇ ਉਹ ਕਰਦੇ ਕਰਾਉਂਦੇ ਸਨ।

ਜੈਸਾ ਕਿ ਚਕਾਰ ਆਸ਼੍ਰਮ ਤਿਆਰ ਕਰਕੇ ਉਸ ਦਾ ਮੈਨੇਜਰ ਬਣ ਕੇ ਰਹਿਣਾ ਪਸੰਦ ਕੀਤਾ ਸੀ। ਇਸੀ ਤਰ੍ਹਾਂ ਆਪਣੇ ਆਪ ਨੂੰ ਹੁਣ ਸੰਗਰੂਰ ਕੈਂਪ ਦਾ ਸੇਵਾਦਾਰ ਬਣ ਕੇ ਰਹਿਣਾ ਪਸੰਦ ਕਰਦੇ ਸੀ ਤੇ ਇਸ ਦੇ ਇੰਤਜ਼ਾਮ ਲਈ ਆਪ ਮਹਾਰਾਜਾ ਸਾਹਿਬ ਪਟਿਆਲਾ, ਮਹਾਰਾਣੀ ਸਾਹਿਬ ਪਟਿਆਲਾ, ਸ਼੍ਰੀ ਰਾਮੇਸ਼ਰੀ ਨਹਿਰੂ ਤੇ ਹੋਰ ਲੋੜੀਂਦੇ ਮੁੜ ਵਸਾਊ ਮਹਿਕਮੇਂ ਦੇ ਮੁਕਾਮੀ ਤੇ ਸੈਂਟਰ ਦੇ ਆਫੀਸਰਾਂ ਤਕ ਪੁੱਜਦੇ ਤੇ ਉਹਨਾਂ ਨੂੰ ਕੈਂਪ ਦੇ ਸੁਧਾਰ ਲਈ ਪ੍ਰੇਰਦੇ ਤੇ ਕੈਂਪ ਦੇ ਇੰਤਜ਼ਾਮ ਸੰਬੰਧੀ ਸਾਮਾਨ ਪੂਰੇ ਕਰਾਉਂਦੇ ਸੀ।

ਕੈਂਪ ਸੰਬੰਧੀ ਆਪ ਨੇ ਜੋ ਕੰਮ ਕਰਵਾਏ ਉਹ ਇਸ ਤਰ੍ਹਾਂ ਹਨ:—
"ਸੰਗਰੂਰ ਡੇਸਟੀਚੂਟ ਕੈਂਪ" ਇਹ ਪੜ੍ਹੋ।

(੧) ਇਹ ਹੋਮ ਕਰੀਬ ੫੦੦ ਵਿਧਵਾਵਾਂ, ਬੱਚੇ ਬੱਚੀਆਂ ਲਈ ਅਪਰੈਲ ੧੯੪੯ ਵਿਚ ਖੁਲਾਇਆ ਗਿਆ ਸੀ।

(੨) ਇਸ ਦਾ ਬਜਟ ਇਸ ਸਾਲ ਲਈ(੪੯ ਲਈ)੧ ਲੱਖ ੭੬ ਹਜ਼ਾਰ ੧੭੬੦੦੦ ਪਾਸ ਹੋਇਆ ਸ ।

(੩) ਇਸ ਕੈਂਪ ਵਾਸਤੇ ਇਕ ਸੁਪਰਵਾਈਜ਼ਰ, ਇਕ ਸੁਪ੍ਰਿੰਟੈਂਡੈਂਟ, ਟੇਲਰਿੰਗ ਸੀਨੀਅਰ ਅਤੇ ਜੂਨੀਅਰ, ਟੈਕਸਟਾਇਲ ਐਕਸਪਰਟ, ਅਕਾਊਂਟੈਂਟ, ਹੈਡ ਕਲਰਕ, ਚਪਰਾਸੀ, ਚੌਕੀਦਾਰ, ਭੰਗੀ, ਮਾਸ਼ਕੀ ਆਦਿ ਰਖੇ ਗਏ ਸਨ ।

(੪) ਪਾਣੀ ਦੀ ਤੰਗੀ ਹੋਣ ਕਰਕੇ ਬਿਜਲੀ ਰਾਹੀਂ ਪਾਣੀ ਖੁੱਲਾ ਮਿਲਣ ਦਾ ਪ੍ਰਬੰਧ ਕਰਵਾਇਆ।

(੫) ਬਰਸਾਤ ਵਿਚ ਛੱਤਾਂ ਬਹੁਤੀਆਂ ਚੋਣ ਕਰਕੇ ਕਿਤਨੇ ੨ ਦਿਨ ਬੀਬੀਆਂ, ਬੱਚੇ ਬੜੀ ਮੁਸੀਬਤ ਦਾ ਸ਼ਿਕਾਰ ਹੁੰਦੇ ਸਨ ਤੇ ਇਸ ਦਾ ਇੰਤਜ਼ਾਮ ਕਰਵਾਇਆ।

(੬) ਰੋਸ਼ਨੀ ਲਈ ਬਿਜਲੀ ਪਾਵਰ ਦਾ ਪ੍ਰਬੰਧ ਕਰਵਾਇਆ ਤਾ ਕਿ ਵਿਦਿਆਰਥੀ ਬੱਚਿਆਂ ਦੀ ਪੜ੍ਹਾਈ ਦਾ ਹਰਜ ਨਾ ਹੋਵੇ।

(੭) ਸ਼ਹਿਰ ਵਲੋਂ ਆ ਕੇ ਬਰਖਾ ਦਾ ਪਾਣੀ ਬਘੀਖਾਨੇ (ਕੈਂਪ) ਦੀ ਡਿਉਡੀ ਅਗੇ ਇਕੱਠਾ ਹੋ ਜਾਂਦਾ ਸੀ ਤੇ ਅੰਦਰ ਵੀ ਕਦੀ ੨ ਦੋ ਦੋ ਫੁਟ ਖੜ੍ਹ ਜਾਂਦਾ ਸੀ। ਇਹ ਵੀ ਹਟਵਾਇਆ।

(੮) ਕਪੜਿਆਂ ਦਾ ਪੂਰਾ ਪ੍ਰਬੰਧ ਨਹੀਂ ਸੀ, ਇਸ ਲਈ ਜੋ ਗਰਾਂਟ ਹੁੰਦੀ ਸੀ ਉਸ ਦਾ ਪੂਰਾ ਪੂਰਾ ਖਰਚ ਕਰਾਕੇ, ਗਰਮ, ਸਰਦ ਕਪੜੇ ਮੌਸਮ ਅਨੁਸਾਰ ਦਿਵਾਉਂਦੇ ਸਨ।

(੯) ਜਿਥੇ ਆਪ ਨੇ ਹੋਰ ਵਸਤਰਾਂ ਦਾ ਖਿਆਲ ਰਖਿਆ ਸੀ, ਉਥੇ ਖਾਸ ਕਰਕੇ ਕੱਛੇ ਦਿਵਾਉਣ ਦਾ ਪ੍ਰਬੰਧ ਵੀ ਕਰਵਾਇਆ ਤਾ ਕਿ ਇਹਨਾਂ ਦੇ ਧਰਮ ਵਿਚ ਕੋਈ ਫਰਕ ਨਾ ਆਏ। ਕੈਂਪ ਸੁਪਰਵਾਈਜ਼ਰ ਸਰਕਾਰ ਵਲੋਂ ਇਤਰਾਜ਼ ਕਰਦੇ ਸਨ ਕਿ ਸਿਰਫ ਪੱਗ, ਚੁੰਨੀ, ਕੁੜਤਾ, ਕਮੀਜ਼, ਪਜਾਮਾ ਹੀ ਸਭ ਨੂੰ ਮਿਲਣ ਦਾ ਹੁਕਮ ਹੈ ਪਰੰਤੂ ਅਕਾਲੀ ਜੀ ਨੇ ਕੈਂਪ ਨਿਵਾਸੀਆਂ ਨੂੰ ਜ਼ਿੰਦਗੀ ਦੀਆਂ ਹੋਰ ਲੋੜਵੰਦੀਆਂ ਚੀਜ਼ਾਂ, ਕਪੜੇ, ਬਿਸਤਰੇ ਤੇ ਜੁੱਤੇ ਵੀ ਦਿਤੇ ਜਾਣ ਪਰ ਜ਼ੋਰ ਦਿਤਾ।

ਆਪ ਇਕ ਚਿੱਠੀ ਵਿਚ ਕੈਂਪ ਕਮਾਂਡਰ ਨੂੰ ਇਉਂ ਲਿਖਦੇ ਹਨ:-

"ਜੇ ਆਪ ਆ ਕੇ ਇਹਨਾਂ ਦੇ ਕਪੜੇ ਵੇਖੋ ਕਿਸ ਤਰ੍ਹਾਂ ਦੀਆਂ ਫਟੀਆਂ ਪੁਰਾਣੀਆਂ ਚੁੰਨੀਆਂ, ਚਾਦਰਾਂ, ਕੁੜਤੇ ਤੇ ਕਮੀਜ਼ਾਂ ਵਿਚ ਦਿਨ ਕੱਟੀ ਕਰਦੇ ਹਨ ਤਦ ਆਪ ਆਸਚਰਜ ਰਹਿ ਜਾਓਂ। ਇਸ ਲਈ ਇਥੇ ਦੇ ਉਚੇ ਪ੍ਰਬੰਧਕ ਜ਼ਿਮੇਂਵਾਰਾਂ ਨੂੰ ਲਿਖੋ ਕਿ ਉਹ ਤੁਰਤ ਜੁੱਤੇ ਪਾਉਣ ਵਾਲੇ ਕਪੜੇ, ਤੇ ਦੋ ਦੋ ਕਛਹਿਰੇ, ਭੁਝੰਗੀਆਂ ਨੂੰ ਦਸਤਾਰੇ, ਪਜਾਮੇਂ ਤੇ ਬੀਬੀਆਂ ਨੂੰ ਕਛਹਿਰੇ, ਚਾਦਰਾਂ, ਕਮੀਜ਼ਾਂ, ਸਲਵਾਰਾਂ ਦੇ ਕੇ ਇਹਨਾਂ ਦੇ ਦੁਖਾਂ ਦੀ ਨਵਿਰਤੀ ਕਰਨ।"

ਇਸ ਤਰ੍ਹਾਂ ਦੇ ਵਾਹਵੇਲੇ ਕਰਕੇ ਆਪ ਹਰ ਤਰ੍ਹਾਂ ਦੀ ਖਬਰ ਇਹਨਾਂ ਦੇ ਸੁਖਾਂ ਲਈ ਪਹੁੰਚਾਉਂਦੇ ਰਹੇ।

ਆਪ ਨੇ ਇਕ ਹੋਰ ਚਿੱਠੀ ਦਵਾਰਾ ਅਫਸਰਾਂ ਨੂੰ ਜੋ ਲਿਖਿਆ ਉਸ ਤੋਂ ਪਤਾ ਲਗਦਾ ਹੈ ਕਿ ਆਪ ਜੀ ਦੇ ਦਿਲ ਵਿਚ, ਇਹਨਾਂ ਦੁਖੀਆਂ ਲਈ ਕਿਤਨੀ ਤੜਫਨ ਸੀ। ਆਪ ਜੀ ਲਿਖਦੇ ਹਨ:—

"ਭਾਵੇਂ ਗਰਮੀਆਂ ਵਿਚ ਰਜਾਈ, ਤਲਾਈ, ਗਰਮ ਕਪੜਿਆਂ ਦੀ ਲੋੜ ਨਹੀਂ ਪਰ ਕੱਤਕ, ਮੱਘਰ, ਕਰੀਬ ਸਰਦੀ ਵਾਲੇ ਦੋ ਮਹੀਨੇ ਗੁਜ਼ਰ ਗਏ ਹਨ, ਸਰਦੀ ਦਾ ਤੀਜਾ ਮਹੀਨਾ ਪੋਹ ਦੀ ਅਜ ੭ ਤਾਰੀਖ ਹੋ ਗਈ ਹੈ ਇਸ ਵਕਤ ਸਿਰਫ ਕਿਸੀ ਕਿਸੀ ਨੂੰ ਇਕ ਇਕ ਕੰਬਲ ਡੇਰੇ ਪ੍ਰਤੀ ਮਿਲਿਆ ਹੈ, ਕਿਤਨਿਆਂ ਡੇਰਿਆਂ ਵਿਚ ਤਾਂ ਇਕ ਵੀ ਨਹੀਂ ਮਿਲਿਆ, ਪਰੰਤੂ ਲੋੜ ਹੈ ਹਰ ਇਕ ਸਰੀਰ ਨੂੰ ਇਕ ਇਕ ਕੰਬਲ ਦਿਤਾ ਜਾਏ ਅਤੇ ਰਜਾਈ, ਤਲਾਈ ਤੇ ਬਿਸਤਰੇ ਸੰਬੰਧੀ ਚਾਦਰਾਂ ਵਗੈਰਾ ਦੀ ਲੋੜ ਛੇਤੀ ਪੂਰੀ ਕੀਤੀ ਜਾਏ। ਕਰਤਾਰ ਨਾ ਕਰੇ ਕਿਸੀ ਨੂੰ ਸਰਦੀ ਵਿਚ ਨਮੂਨੀਏ ਅਰ ਰੇਸ਼ਾ ਜ਼ੁਕਾਮ, ਖੰਘ, ਬੁਖਾਰ ਦੀ ਤਕਲੀਫ ਹੋ ਜਾਏ ਤਾਂ ਫਿਰ ਵਧੀਕ ਔਖ ਤੇ ਬਦਨਾਮੀ ਹੋਵੇਗੀ।"

"ਕੇਸੀ ਇਸ਼ਨਾਨ ਲਈ ਤਾਂ ਸ਼ੁਰੂ ਤੋਂ ਹੀ ਤੇਲ, ਸਾਬਣ ਵਗੈਰਾ ਮਿਲ ਹੀ ਨਹੀਂ ਰਿਹਾ, ਪਰ ੩੦ ਕੱਤਕ ਤੋਂ ਅਜ ਤਕ ਕਪੜੇ ਧੋਣ ਵਾਲਾ ਸਾਬਣ ਵੀ ਤਕਸੀਮ ਨਹੀਂ ਹੋਇਆ ਜੋ ਹਰ ਮਹੀਨੇ ਦੀ ਪਹਿਲੀ ਤਾਰੀਖ ਤੱਕ ਤਕਸੀਮ ਹੋ ਜਾਣਾ ਚਾਹੀਦਾ ਹੈ ਤਾ ਕਿ ਲੋੜ ਵੇਲੇ ਮੈਲੇ ਕਪੜੇ ਸਿੰਘਣੀਆਂ ਤੇ ਬੱਚਿਆਂ ਦੇ ਧੋਤੇ ਜਾਇਆ ਕਰਨ ਪਰੰਤੂ ਕੇਸਾਂ ਲਈ ਭੀ ਸਨਲਾਈਟ ਸਾਬਣ ਯਾ ਹੋਰ ਕੋਈ ਸਾਫ ਸਾਬਣ ਤੇ ਕੁਝ ਸਾਫ ਕੀਤਾ ਹੋਇਆ ਤੇਲ ਮਿਲਣਾ ਚਾਹੀਦਾ ਹੈ, ਜਿਸ ਤੋਂ ਕੇਸਾਂ ਨੂੰ ਤੇ ਦਿਮਾਗ਼ ਨੂੰ ਤਰਾਵਟ ਤੇ ਠੰਢਕ ਪੁੱਜਦੀ ਰਹੇ।"

"ਭਾਵੇਂ ਪਹਿਲੇ ਭੀ ਗਰਮੀਆਂ ਵਿਚ ਐਸਾ ਹੁੰਦਾ ਰਿਹਾ ਹੈ ਕਦੀ ਕਦੀ ਪਰ ੬ ਮੱਘਰ ਤੋਂ ਅਜ ਤਕ ਚੀਨੀ, ਚਾਹ ਵਾਸਤੇ ਬਿਲਕੁਲ ਨਹੀਂ

ਤਕਸੀਮ ਹੋਈ, ਜਿਸ ਦਾ ਹੋਣਾ ਅਤੀ ਜ਼ਰੂਰੀ ਹੈ ਕਿਉਂਕਿ ਜਿਹਨਾਂ ਦੀ ਚਾਹ ਪੀਣ ਦੀ ਆਦਤ ਹੈ ਉਹਨਾਂ ਦੀ ਸੇਹਤ ਠੀਕ ਨਹੀਂ ਰਹਿ ਸਕਦੀ- ਜੇ ਉਹ ਕਿਸੀ ਤਰ੍ਹਾਂ ਇਹ ਵਕਤ ਬਿਨਾ ਸਟੋਰ ਤੋਂ ਮਿਠਾ ਲਏ ਗੁਜ਼ਾਰ ਚੁਕੀਆਂ ਹਨ ਤਾਂ ਹੁਣ ਉਹਨਾਂ ਦੀ ਮੰਗ ਹੈ ਕਿ ਜਿਤਨੀ ਅਸਾਡੇ ਰਾਸ਼ਨ ਦੇ ਹਿਸਾਬ ਸਾਡੇ ਲਈ ਚੀਨੀ ਖਰਚ ਹੋਣੀ ਚਾਹੀਦੀ ਹੈ ਉਹ ਭੀ ਅਸਾਨੂੰ ਦਿਤੀ ਜਾਏ ਤੇ ਅਗਾਂਹ ਨੂੰ ਰੋਜ਼ਾਨਾ ਮੁਕੱਰਰ ਚੀਨੀ ਮਿਲਣ ਦਾ ਪੱਕਾ ਪ੍ਰਬੰਧ ਕੀਤਾ ਜਾਏ।"

"੨੦ ਮੱਘਰ ਤੋਂ ਰਾਸ਼ਨ ਵਿਚ ਘਿਉ ਬਿਲਕੁਲ ਨਹੀਂ ਦਿਤਾ ਗਿਆ ਤੇ ਨਾ ਅਗੇ ਨੂੰ ਦੇਣ ਦਾ ਭਰੋਸਾ ਦਿਤਾ ਜਾ ਰਿਹਾ ਹੈ। ਬਿਨਾ ਤੜਕੇ ਸਬਜ਼ੀ ਭਾਜੀ ਯਾ ਰੋਟੀ ਬੱਚਿਆਂ ਯਾ ਇਨਸਾਨਾਂ ਲਈ ਕਹਾਂ ਤਕ ਵਾਜਬ ਹੈ ? ਇਹ ਆਪ ਖੁਦ ਹੀ ਸਮਝ ਸਕਦੇ ਹੋ। ਇਸ ਲਈ ਜਿਥੇ ਅਗੇ ਨੂੰ ਰਾਸ਼ਨ ਦੇ ਨਾਲ ਘਿਉ ਮਿਲਣ ਦਾ ਪ੍ਰਬੰਧ ਕੀਤਾ ਜਾਵੇ ਉਥੇ ਜੋ ਗੁਜ਼ਰੇ ਦਿਨਾਂ ਦਾ ਬਕਾਇਆ ਘਿਉ ਬਣਦਾ ਹੈ ਉਹ ਭੀ ਦਿਲਾਇਆ ਜਾਵੇ।"

"ਦਸਤਕਾਰੀ ਘਰ ਵਿਚ ਸਿਰਫ ੧੪ ਮਸ਼ੀਨਾਂ ਕੰਮ ਸਿਖਣ ਵਾਲੀਆਂ ਹੈਨ-ਪਰੰਤੂ ਇਹਨਾਂ ੧੪ ਵਿਚੋਂ ੨ ਮਸ਼ੀਨਾਂ ਨਵੀਆਂ ਕੰਮ ਕਰਦੀਆਂ ਹਨ ਪਰ ਬਾਕੀ ੧੨ ਪੁਰਾਣੀਆਂ ਰੋਜ਼ ਰੋਜ਼ ਮੁਰੰਮਤ ਦੀਆਂ ਹੀ ਮੁਹਤਾਜ ਰਹਿੰਦੀਆਂ ਹਨ। ਇਸ ਲਈ ਕਾਫੀ ਮਸ਼ੀਨਾਂ ਕੰਮ ਤੇ ਸਿਖਲਾਈ ਚਾਲੂ ਰਖਣ ਵਾਸਤੇ, ਨਵੀਆਂ ਮਸ਼ੀਨਾਂ ਦੀ ਪ੍ਰਵਾਣਗੀ ਦਿਤੀ ਜਾਏ ਤਾ ਕਿ ਬਹੁਤ ਸਰੀਰ ਕੰਮ ਸਿਖ ਕੇ ਬਹੁਤਾ ਕੰਮ ਕਰ ਸਕਣ।"

"ਐਸਾ ਭੀ ਹੁੰਦਾ ਹੈ ਕਿ ਠੇਕੇਦਾਰ ਕਦੀ ਕਦੀ ਦੁਧ ਕਦੀ ਆਟਾ ਖਰਾਬ ਦਿੰਦੇ ਹਨ ਕਦੀ ਸਬਜ਼ੀ ਬੜੀ ਗਲੀ ਸੜੀ ਹੋਈ ਹੁੰਦੀ ਹੈ, ਕਦੀ ਲੱਕੜ ਹਫਤਾ ੨ ਨਹੀਂ ਪਹੁੰਚਾਂਦੇ। ਠੇਕੇਦਾਰਾਂ ਨੂੰ ਮੁਕਾਮੀ ਅਫਸਰਾਂ ਤੋਂ ਪੁੱਛ ਗਿੱਛ ਹੋਣ ਪਰ ਉਹ ਬੜੇ ਭੈੜੇ ਤਰੀਕੇ ਨਾਲ ਅਗੋਂ ਜਵਾਬ ਦਿੰਦੇ ਹਨ ਤੇ ਬੜੇ ਰੋਹ ਨਾਲ ਕਹਿੰਦੇ ਹਨ। "ਸਾਡੇ ਤਾਂ ਬਿਲ ੩, ੩ ਮਹੀਨੇ ਤਰਦੇ ਨਹੀਂ ਅਸੀਂ ਕਿਥੋਂ ਲਿਆਈਏ ? ਨਾਲੋ ਨਾਲ ਹਫਤੇ ੨ ਬਿਲ ਤਰੇ

ਤਾਂ ਅਸੀਂ ਕੰਮ ਕਰਾਂਗੇ, ਨਹੀਂ ਤਾਂ ਹੋਰ ਠੇਕੇਦਾਰ ਲਭ ਲਓ, ਵਗੈਰਾ।"

"ਇਸ ਤਰ੍ਹਾਂ ਦੇ ਬੜੇ ਗੁਸਤਾਖੀ ਭਰੇ ਲਫਜ਼ ਬੋਲਦੇ ਹਨ। ਇਸ ਲਈ ਯਾ ਤਾਂ ਬਿਲ ਛੇਤੀ ਪਾਸ ਹੋਣ ਦਾ ਪ੍ਰਬੰਧ ਕਰਾਇਆ ਜਾਏ ਯਾ ਐਸੇ ਯੋਗ ਆਦਮੀਆਂ ਨੂੰ ਠੇਕਾ ਦਿਤਾ ਜਾਏ ਜੋ ਚਾਰ ਛੇ ਮਹੀਨੇ ਧੀਰਜ ਨਾਲ ਕੰਮ ਚਲਾ ਸਕਣ।"

"ਆਸ ਹੈ ਆਪ ਪੂਰੇ ਤੌਰ ਪਰ ਇਸ ਕੈਂਪ ਸੰਬੰਧੀ ਲੋੜਾਂ ਪੂਰੀਆਂ ਕਰਨ ਵਲ ਤਵੱਜੋ ਐਸੇ ਤਰੀਕੇ ਨਾਲ ਦਿਓਗੇ ਤਾ ਕਿ ਫਿਰ ਕੋਈ ਸ਼ਿਕਾਇਤ ਨਾ ਹੋ ਸਕੇ।"

ਲੇਖਕ:—(ਦਸਖਤ) ਅਕਾਲੀ ਕੌਰ ਸਿੰਘ ਨਿਹੰਗ
ਇੰਚਾਰਜ ਰਿਆਸਤੀ ਸਿਖ ਸ਼ਹੀਦ ਪੀੜਤ ਪ੍ਰਵਾਰ,
ਕੈਂਪ ਬੱਘੀਖਾਨਾ ਸੰਗਰੂਰ

ਆਪਣੇ ਆਪ ਨੂੰ ਇਹਨਾਂ ਦੁਖੀਆਂ ਦਾ ਸੇਵਕ ਹੀ ਸਮਝਦੇ ਸੀ ਜੈਸਾ ਕਿ ਆਪ ਦੀ ਇਸ ਚਿੱਠੀ ਤੋਂ ਜੋ ਕਿ ਆਪ ਨੇ ਕਿਸੀ ਸੇਵਾ ਸੰਬੰਧ ਵਿਚ ਰੀਹੈਬਲੀਟੇਸ਼ਨ ਮਨਿਸਟਰ ਨੂੰ ਲਿਖੀ:—

ਯਥਾ

ਜਨਾਬਿ ਮਨ,

"ਚੂੰਕਿ ਮੈਂ ਇਨ ਲੋਗੋਂ (ਕੈਂਪ ਨਿਵਾਸੀ) ਕਾ ਜੀਵਨ ਸੇਵਕ ਹੂੰ, ਇਸ ਲੀਏ ਜਿਹ ਸੇਵਾ ਮੇਰੇ ਜ਼ਿਮੇਂ ਲਗਾਈ ਗਈ ਹੈ-ਮੈਂਨੇ ਮਹਾਰਾਜਾ ਬਹਾਦਰ ਪਟਿਆਲਾ ਸੇ ਮਿਲਕਰ ਦਰਖਾਸਤ ਦੀ ਔਰ ਆਪ ਨੇ ੨੫੦ ਸਰੀਰੋਂ ਕੀ ਪ੍ਰਵਰਸ਼ ਪ੍ਰਵਾਨਗੀ ਵਾ ਰਿਹਾਇਸ਼ ਕੇ ਲੀਏ ਮਨਜ਼ੂਰੀ ਦੇ ਦੀ ਥੀ ਪਰ ਇਹ ਕੰਮ ਅਗੇ ਨਹੀਂ ਚਲ ਰਿਹਾ.........

## ਆਪ ਦੀ ਅੰਤਮ ਮੰਗ ਕੀ ਸੀ?

"ਮੈਂ ਸਮਝਦਾ ਹਾਂ ਮੈਨੂੰ ਜੋ ਕੁਝ ਸਮਾਂ ਪ੍ਰਮਾਤਮਾ ਨੇ ਬਖਸ਼ਿਆ ਹੈ-ਹੋ ਸਕੇ ਤਾਂ ਮੈਂ ਬਾਕੀ ਦੀ ਜ਼ਿੰਦਗੀ ਰਿਆਸਤੀ ਬੱਚੇ ਬੱਚੀਆਂ ਦੇ

ਤਾਲੀਮ ਘਾਟੇ ਨੂੰ ਪੂਰਾ ਕਰਨ ਵਿਚ ਖਰਚ ਕਰਾਂ ਜਿਸ ਵਾਸਤੇ ਮੈਂ ਅਜ ਚਾਰ ਸਾਲ ਤੋਂ ਦਰਬਾਰ ਹਾਂ।"

"ਸੰਗਰੂਰ (ਪੈਪਸੂ) ਵਿਚ ਜਿਥੇ ਕੁਝ ਨਾ ਕੁਝ ਯਤੀਮਾਂ ਤੇ ਵਿਧਵਾਵਾਂ ਦੀ ਸੇਵਾ ਕਰ ਰਿਹਾ ਹਾਂ ਉਥੇ ਕਸ਼ਮੀਰ ਗੌਰਮੈਂਟ ਨੂੰ ਅਤੇ ਪ੍ਰਾਈਮ ਮਨਿਸਟਰ ਪਾਸ ਭੀ ਬੇਨਤੀ ਕਰ ਚੁਕਾ ਹਾਂ ਕਿ ਉਹ ਜੇ ਕੋਈ ਸੱਜਰੀ ਇਮਾਰਤ ਯਾ ਜ਼ਮੀਨ ਵਗੈਰਾ ਜੰਮੂ ਸ਼ਹਿਰ ਵਿਚ ਯਾ ਨਜ਼ਦੀਕ ਇਨਾਯਤ ਕਰੇਂ-ਯਤੀਮ ਖਾਨਾ ਯਾ ਬੋਰਡਿੰਗ ਉਥੇ ਜਾਰੀ ਕਰਕੇ ਲੋੜਵੰਦਾਂ ਦੀ ਰੋਟੀ ਕਪੜੇ ਦੀ ਪੜ੍ਹਾਈ ਯਾ ਦਸਤਕਾਰੀ ਵਾਸਤੇ ਮੇਰੀ ਮੱਦਦ ਕਰਨ ਤਦ ਮੈਂ ਉਮੀਦ ਕਰਦਾ ਹਾਂ ਕਿ ਬਹੁਤ ਥੋੜੇ ਸਮੇਂ ਵਿਚ ਹਜ਼ਾਰਾਂ ਸਿਖ ਤੇ ਹਿੰਦੂ ਆਪਣੇ ਪੈਰਾਂ ਪਰ ਬਹੁਤ ਛੇਤੀ ਖੜੇ ਹੋਣ ਯੋਗ ਬਨਾਉਣ ਦਾ ਯਤਨ ਕਰਨ ਲਈ ਮੌਜੂਦਾ ਜ਼ਿੰਦਗੀ ਵਕਫ ਕਰਨ ਨੂੰ ਤਿਆਰ ਹਾਂ, ਬਸ਼ਰਤਿ ਕਿ ਸਟੇਟ ਜੰਮੂ ਕਸ਼ਮੀਰ ਗੌਰਮੈਂਟ ਪਾਸੋਂ ਲੋੜ ਅਨੁਸਾਰ ਯੋਗ ਮੱਦਦ ਦਲਾਈ ਜਾਏ ਤਦ।"

"ਮੈਂ ਚਾਹੁੰਦਾ ਹਾਂ ਇਸ ੧੯੪੭ ਵਿਚ ਨੁਕਸਾਨ ਕੀਤੀ ਚਕਾਰ "ਸ੍ਰੀ ਗੁਰੂ ਨਾਨਕ ਆਸ਼੍ਰਮ ਦੀ ਇਮਾਰਤ, ਲਾਇਬਰੇਰੀ (ਪੁਸਤਕਘਰ) ਤੇ ਹੋਰ ਸਾਮਾਨ ਦਾ ਜਿਥੇ ਹਰਜਾ ਦਿਤਾ ਜਾਏ ਉਥੇ ਨਵੀਂ ਇਮਾਰਤ ਤਹਿਸੀਲ ਜੰਮੂ ਵਿਚ ਤਿਆਰ ਕਰਕੇ ਇਹਨਾਂ ਮੁੜ ਵਸਣ ਵਾਲੇ ਜ਼ਿਲਾ ਮਜ਼ਫਰਾਬਾਦ ਅਤੇ ਪੁਣਛ ਵਗੈਰਾ ਦੇ ਲੋਕਾਂ ਨੂੰ ਉਹ "ਸ੍ਰੀ ਗੁਰੂ ਨਾਨਕ ਆਸ਼੍ਰਮ" ਦੀ ਰਾਹੀਂ ਤਾਲੀਮ ਦੇਣ ਦਾ ਯਤਨ ਕੀਤਾ ਜਾਏ।"

"ਇਸ ਆਸ਼੍ਰਮ ਦੀ ਇਮਾਰਤ ਦਾ ਅੰਦਾਜ਼ਾ ਢੋਢਾਈ ਲੱਖ ਤੋਂ ਵਧੀਕ ਦੇ ਕਰੀਬ ਹੈ। ਜੋ ਰਕਮ ਗੌਰਮੈਂਟ ਕਸ਼ਮੀਰ ਵਲੋਂ ਮਿਲਣ ਤੇ ਸਭ ਕੁਝ ਤਿਆਰ ਹੋ ਸਕਦਾ ਹੈ। ਉਜੜੇ ਲੋਕਾਂ ਦੀ ਸੰਤਾਨ ਤਾਲੀਮ ਹਾਸਲ ਕਰ ਸਕਣ ਲਈ ਇਸ ਇਮਾਰਤ ਵਾਸਤੇ ਜਗਾਹ ਜ਼ਮੀਨ ਤੇ ਸੀਮੈਂਟ ਵਾ ਚਾਦਰਾਂ ਨਾਲੀਦਾਰ ਤੇ ਬੀਮ ਵਗੈਰਾ ਲੱਕੜ ਤੇ ਹੋਰ ਸਾਮਾਨ ਅਤੇ ਮੇਹਨਤਾਨਾ ਤਿਆਰੀ ਇਮਾਰਤ ਦਿਤਾ ਜਾਏ ਤਦ ਬੜੀ

ਆਸਾਨੀ ਨਾਲ ਸਾਰੇ ਕੰਮ ਸਿਰੇ ਚੜ੍ਹ ਸਕਦੇ ਹਨ। ਇਸ ਇਮਾਰਤ ਨਾਲ ਇਕ ਐਸਾ ਪਲਾਟ ਜ਼ਮੀਨ ਦਾ ਭੀ ਮਿਲਣਾ ਚਾਹੀਏ ਜੋ ਦਸਤ-ਕਾਰੀ ਯਾ ਜ਼ਿਮੀਂਦਾਰੀ ਦੇ ਕੰਮ ਸਿਖਣ ਤੇ ਖੇਡਣ ਲਈ ਬੱਚਿਆਂ ਦੇ ਗਰਾਊਂਡ ਦਾ ਕੰਮ ਭੀ ਦੇਵੇ।"

ਦਸਖਤ ਲੇਖਕ—

ਅਕਾਲੀ ਕੌਰ ਸਿੰਘ ਨਿਹੰਗ

ਮੈਨੇਜਰ ਸ੍ਰੀ ਗੁਰੂ ਨਾਨਕ ਆਸ਼੍ਰਮ (ਚਕਾਰ)

ਆਪ ਨੇ ਚਕਾਰ ਤੋਂ ਆ ਕੇ ਮੁੜ ਜੋ ਦਰਖਾਸਤ ਜੰਮੂ ਕਸ਼ਮੀਰ ਗੌਰਮੈਂਟ ਦੇ ਪ੍ਰਾਈਮ ਮਨਿਸਟਰ ਨੂੰ ਦਿਤੀ ਸ਼ੀ ਸਿਰਫ ਇਸ ਪਰ ਹੀ ਆਪ ਨੇ ਬਤੌਰ ਮੈਨੇਜਰ ਸੀ: ਗੁ: ਨਾ: ਆਸ਼੍ਰਮ ਚਕਾਰ ਲਿਖਿਆ ਸੀ। ਮੁੜ ਵਸਾਊ ਮਹਿਕਮੇ ਦੇ ਕਾਗਜਾਂ ਨੂੰ ਫੋਲਣ ਨਾਲ (ਜੋ ਲਗ ਪਗ ਤਿੰਨ ਟਰੰਕ ਹੈਸਨ, ਵਖੋ ਵਖਰੇ ਭਾਗਾਂ ਵਿਚ ਵੰਡੇ ਹੋਏ ਯਤੀਮਾਂ ਦੀਆਂ ਇਹ ਲਿਸਟਾਂ ਮਿਲਦੀਆਂ ਹਨ:—

(ੳ) ੧੯੪੭ ਦੇ ਘਲੂਘਾਰੇ ਵਿਚੋਂ ਬਚੇ ਹੋਏ ਲਾਵਾਰਸ ਬੱਚਿਆਂ ਦੀਆਂ ਲਿਸਟਾਂ।

(ਅ) ਅਗਵਾ ਕੀਤੀਆਂ ਬੀਬੀਆਂ ਦੀਆਂ ਲਿਸਟਾਂ ਅਤੇ ਬੱਚਿਆਂ ਦੀਆਂ ਲਿਸਟਾਂ ਤੇ ਨਾਮ।

(ੲ) ਆਪ ਦੀਆਂ ਸਾਰੀਆਂ ਚਿੱਠੀਆਂ ਤਾਰਾਂ ਦੀ ਨਕਲ ਆਦਿ ਜੋ ਆਪ ਨੇ ਅਗਵਾ ਕੀਤੀਆਂ ਬੀਬੀਆਂ, ਬੱਕਿਆਂ ਨੂੰ ਬਰਾਮਦ ਕਰਨ ਵਾਸਤੇ ਸਮੇਂ ਸਮੇਂ ਪਾਕਿਸਤਾਨ ਹਾਈ ਕਮਿਸ਼ਨਰ ਦੇ ਦਫਤਰ ਵਿਚ ਲਾਹੌਰ ਦਿਤੀਆਂ।

(ਸ) ਪਤਿਤਾਂ ਦੀਆਂ ਲਿਸਟਾਂ।

(ਹ) ਬੱਚੇ ਜਿਹਨਾਂ ਦੇ ਮਾਤਾ ਪਿਤਾ ਹਨ ਪਰੰਤੂ ਉਹ ਗਰੀਬ ਲਾਚਾਰ ਹੋਣ ਕਰਕੇ ਉਹਨਾਂ ਨੂੰ ਤਾਲੀਮ ਨਹੀਂ ਦੇ ਸਕਦੇ।

(ਕ) ਬੱਚੇ ਜਿਨ੍ਹਾਂ ਦੀ ਮਾਤਾ ਤਾਂ ਹੈ ਪਰ ਪਿਤਾ ਨਹੀਂ ।

(ਖ) ਕੁਰਖੇਤਰ ਕੈਂਪ ਵਿਚ ਪੁੱਜਿਆਂ ਦੀ ਲਿਸਟ ਅਤੇ ਹੋਰ ਕੈਂਪਾਂ ਵਿਚ ਰਹਿ ਰਹੇ ਦੁਖੀਆਂ ਦੀਆਂ ਲਿਸਟਾਂ ਵਖੋ ਵਖਰੀਆਂ, ਨਗਰੋਟਾ (ਜੰਮੂ), ਚਕਰਾਤਾ (ਯੂ-ਪੀ), ਯੋਲ (ਕਾਂਗੜਾ), ਜੈਪੁਰ, ਚਨਾਰਥਲ, ਸੰਗਰੂਰ, ਆਸ਼ਰਮ, ਰਾਮ ਬਾਗ ਸ੍ਰੀਨਗਰ ਆਦਿ ਦੀਆਂ ਲਿਸਟਾਂ ।

(ਗ) ਲਿਸਟ ਮੁਤਾਬਕ ਉਮਰ ਹਰ ਇਲਾਕਾਵਾਰ ਜੋ ਕੈਂਪਾਂ ਵਿਚ ਹਨ ।

(ਘ) ਹਿੰਦੂ ਤੇ ਸਿਖ ਵਿਦਵਾਵਾਂ ਕੈਂਪ ਰਾਮਬਾਗ ਸ੍ਰੀਨਗਰ ਦੀਆਂ ਲਿਸਟਾਂ ।

(ਙ) ਯੋਲ ਕੈਪ ਦੇ ਪਤਿਤ ਬੱਚਿਆ ਦੀ ਲਿਸਟ ਅਤੇ ਹੋਰ ਕੈਂਪਾਂ ਵਿਚ ਰਹਿ ਰਹੇ ਪਤਿਤਾਂ ਦੀਆਂ ਲਿਸਟਾਂ ।

(ਚ) ਕੁਲ ਕਸ਼ਮੀਰ ਦੇ ਉਜੜੇ ਪੁਜੜੇ ਸਿੰਘਾਂ ਦੀਆਂ ਲਿਸਟਾਂ, ਇਲਾਕੇਵਾਰ ।

(ਛ) ਲਿਸਟ ਮੀਰਪੁਰ ਇਲਾਕੇ ਦੀਆਂ ਬੀਬੀਆਂ, ਬੱਚੇ ਜੋ ਕੁਰਖੇਤਰ ਕੈਂਪ ਵਿਚ ਆਏ ਸਨ, ਆਦਿ ।

## ਮਾਲਵੇ ਦਾ ਪ੍ਰਚਾਰ ਦੌਰਾ

ਅੰਤਮ ਸਮੇਂ ਤੋਂ ਪਹਿਲਾਂ ਆਪ ਦਾ ਮਾਨਸਾ ਮੰਡੀ, ਬਠਿੰਡਾ ਤਹਿਸੀਲ ਵਿਚ ਅੰਮ੍ਰਿਤ ਪ੍ਰਚਾਰ ਕਰਨਾ 'ਮਨਮਤ ਪ੍ਰਹਾਰਕ ਅੰਮ੍ਰਿਤ ਗੁਰਮਤ ਪ੍ਰਚਾਰਕ' ਜਥੇ ਦੀ ਨੀਂਹ ਰਖੀ ਸੀ ।

ਬਿਸਾਖੀ ੨੦੦੯, ਸਿੱਖ ਐਜੂਕੇਸ਼ਨਲ ਕਾਨਫਰੰਸ ਚੀਫ ਖਾਲਸਾ ਦੀਵਾਨ ਦਿਲੀ ਦੇ ਸਮਾਗਮ ਸਮੇਂ ਨਿਊ ਦਿਲੀ ਵਿਚ ਪੰਥ ਦਰਦੀਆਂ ਅਤੇ ਭਾਈ ਸਾਹਿਬ ਭਾਈ ਵੀਰ ਸਿੰਘ ਜੈਸੇ ਮਹਾਂ ਵਿਦਵਾਨਾਂ ਗੁਣੀਆਂ



ਅਕਾਲੀ ਜੀ ਦੀ ਬਿਰਧ ਅਵਸਥਾ ਦੀ ਤਸਵੀਰ
ਜੋ ਵਧੇਰੇ ਪ੍ਰਚਲਤ ਹੈ ।

ਗਿਆਨੀਆਂ ਨੇ ਪੰਥ ਦੀ ਵਰਤਮਾਨ ਧਾਰਮਕ ਦਸ਼ਾ ਪਰ ਵਿਚਾਰ ਕੀਤਾ ਕਿ:-ਪੰਥ ਵਿਚ ਇਸ ਵੇਲੇ ਸਿੱਖੀ ਨੂੰ ਢਾਹ ਲਗ ਰਹੀ ਹੈ ਤੇ ਨਾਮੀਂ ਨਾਮੀਂ ਸਿੱਖ, ਰਈਸ ਸਰਦਾਰ, ਰਾਜੇ, ਮਹਾਰਾਜੇ, ਸੇਠ, ਸ਼ਾਹੂਕਾਰ ਅਤੇ ਜ਼ਿਮੀਂਦਾਰ, ਸਰਦਾਰ ਆਪ ਸਿੱਖੀ ਤੋਂ ਪਤਿਤ ਹੁੰਦੇ ਜਾਂਦੇ ਹਨ ਅਤੇ ਆਮ ਸਿੰਘ ਆਪਣੀ ਸੰਤਾਨ ਨੂੰ ਕੇਸਹੀਨ ਪਤਿਤ ਬਣਾਈ ਜਾਂਦੇ ਹਨ ਤੇ ਇਹਨਾਂ ਵਲ ਵੇਖ ੨ ਕੇ ਦਿਨ ਪ੍ਰਤੀ ਦਿਨ ਹੋਰ ਵੀ ਕਈ ਪਤਿਤ ਹੁੰਦੇ ਜਾਣ ਵਾਲਿਆਂ ਦਾ ਜਤਨ ਕੀਤਾ ਜਾਏ ਨਹੀਂ ਤਾਂ ਖਤਰਾ ਹੈ ਬਹੁਤ ਵਡੀ ਗਿਣਤੀ ਵਿਚ ਸਿਵਲ ਤੇ ਮਿਲਟਰੀ ਦੇ ਸਿੱਖ ਪਤਿਤ ਹੋ ਜਾਣਗੇ ਉਥੇ ਵਪਾਰੀ ਤੇ ਖੇਤੀਬਾੜੀ ਵਾਲੇ ਨਹੀਂ ਬਚ ਸਕਣਗੇ। ਸਚਮੁਚ ਇਸ ਘਾਟੇ ਨੂੰ ਸਮਝ ਸੋਚ ਤੇ ਅਨੁਭਵ ਕਰਕੇ ਕਿਤਨੇ ਹੀ ਮੁਖੀ ਤੇ ਪੰਥ ਦਰਦੀਆਂ ਦੇ ਨੇਤ੍ਰਾਂ ਵਿਚੋਂ ਜਲ ਵਹਿ ਵਹਿ ਗਿਆ। ਇਸ ਦਾ ਉਪਰਾਲਾ ਸੋਚਣ ਕਰਨ ਵਾਸਤੇ ਬਹੁਤਿਆਂ ਨੇ ਛੇਤੀ ਹੀ ਫੈਸਲਾ ਕਰਕੇ ਕੋਈ ਯਤਨ ਕਰਨ ਵਲ ਧਿਆਨ ਦੇਣ ਦੀ ਖੁਆਹਿਸ਼ ਪ੍ਰਗਟ ਕੀਤੀ। ਤਦ ਪੰਥ ਦਰਦੀ ਸੇਵਕ ਸੱਜਣਾਂ ਨੇ ਵਿਚਾਰ ਕਰਕੇ ਇਕ 'ਗੁਰਮਤ ਪ੍ਰਚਾਰਕ' ਸੇਵਕਾਂ ਦੀ ਕਮੇਟੀ ਯਾ ਜਥਾ ਪਿੰਡਾਂ, ਸ਼ਹਿਰਾਂ, ਸਕੂਲਾਂ, ਕਾਲਜਾਂ ਵਿਚ ਪੁੱਜ ਕੇ ਥਾਂ ਥਾਂ ਮਨੁਸ਼ ਮਾਤ੍ਰ ਨੂੰ ਪੁਰਾਤਨ ਅਸਲ ਸਿੱਖੀ ਦੀਆਂ ਲੀਹਾਂ ਪਰ ਗੁਰਮਤ ਦਾ ਪ੍ਰਚਾਰ ਕਰਨ ਵਾਸਤੇ ਲੋੜ ਪ੍ਰਤੀਤ ਕਰਕੇ ਇਹ ਭੀ ਸੋਚਿਆ ਕਿ:

ਘਟ ਤੋਂ ਘਟ ਪੰਜ ਸੱਜਣ ਸਿੱਖ ਸਨੇਹੀ ਐਸੇ ਮਾਲੂਮ ਕੀਤੇ ਜਾਣ ਜੋ ਪੰਥ ਦੇ ਆਗੂ ਹੋਣ ਪਰ ਮੁਲਕ ਦੀ ਲੀਡਰੀ ਦੀ ਭੁਖ ਨਾ ਰਖਦੇ ਹੋਣ ਤੇ ਨਾ ਹੀ ਕਿਸੀ ਪੋਲੀਟੀਕਲ ਪਾਰਟੀ ਨਾਲ ਵਿਰੋਧ ਯਾ ਮੇਲ ਰਖਦੇ ਹੋਣ ਤੇ ਬਜਾਏ ਇਕ ਦੂਜੇ ਪਰ ਹਕੂਮਤ ਕਰਨ ਦੇ ਆਪਣੀਂ ਹੱਥੀਂ ਸੇਵਾ ਕਰਨ ਦਾ ਅਮਲੀ ਭਾਵ ਰਖਣ ਵਾਲੇ ਸਾਂਝੀਵਾਲਤਾ ਏਕਤਾ ਦੇ ਪਿਆਰੇ ਹੋਣ।

ਇਸ ਵਿਚਾਰ ਨੂੰ ਸਿਰੇ ਚੜ੍ਹਾਣ ਵਾਸਤੇ ਜੇਠ ਦੇ ਆਰੰਭ ਵਿਚ ਗੁਰਦਵਾਰਾ ਸਾਹਿਬ ਧਮਤਾਨੀਆਂ ਰੇਲਵੇ ਸਟੇਸ਼ਨ ਪਟਿਆਲਾ ਦੇ ਬੁੰਗੇ

ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਜੀ ਦੀ ਸਮਾਪਤੀ ਪਰ ਹਾਜ਼ਰ ਸੰਗਤਾਂ ਵਿਚ ਸ੍ਰੀਮਾਨ ਸੰਤ ਤੇਜਾ ਸਿੰਘ ਜੀ ਡਬਲ ਐਮ. ਏ. ਮਸਤੂਆਨੇ ਵਾਲਿਆਂ ਦੀ ਪ੍ਰਧਾਨਗੀ ਵਿਚ (੧) ਸ੍ਰੀਮਾਨ ਹਰੀ ਜੀ, ਸਪੁਤਰ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ, (੨) ਸ੍ਰੀਮਾਨ ਜੱਜ ਰਘਬੀਰ ਸਿੰਘ ਜੀ, (੩) ਸ੍ਰੀਮਾਨ ਸੰਤ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ, (੪) ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਅਤੇ (੫) ਗਿਆਨੀ ਨਰਿੰਜਨ ਸਿੰਘ ਜੀ ਦੂਖ ਨਿਵਾਰਨ ਸਾਹਿਬ ਵਾਲੇ ਦੇ ਨਾਮ ਪੇਸ਼ ਕਰਕੇ ਅਰਦਾਸਾ ਸੋਧਿਆ ਗਿਆ ਤੇ ਫਿਲਹਾਲ ਇਕ ਮਹੀਨੇ ਲਈ ਇਹਨਾਂ ਦੇ ਜ਼ਿਮੇਂ ਇਹ ਸੇਵਾ ਲਾਈ ਗਈ ਕਿ ਇਹ ਸੇਵਕ ਤਾਸੀਲ ਮਾਨਸਾ (ਬਠਿੰਡਾ) ਵਿਚ ਜਿਥੇ ਚੌਧਰੀ ਭਾਈ ਡਲਾ ਸਾਹਿਬ ਦੀ ਬੰਸ ਦੇ ਬੈਰਾੜ ਸਿਖ ਪਿੰਡਾਂ ਵਿਚ ਡੇਢ ੨ ਸੌ ਸਾਲ ਤੋਂ ਅੰਮ੍ਰਿਤ ਤੇ ਰਹਿਤ ਵਲੋਂ ਗਿਰ ਕੇ ਦਸਮੇਸ਼ ਜੀ ਦੇ ਚਰਨਾਂ ਤੋਂ ਵਿਛੜੀ ਸਿਖ ਸੰਤਾਨ ਵਿਚ ਅੰਮ੍ਰਿਤ ਪ੍ਰਚਾਰ ਦੀ ਸੇਵਾ ਕਰਨਗੇ ਉਥੇ ਨਾਲ ਨਾਲ ਸ਼ਰਾਬ ਦੀਆਂ ਮਟੀਆਂ ਦੇ ਹੜਪ ਕਰਨ ਦੇ ਪ੍ਰਚਾਰ ਤੋਂ ਆਪਣੇ ਵੀਰਾਂ ਨੂੰ ਰੋਕਣ ਦਾ ਯਤਨ ਕਰਨਗੇ ਅਤੇ ਪਿੰਡ ਆਪਣੇ ਵੀਰਾਂ ਨੂੰ ਸਿੱਖੀ ਰਹਿਤ ਦੇ ਧਾਰਨੀ ਤੇ ਪਿੰਡ ੨ ਧਾਰਮਕ ਪੰਚਾਇਤਾਂ ਦੀ ਰਾਹੀਂ ਆਪਣੇ ਵੀਰਾਂ ਦੇ ਸੁਧਾਰ ਦਾ ਜਿਥੇ ਯਤਨ ਕਰਨਗੇ ਉਥੇ ਪਿੰਡ ੨ ਗੁਰਦਵਾਰਿਆਂ ਵਿਚ ਦੋ ਵੇਲੇ ਕਥਾ, ਕੀਰਤਨ, ਪਾਠ, ਗੁਰਬਾਣੀ, ਨਿਤਨੇਮ ਦਾ ਪ੍ਰਵਾਹ ਭੀ ਚਲਵਾਣਗੇ। ਸਿੱਖ ਵੀਰਾਂ ਨੂੰ "ਦਸਵੰਧੀ" ਬਣਾ ਕੇ ਉਹਨਾਂ ਦੇ ਕਮਾਏ ਪਦਾਰਥ ਨੂੰ ਗੁਰੂ ਪੰਥ ਤੇ ਗੁਰਬਾਣੀ ਗੁਰਮੁਖੀ ਪ੍ਰਚਾਰ ਵਿਚ ਸਫਲ ਬਨਾਉਣ ਦਾ ਜਤਨ ਕਰੇਗਾ। ਇਥੇ ਹੀ ਬਸ ਨਹੀਂ ਬਲਕਿ ਜਿਹੜੀ ਕਮਾਈ ਜ਼ਿਮੀਂ-ਦਾਰਾਂ ਦੀ ਮਹਿਕਮਾ ਪੁਲੀਸ ਤੇ ਅਦਾਲਤਾਂ ਮੁਕੱਦਮਿਆਂ, ਵੱਢੀਆਂ ਤੇ ਵਕੀਲਾਂ ਦੀਆਂ ਕੋਠੀਆਂ ਬੰਗਲੇ ਉਸਾਰਨ ਤੇ ਰੋਜ਼ਾਨਾ ਰੇਡੀਓ ਅਤੇ ਸਨਿਮਿਆਂ ਵਿਚ ਤਰ੍ਹਾਂ ਤਰ੍ਹਾਂ ਦੀ ਬਰਬਾਦੀ ਦਾ ਮੁੱਦਾਬਣੀ ਹੋਈ ਹੈ ਉਸ ਨੂੰ ਨੇਕ ਕੰਮ ਵਿਚ ਖਰਚ ਕਰਕੇ ਕੌਮ ਤੇ ਦੇਸ਼ ਦੇ ਭਲੇ ਵਲ ਲਾਉਣ

ਵਾਲੀ ਬਨਾਉਣਗੇ । ਸੰਤਾਨ ਸੰਜਮ ਨੂੰ ਨਾਲ ਖਰਚਣ ਦਾ ਰਾਹ ਦਸਣ ਦਾ ਉੱਦਮ ਵੀ ਕੀਤਾ ਜਾਵੇਗਾ ।

ਇਸ ਤਰ੍ਹਾਂ ਜਥੇ ਨੇ ਕਮਰਕੱਸਾ ਕੀਤਾ ਅਤੇ ਨਰੋਲ ਗੁਰਮਤ ਗੁਰ-ਬਾਣੀ ਅਤੇ—

"ਪਰਨਾਰੀ ਜੂਆ, ਅਸਤਿ, ਚੋਰੀ, ਮਦਰਾ ਜਾਨ ॥
ਯਹਿ ਜਗਤ ਮੈਂ ਤਜੇ ਸੋ ਸਿੰਘ ਸੁਜਾਨਿ ॥"

ਦਾ ਉਪਦੇਸ ਦਿੰਦੇ ਹੋਏ ਆਪ ੨੭-੨੮ ਦਿਨਾਂ ਵਿਚ ਮਾਨਸਾ ਮੰਡੀ ਤਹਿਸੀਲ ਦੇ ਕਈ ਪਿੰਡਾਂ ਵਿਚ ਫਿਰੇ ਤੇ ਲਗਪਗ ੫੦੦ ਦੇ ਕਰੀਬ ਸਰੀਰਾਂ ਨੂੰ ਪ੍ਰੇਰਨਾ ਦੇ ਕੇ ਗੁਰੂ ਕੇ ਜਹਾਜ਼ ਚੜ੍ਹਾਇਆ, ਨਾਲ ਹੀ ਅਗੇ ਲਈ ਹਰ ਸਾਲ ਮੱਘਰ, ਪੋਹ, ਮਾਘ, ਤਿੰਨ ਮਹੀਨੇ ਆ ਕੇ ਸ਼ੇਵਾ ਕਰਨ ਕਰਾਉਣ ਲਈ ਜਦ ਸੰਗਤਾਂ ਨੂੰ ਪ੍ਰਣ ਦਿਤਾ ਗਿਆ ਤਦ ਸੰਗਤਾਂ ਨੇ ਪਿੱਛਾ ਛੱਡਿਆ ਅਤੇ ਆਉਣ ਵਾਲੇ ਸਮੇਂ ਲਈ ਡੇਢ ਹਜ਼ਾਰ ਕਛਹਿਰੇ, ਡੇਢ ਹਜ਼ਾਰ ਕਿਰਪਾਨਾਂ ਤੇ ਇਤਨੇ ਹੀ ਕੜੇ, ਕੰਘੇ ਲਿਆਉਣ ਦਾ ਇਰਾਦਾ ਜਦ ਜ਼ਾਹਰ ਕੀਤਾ ਤਾਂ ਸੰਗਤਾਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ਆਪ ਨੇ ਅਗੇ ਲਈ ਇਕ ੨ ਜਥਾ ਪ੍ਰਚਾਰਕ ਚੀਫ ਖਾਲਸਾ ਦੀਵਾਨ, ਸ਼ਰੋਮਣੀ ਗੁ: ਪ੍ਰ: ਕਮੇਟੀ ਤੇ ਸ਼ਰੋਮਣੀ ਅਕਾਲੀ ਦਲ ਅਤੇ ਧਰਮ ਅਰਥ ਬੋਰਡ ਵਲੋਂ ਲਿਆਉਣ ਦੀ ਸਕੀਮ ਵੀ ਦੱਸੀ ।

ਆਪ ਦੇ ਇਸ ਦੌਰੇ ਸਮੇਂ ਇਸ ਜਥੇ ਪਾਸੋਂ ਅੰਮ੍ਰਿਤ ਛੱਕ ਕੇ ਜੋ ਜਹਾਜ਼ ਚੜ੍ਹੇ ਉਹਨਾਂ ਇਹ ਵੀ ਪ੍ਰਣ ਕੀਤੇ:—

ਉਹਨਾਂ ਦੀ ਸੰਤਾਨ ਅਗੋਂ ਸਾਬਤ ਸੂਰਤ ਰਹੇਗੀ । ਆਪਣੇ ਤੋਂ ਇਲਾਵਾ ਹੋਰ ਕਿਤਨੇ ਹੀ ਪਿੰਡ ਵਾਲਿਆਂ ਤੋਂ ਸ਼ਰਾਬ ਛਡਾਉਣਗੇ ।

ਆਪ ਨੇ ਉਧਰੋਂ ਵੇਹਲੇ ਹੋ ਕੇ ਪ੍ਰਣ ਕੀਤੇ ੩ ਮਹੀਨੇ ਦੇ ਅਗਲੇ ਦੌਰੇ ਲਈ ਆ ਜਤਨ ਅਰੰਭੇ ਤੇ ਪੰਥਕ ਬਾਡੀਆਂ ਵਲ ਇਕ ਅਪੀਲ ਘਲੀ ਜਿਸ ਦਾ ਮਜ਼ਮੂਨ ਇਹ ਸੀ।

"ਮਾਲਵੇ ਦੇ ਕਈ ਪਿੰਡਾਂ ਵਿਚ ਨਾ ਹੀ ਸਿਆਣੇ ਦਰਜੀ ਮਿਲਦੇ ਹਨ ਤੇ ਨਾ ਹੀ ਬਿਨਾ ਖਾਸ ਮੰਡੀਆਂ ਤੋਂ ਕਪੜਾ ਹੀ ਮਿਲਦਾ ਹੈ ਤੇ ਮੰਡੀਆਂ ਵਿਚ ਦੂਰ ਨੇੜੇ ਨਾ ਹੀ ਵਕਤ ਬਵਕਤ ਜਾਣ ਆਉਣ ਦਾ ਹੀਆ ਹੀ ਕਰਦਾ ਹੈ ਇਸ ਲਈ ਅੰਮ੍ਰਿਤ ਪ੍ਰਚਾਰ ਵਿਚ ਸੇਵਾਦਾਰਾਂ ਨੂੰ ਸਹੂਲੀਅਤ ਪਹੁੰਚਾਉਣ ਵਾਸਤੇ, ਚੀਫ ਖਾਲਸਾ ਦੀਵਾਨ, ਸ਼ਰੋਮਣੀ ਗੁ: ਪ੍ਰ: ਕਮੇਟੀ, ਸ਼ਰੋਮਣੀ ਅਕਾਲੀ ਦਲ ਅਤੇ ਧਰਮ ਅਰਥ ਬੋਰਡ ਨੂੰ ਜਿਥੇ ਹਜ਼ਾਰਹਾਂ ਕਛਹਿਰੇ, ਕਿਰਪਾਨਾਂ, ਕੜੇ, ਕੰਘੇ, ਗੁਰਮੁਖੀ ਬਾਲ ਉਪਦੇਸ ਯਾ ਨਿਤਨੇਮ ਤੇ ਸੁਖਮਨੀ ਸਾਹਿਬ ਦੇ ਗੁਟਕੇ ਤੇ ਹੋਰ ਸਿੱਖੀ ਜੀਵਨ ਸੰਬੰਧੀ ਸ਼ੁਭ ਸਿਖਿਆ ਪ੍ਰਚਾਰ ਦੀਆਂ ਪੁਸਤਕਾਂ, ਟਰੈਕਟ ਤੇ ਜੀਵਨ ਚਰਿਤ੍ਰ ਸਿੰਘਾਂ ਸਿੰਘਣੀਆਂ ਦੇ ਭੇਜਣੇ ਚਾਹੀਦੇ ਹਨ ਉਥੇ ਇਕ ੨ ਉਪਦੇਸ਼ਕ ਵਾ ਕੀਰਤਨੀ ਜਥਾ ਇਹਨਾਂ ਤਿੰਨਾਂ ਮਹੀਨਿਆਂ ਦੇ ਪ੍ਰਚਾਰ ਵਾਸਤੇ ਸੇਵਾਦਾਰਾਂ ਨੂੰ ਪਹੁੰਚਾਉਣ ਦੀ ਕਿਰਪਾਲਤਾ ਕਰਨੀ ਚਾਹੀਏ। ਆਸ ਹੈ ਉਪਰੋਕਤ ਦੀਵਾਨ, ਕਮੇਟੀ ਦਲ ਤੇ ਬੋਰਡ ਜ਼ਰੂਰੀ ਕਿਰਪਾ ਕਰਨਗੇ। ਪਰੰਤੂ ਕਛਹਿਰੇ, ਕਿਰਪਾਨਾਂ ਤੇ ਕੜੇ, ਕੰਘੇ, ਘਟ ਤੋਂ ਘਟ ਤਿੰਨ ਤਿੰਨ ਇਕ ਸਾਇਜ਼ ਦੇ ਭੇਜਣੇ ਜ਼ਰੂਰੀ ਹਨ।

ਦਾਸ ਪ੍ਰਾਰਥਕ—

ਅਕਾਲੀ ਕੌਰ ਸਿੰਘ ਨਿਹੰਗ

ਆਪ ਦੀ ਇਕ ਹੋਰ ਚਿੱਠੀ ਤੋਂ ਜਾਪਦਾ ਹੈ ਕਿ ਇਹ ਜਥਾ ਹਮੇਸ਼ਾ ਤੇ ਹਰ ਸਮੇਂ ਅੰਮ੍ਰਿਤ ਪ੍ਰਚਾਰ ਦੀ ਸੇਵਾ ਲਈ ਤਿਆਰ ਬਰਤਿਆਰ ਰਹਿੰਦਾ ਸੀ-ਆਪ ਸਿੰਘਾਂ, ਸਰਦਾਰਾਂ, ਪੰਥ ਦਰਦੀਆਂ ਨੂੰ ਪ੍ਰੇਰਦੇ ਸਨ ਕਿ ਉਹ ਇਸ ਸ਼ੁਭ ਕੰਮ ਲਈ 'ਦਸਵੰਧ' ਦਾ ਅੱਧਾ ਹਿਸਾ ਭੇਟ ਕਰਨ:-ਜੈਸਾ ਕਿ ਆਪ ਲਿਖਦੇ ਹਨ:—

ਸ੍ਰੀਮਾਨ ਜੀਓ,

ਆਪ ਇਹ ਪੜ੍ਹ ਸੁਣ ਕੇ ਪ੍ਰਸੰਨ ਹੋਵੋਗੇ ਕੇ ਪਟਿਆਲੇ ਵਿਚ ਕੁਝ ਗੁਰਮੁਖ ਸੱਜਣਾਂ ਨੇ ਇਕ ਐਸਾ ਜਥਾ ਬਣਾਇਆ ਹੈ ਜਿਸ ਦੇ ਮੁਖ ਮੈਂਬਰ

"ਪੰਜ ਪਿਆਰੇ" ਹਮੇਸ਼ਾ ਹਰ ਸਮੇਂ ਅੰਮ੍ਰਿਤ ਪ੍ਰਚਾਰ ਕਰਨ ਦੀ ਸੇਵਾ ਲਈ ਕਮਰਕੱਸਾ ਰਖਿਆ ਕਰਨਗੇ ਅਤੇ ਜੋ ਸੱਜਣ ਅਪਣੀ ਕਮਾਈ ਵਿਚੋਂ ਗੁਰੂ ਕੇ ਨਮਿਤ ਕਢੇ ਦਸਵੰਧ ਵਿਚੋਂ ਘਟ ਤੋਂ ਘਟ ਅਧਾ ਦਸ਼ਵੰਧ ਇਸ ਜਥੇ ਦੇ ਪਾਸ ਪਹੁੰਚਾਏਗਾ। ਉਹਨਾਂ ਦੀ ਸਾਲਾਨਾ ਰਪੋਟ ਵਿਚ ਨਾਮ ਪ੍ਰਕਾਸ਼ਤ ਕੀਤਾ ਜਾਏਗਾ। ਇਹ ਮਾਇਆ ਲੋੜਵੰਦ 'ਅੰਮ੍ਰਿਤ ਅਭਲਾਖੀਆਂ ਨੂੰ ਕਛਹਿਰੇ, ਕੜੇ, ਕਿਰਪਾਨਾਂ, ਕੰਘੇ ਤੇ ਨਿਕੇ ਦਸਤਾਰੇ ਵਰਤਾਏ ਜਾਇਆਂ ਕਰਨਗੇ। ਜੋ ਅਤੀ ਉੱਤਮ ਸੇਵਾ ਹੋਣ ਕਰਕੇ ਆਸ ਹੈ ਆਪ ਜੀ ਇਸ ਵਿਚ ਜ਼ਰੂਰ ਹੀ ਹਿਸਾ ਲੈਂਦੇ ਰਿਹਾ ਕਰੋਗੇ। ਆਪ ਨੇ ਅੰਮ੍ਰਿਤ ਪ੍ਰਚਾਰ ਕਰਕੇ ਪਿੰਡ ਪਿੰਡ ਜੋ ਧਾਰਮਕ ਪੰਚਾਇਤਾਂ ਕਾਇਮ ਕੀਤੀਆਂ ਸਨ ਉਹਨਾਂ ਦੇ ਨਾਮ ਇਹ ਸਨ:—

(੧) ਅੰਮ੍ਰਿਤ ਪ੍ਰਚਾਰਕ ਤੇ ਅਮਲ ਪ੍ਰਹਾਰਕ ਸੇਵਕ ਜਥਾ। (ਸੁਨਾਮ ਪੈਪਸੂ)।

(੨) ਮਨਮਤ ਪ੍ਰਹਾਰਕ ਅਤੇ ਗੁਰਮਤ ਪ੍ਰਚਾਰਕ ਸੇਵਕ ਜਥਾ। (ਮਾਨਸਾ)

(੩) ਅਮਲ (ਨਸ਼ੇ) ਪ੍ਰਹਾਰੀ ਅਤੇ ਅੰਮ੍ਰਿਤ ਪ੍ਰਚਾਰੀ ਜਥਾ। (ਮਾਲਵੇ ਵਿਚ)

(੪) ਪਿੰਡ ਸੁਧਾਰ ਪੰਚਾਇਤ।

(੫) ਅਮਲ ਪ੍ਰਹਾਰੀ, ਰਹਿਤ ਅਤੇ ਅੰਮ੍ਰਿਤ ਪ੍ਰਚਾਰੀ ਜਥਾ। (ਮਾਲਵਾ ਪੈਪਸੂ)

ਇਹਨਾਂ ਜਥਿਆਂ ਦੇ ਨਿਯਮ ਉਪ ਨਿਯਮ ਵੀ ਆਪ ਨੇ ਬਣਾਏ ਸਨ ਜਿਹਨਾਂ ਦਾ ਵੇਰਵਾ ਹੇਠ ਇਸ ਲਈ ਦਿਤਾ ਜਾਂਦਾ ਹੈ ਕਾਸ਼ ਕਿ ਉਹਨਾਂ ਦੇ ਪਰਲੋਕ ਗਮਨ ਤੋਂ ਬਾਦ ਇਸ ਮੱਧਮ ਪੈ ਗਈ 'ਧਰਮ ਪ੍ਰਚਾਰਕ' ਲਹਿਰ ਨੂੰ ਕੋਈ ਉਠਾਏ-ਪੰਥਕ ਬਾਡੀਆਂ ਨੂੰ ਇਸ ਪਾਸੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ, 'ਅੰਮ੍ਰਿਤ ਪ੍ਰਚਾਰ ਤੇ ਅਮਲ ਪ੍ਰਹਾਰਕ ਜਥੇ

ਲਈ ਜੋ ਨਿਯਮ ਅਤੇ ਉਪਨਿਯਮ ਬਣਾਏ ਸਨ ਉਹ ਇਸ ਤਰ੍ਹਾਂ ਹਨ:--

(੧) ਇਸ ਜਥੇ ਦਾ ਮਨੋਰਥ ਖਾਲਸਾ ਪੰਥ ਦਾ ਅੰਗ ਬਣਨਾ ਹੋਵੇਗਾ।

(੨) ਮੈਂਬਰ ਤੇ ਸਹਾਇਕ ਹੋਣ ਦੇ ਨਿਯਮ:-ਆਪ ਖੁਦ ਅਤੇ ਆਪਣੀ ਸੰਤਾਨ ਪ੍ਰਵਾਰ ਦੇ ਸੱਜਣਾਂ ਨੂੰ ਸਾਬਤ ਸੂਰਤ ਰਖਣਾ ਤੇ 'ਪੰਚ ਕੇਸੀ ਖਾਲਸਾ ਜਨਮ ਤੋਂ ਹੀ ਰਹਿਣਾ, ਅੰਮ੍ਰਿਤਧਾਰੀ ਬਣਾਨਾ, ਨਿਤਨੇਮੀ ਕਰਨ, ਦਸਵੰਧ ਗੁਰੂ ਕਾ ਦੇਣ ਵਾਲਾ, ਸੁਕਰਮ ਸੁਜਾਨ ਹੋ ਕੇ ਕੁਕਰਮੀ ਭੇਖੀ ਮਨੁਖਾਂ ਦੀ ਸੰਗਤ ਤੋਂ ਦੂਰ ਰਹਿਣਾ।

(੩) ਦਸਵੰਧ ਗੁਰੂ ਪੰਥ ਦੇ ਅਰਪਨ ਕਰਨਾ।

(੪) ਹੋਰ ਧਰਮ ਕਿਰਤ ਦੀ ਕਮਾਈ ਲੋੜਵੰਦਾਂ ਨਾਲ ਵੰਡ ਕੇ ਛਕਣਾ, ਗਰੀਬ ਦੀ ਮੱਦਦ ਕਰਨੀ, ਪੰਜ ਕਕਾਰ ਦੀ ਰਹਿਤ ਰਖਣੀ, ਸ਼ਸਤ੍ਰਹੀਨ ਕਦੀ ਨਾ ਰਹਿਣਾ, ਚੋਰੀ ਯਾਰੀ ਕਦੇ ਨਾ ਕਰਨੀ, ਨਾ ਡਾਕੇਜ਼ਨੀ ਕਰਨੀ।

(੫) ਕੀਰਤਨ ਕਰਨਾ, ਸੁਣਨਾ, ਵੈਰ ਵਿਰੋਧ ਮਨ ਤੋਂ ਮਿਟਾਨਾ, ਪਰਾਈ ਤਾਤ ਦੂਗਲੀ, ਈਰਖਾ ਮਨ ਅੰਦਰ ਨਾ ਵਧਾਉਣੀ। ਅੰਦਰ ਹਰ ਵੇਲੇ ਗੁਰਮੰਤ੍ਰ, ਮੂਲ ਮੰਤ੍ਰ, ਗੁਰਬਾਣੀ ਨੂੰ ਵਸਾਣਾ। ਮੂਲ ਮੰਤ੍ਰ ਵਿਚ ਦਸੇ ਅਕਾਲ ਪੁਰਖ ਤੇ ਸਤਿਗੁਰੂ ਸੀ ਨੂੰ ਅੰਤਰ ਆਤਮੇ ਵਸਾਈ ਰਖਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਤੱਖ ਗੁਰੂ ਕੀ ਦੇਹ ਜਾਣ ਕੇ "ਸਭ ਤੂੰ ਵਡੇ ਭਾਗ ਤਿਨਾ ਗੁਰ ਸਿਖਾਂ ਕੇ ਜੋ ਗੁਰ ਚਰਨੀ ਸਿਖ ਪੜਤਿਆ" ਸਾਬਤ ਹੋਣਾ।

ਅਜੇਹੇ ਅਮਲ (ਨਸ਼ੇ) ਪ੍ਰਹਾਰੀ ਤੇ ਅੰਮ੍ਰਿਤ ਪ੍ਰਚਾਰੀ ਜਥੇ ਦੀ ਲੋੜ ਕਿਉਂ ਪਈ: ਇਕ ਥਾਂ ਲਿਖਦੇ ਹਨ ਕਿ, ਬਹੁਤੇ ਅਰਸੇ ਤੋਂ ਮਾਲਵੇ ਵਿਚ ਖਾਸ ਕਰ ਬੈਰਾੜ ਬੰਸ ਨੂੰ ਅਧੋਗਤੀ ਵਲ ਲੈ ਜਾਣ ਵਾਲੇ ਨਸ਼ਿਆਂ ਦੇ ਪ੍ਰਚਾਰ ਵਿਚ ਵਾਧਾ ਨੂੰ ਗੁਰੂ ਕੇ ਅੰਮ੍ਰਿਤ ਤੇ ਸਿਖੀ ਰਹਿਤ ਦੇ ਜਿਥੇ ਘਾਟਾ

ਵੇਖੀ ਸੁਣੀਦਾ ਸੀ ਉਥੇ ਹੁੱਕਾ, ਨਸਵਾਰ, ਸਿਗਰਟ, ਬੀੜੀ, ਤਮਾਕੂ ਕਿਤਨੀਆਂ ਹੀ ਸ਼ਕਲਾਂ ਵਿਚ ਘਰ ੨ ਡੇਰੇ ਜਮਾਈ ਜਾਣ ਦੀਆਂ ਭੀ ਹਿਰਦੇਵੇਧਕ ਖਬਰਾਂ ਸੁਣੀਆਂ ਵੇਖੀਆਂ ਜਾਂਦੀਆਂ ਸੀ। ਇਥੇ ਹੀ ਬਸ ਨਹੀਂ ਬਲਕਿ ਦਾੜ੍ਹੇ, ਕੇਸਾਂ, ਜੈਸੀ ਅਮੋਲਕ ਦਾਤ ਦਸਮੇਸ਼ ਜੀ ਦੀ ਬਖਸ਼ੀ ਸਿਖੀ ਤੋਂ ਸਿਖ ਕਹਿਲਾਉਣ ਵਾਲੇ ਭਾਈ ਡੱਲਾ ਜੀ ਦੀ ਬੰਸ ਦੇ ਨੌਨਿਹਾਲ ਪਤਿਤ ਹੋਈ ਜਾਂਦੇ ਸੀ ਤੇ ਦਸਮੇਸ਼ ਜੀ ਦੇ ਉਹ ਇਤਬਾਰ ਯੋਗ ਸਪੁਤਰ ਆਪਣੇ ਆਪ ਨੂੰ ਕਪੁਤਰ ਸਾਬਤ ਕਰ ਰਹੇ ਸੀ ਕਿ "ਹਮਾ ਕੌਮ ਬੈਰਾੜ ਹੁਕਮੇ ਮਰਾਸਤ" ਪਰ ਉਹੀ ਕੌਮ ਦਸਮੇਸ਼ ਜੀ ਦੀ ਹੁਕਮ ਅਦੂਲੀ ਕਰਨ ਵਾਲੀ ਜਿਥੇ ਸਾਬਤ ਹੋਈ ਉਥੇ ਹੋਰ ਕੋਈ ਉਸ ਦੀ ਰੀਸ ਨਹੀਂ ਕਰ ਸਕਦਾ।

ਜਿਹਨਾਂ ਮਲਵਈਆਂ ਨੂੰ ਗੁਰੂ ਸਾਹਿਬ ਨੇ ੧੬ਵੀਂ ਸਦੀ ਤੋਂ "ਤੇਰਾ ਘਰ ਮੇਰਾ ਅਸੈ" ਦਾ ਮਾਣ ਰਾਜ ਸਮਾਜ ਦੇ ਕੇ ਨਿਵਾਜਿਆ ਉਸੀ ਘਰ ਦੀਆਂ ਬੇਟੀਆਂ ਜਿਥੇ ਹੁੱਕਈਆਂ ਦੇ ਘਰਾਂ ਵਿਚ ਹੁੱਕੇ, ਤਮਾਕੂ ਦੀਆਂ ਹਿਸੇਦਾਰ ਹੀ ਨਹੀਂ ਬਣ ਰਹੀਆਂ ਬਲਕਿ ਕੇਸਾਂ ਜੈਸੀ ਅਮੋਲਕ ਗੁਰੂ ਦਾਤ ਨੂੰ ਵਲੈਤੀ ਫੈਸ਼ਨਾਂ ਵਿਚ ਪੈ ਕੇ ਸੰਤਾਨ ਦੀ ਆਪਣੀ ਜ਼ਿੰਦਗੀ ਹੀ ਨਹੀਂ ਬਰਬਾਦ ਕਰ ਰਹੀਆਂ ਬਲਕਿ ਪਤਿਤ ਤੇ ਮੁਸਲਮਾਨਾਂ ਦੀ ਹਾਂਡੀ ਦੀਆਂ ਸਾਂਝੀਵਾਲ ਬਣ ਕੇ ਅਰਧੰਗੀਆਂ ਬਣ ਰਹੀਆਂ ਹਨ ਤੇ ਵਡੇ ਭਾਈ ਸਾਹਿਬਾਂ ਦੇ ਖਾਨਦਾਨ ਤੇ ਮਹਾਰਾਜਿਆਂ ਦੇ ਖਾਨਦਾਨ ਨੂੰ ਕਲੰਕਤ ਕਰ ਰਹੀਆਂ ਹਨ ਅਤੇ ਲੋਕਾਂ ਵਿਚ ਚਰਚਾ ਹੋ ਰਹੀ ਹੈ ਕਿ ਮਹਾਰਾਜਾ ਸਾਹਿਬਾਨ ਤਾਂ ਦੋ ਘੰਟੇ ਕਿਸੀ ਧਾਰਮਿਕ ਮੀਟਿੰਗ ਵਿਚ ਤਾਂ ਸ਼ਰਮ-ਕੁਸ਼ਰਮੀਂ ਗੁਜ਼ਾਰ ਲੈਣ ਪਰ ਉਹਨਾਂ ਦੀਆਂ ਮਹਾਰਾਣੀਆਂ ਨੂੰ ੧ ਘੰਟਾ ਭੀ ਪਤਿਤ ਹੋਣ ਵਾਲੀ ਕੁਰੀਤੀ ਤੋਂ ਬਚ ਕੇ ਰਹਿੰਦਿਆਂ ਔਖਿਆਈ ਆਂਵਦੀ ਹੈ।

ਜਿਥੇ ਇਹਨਾਂ ਸਟੇਟਾਂ ਵਿਚ ਵਡੇ ਮਲਵੱਈਆਂ ਦੇ ਨਸ਼ਿਆਂ ਦੀ ਇਹ ਹਾਲਤ ਹੈ ਉਥੇ ਬਾਕੀ ਦੇ ਆਮ ਮਲਵੱਈ ਲੋਕਾਂ ਦਾ ਕੋਈ ਕੀ

ਅੰਦਾਜ਼ਾ ਲਗਾ ਸਕਦਾ ਹੈ ? ਤੇ ਉਹਨਾਂ ਤੋਂ ਕੀ ਆਸ ਕਰ ਸਕਦੇ ਹਾਂ ? ਪਰ ਕਲਗੀ ਵਾਲੇ ਪਤਿਤ ਪਾਵਨ ਪਾਤਸ਼ਾਹ ਨੂੰ ਆਪਣੇ ਕਹਿਲਾਣ ਯਾ ਕਹੇ ਜਾਣ ਵਾਲਿਆਂ ਦੀ ਲਾਜ ਹੈ ਜਿਥੇ ਮੱਸੇ ਰੰਘੜ ਦੀ ਹੈਂਕੜ ਤੇ ਕਾਲੀ ਕਰਤੂਤ ਨੂੰ ਦੂਰ ਕਰਨ ਤਾਂਈ ਭਾਈ ਮਤਾਬ ਸਿੰਘ ਭਾਈ ਸੁਖਾ ਸਿੰਘ ਜੈਸੇ ਸੂਰਬੀਰ ਤੇ ਬਾਬਾ ਦੀਪ ਸਿੰਘ ਜੀ ਵਰਗੇ ਸ਼ਹੀਦ ਮਾਲਵੇ ਵਿਚੋਂ ਖੜੇ ਹੋਏ ਸੀ, ਤੇ ਏਥੇ ਮਰਣ ਮਾਂਡਣ ਸਮੇਂ ਦੇ ਚਾਉ ਲੈ ਕੇ ਟੁਰੇ ਸੀ ਵਰਤਮਾਨ ਸਮੇਂ ਵਿਚ ਉਸੀ ਮਾਲਵੇ ਵਿਚ ਸੰਤ ਭਾਈ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਜੈਸੇ ਮਹਾਂਪੁਰਸ਼ਾਂ ਨੂੰ ਉਤਸ਼ਾਹ ਦੇ ਕੇ ਮਾਲਵੇ ਦੀਆਂ ਮਨਮਤਾਂ (ਭੰਗ ਅਫੀਮ, ਸ਼ਰਾਬ, ਤਮਾਕੂ, ਨਸਵਾਰ ਤੇ ਬੀੜੀ, ਸਿਗਰਟ, ਕੇਸਾਂ ਰੋਮਾਂ ਦੀ ਬੇਅਦਬੀ ਆਦਿ) ਦੀ ਰੋਕ ਥਾਮ ਕੀਤੀ ਤੇ ਹੁਣ ਵੀ ਭਾਈ ਪੰਥ ਪ੍ਰੇਮੀ ਇਹ ਉੱਦਮ ਕਰ ਰਹੇ ਹਨ, ਅਤੇ ਇਸ ਅੰਮ੍ਰਿਤ ਪ੍ਰਚਾਰ ਜਥੇ ਵਾਲਿਆਂ ਨੇ ਉਤਸ਼ਾਹ ਨਾਲ ਪ੍ਰਚਾਰ ਲਈ ਵਿਚਾਰ ਤੇ ਉੱਦਮ ਕੀਤਾ ਹੈ। ਭਾਦਰੋਂ ੨੦੦੯ ਤੋਂ ਇਸ "ਅੰਮ੍ਰਿਤ ਪ੍ਰਚਾਰ ਤੇ ਅਮਲ ਪ੍ਰਹਾਰ ਜਥੇ" ਨੂੰ ਗੁਰੂ ਨੇ ਬਲ ਬਖਸ਼ਿਆ ਤੇ ਕਮਰਕੱਸਾ ਕੀਤਾ ਗਿਆ ਹੈ। ਪਹਿਲੇ ਦੌਰੇ ਵਿਚ ਜੋ ੨੮ ਦਿਨਾਂ ਦਾ ਸੀ ਇਸ ਵਿਚ ਜਿਥੇ ੫੦੦ ਸਰੀਰਾਂ ਨੇ ਅੰਮ੍ਰਿਤਪਾਨ ਕੀਤਾ ਇਹਨਾਂ ਵਿਚ ੬੪ ਕੇਸਹੀਨ ਬੇਅੰਮ੍ਰਿਤੀਏ, ਕੁਰਹਿਤੀਆਂ ਨੇ ਅੰਮ੍ਰਿਤਪਾਨ ਕਰਕੇ ਜਿਥੇ ਸ਼ਰਾਬ ਦਾ ਤਿਆਗ ਕਰਨ ਵਾਸਤੇ ਪੰਚਾਇਤ ਕਾਇਮ ਕੀਤੀ ਉਥੇ ਮਾਨਸਾ ਤੋਂ ਚਲ ਕੇ ਪਿੰਡ ਪਿੰਡ ਜਥਾ ਪੁੱਜਾ। ਇਹਨਾਂ ਅੰਮ੍ਰਿਤ ਛਕਣ ਵਾਲਿਆਂ ਵਿਚ ਜਿਥੇ ੮, ੧੦ ਸਾਲ ਦੀ ਉਮਰ ਦੇ ਭੁਜੰਗੀ ਸੀ ਉਥੇ ੬੦, ੭੦ ਤੇ ੯੦ ਸਾਲ ਦੇ ਬਿਰਧ ਵੀ ਸ਼ਾਮਲ ਹੋਏ ਸੀ।

## ਪਿੰਡ ਸੁਧਾਰ ਪੰਚਾਇਤ ਦੇ ਨਿਯਮ ਕੀ ਸਨ ?

(੧) ਭਾਈਚਾਰਕ ਸੁਧਾਰ, (੨) ਨਸ਼ਿਆਂ ਦਾ ਤਿਆਗ ਪ੍ਰਚਾਰ, (੩) ਤਨਖਾਹੀ ਹੋਣ ਦੀ ਰੋਕ ਤੇ ਕੁਰਹਿਤਾਂ, (੪) ਫਜ਼ੂਲ ਖਰਚੀ ਦੀ ਰੋਕ ਦਾ ਪ੍ਰਹਾਰ, ਮਰਨੇ ਪਰ ਕੁਰੀਤੀ ਦੀ ਰੋਕ, (੫) ਪਿੰਡ ਦੇ ਫੈਸਲੇ

ਸਾਰੇ ਪੰਚਾਇਤੀ ਤਰੀਕੇ ਨਾਲ ਰੋਕਣੇ, (੬) ਨਗਰ ਦੇ ਭਲੇ ਹਿਤ ਵਰਤਣਾ, (੭) ਧਰਮਸਾਲ-ਗੁਰਦਵਾਰੇ ਆਏ ਗਏ ਦਾ ਸਤਿਕਾਰ, ਗੁਰੂ ਕਾ ਲੰਗਰ ਤੇ ਗੁਰਬਾਣੀ ਗੁਰਮੁਖੀ ਪ੍ਰਚਾਰ, (੮) ਦਸਵੰਧ ਪ੍ਰਚਾਰ ਅਤੇ ਗੁਰਮਤ ਪ੍ਰਚਾਰ ਕਰਨਾ, (੯) ਪੰਚ ਸੰਸਕਾਰ, ਗੁਰਮਤ ਅਨੁਸਾਰ ਕਰਨ ਦਾ ਪ੍ਰਚਾਰ ਕਰਨਾ ਕਰਾਉਣਾ, (੧੦) ਗੁਰਪੁਰਬ ਮਨਾਣੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਗੁਰਪੁਰਬ ਵੀ ਮਨਾਉਣਾ, (੧੧) ਸੰਪਰਦਾਇਕ ਭੇਦ ਭਾਵ ਤੋਂ ਉਚੇ ਰਹਿ ਕੇ ਮਨੁਸ਼ ਮਾਤਰ ਵਿਚ ਏਕਤਾ ਕਰਨੀ, (੧੨) ਹਰ ਸੰਗਰਾਂਦ ਸਾਰੀ ਰਪੋਟ ਆਮਦਨ ਖਰਚ ਸੰਗਤਾਂ ਦੇ ਪੇਸ਼ ਕਰਨੀ, (੧੩) ਹਰ ਪੰਦਰਵੇਂ ਦਿਨ ਮੀਟਿੰਗ ਕਰਨੀ, 'ਮਨਮਤ ਪ੍ਰਹਾਰਕ ਤੇ ਅੰਮ੍ਰਿਤ ਪ੍ਰਚਾਰਕ ਗੁਰਮਤ-ਜਥੇ ਦੇ ਸੇਵਕਾਂ ਲਈ ਆਪ ਦੇ ਵਿਚਾਰ ਇਹ ਸਨ—

(੧) ਮੁਕੱਰਰਾ ਵਕਤ ਤੇ ਅੰਮ੍ਰਿਤ ਵੇਲੇ ਜਾਗਣਾ।

(੨) ਸਿਮਰਨ ਨਿਤਨੇਮ ਕਰਕੇ ਕੀਰਤਨ ਵਿਚ ਸ਼ਾਮਲ ਹੋਣਾ।

(੩) ਸ਼ਬਦ ਗੁਰਬਾਣੀ ਨਾਲ ਮਿਲਾ ਕੇ ਮਨਘੜਤ ਧਾਰਨਾ ਤੇ ਤੁੱਕਾਂ ਪੜ੍ਹਨ ਦਾ ਰਵਾਜ ਰੋਕਣਾ ਤੇ ਨਿਰੋਲ ਗੁਰਬਾਣੀ ਪੜ੍ਹਣ ਦਾ ਰਵਾਜ ਪਾਉਣਾ।

(੪) ਨਿਤਨੇਮ ਦੀ ਨੀਯਤ ਬਾਣੀ ਪੜ੍ਹਨੀ, ਪ੍ਰਚਾਰਨੀ, ਅੰਮ੍ਰਿਤ ਵੇਲੇ ਜਪੁਜੀ, ਸਬਦ ਹਜਾਰੇ, ਜਾਪ, ਸਬਦ ਹਜਾਰੇ ਪਾਤਸ਼ਾਹੀ ੧੦, ਸਵੱਏ, ਚੌਪਈ, ਅਨੰਦ (ਘਟ ਘਟ) ਪੰਜ ਪੌੜੀਆਂ, ਮੁੰਦਾਵਣੀ, ਅਰਦਾਸ ਕਰਨੀ। ਸ਼ਾਮ ਨੂੰ ਰਹਿਰਾਸ, ਚੌਪਈ, ਸਵੱਯੇ, ਅਨੰਦ, ਮੁੰਦਾਵਣੀ, ਰਾਤੀਂ; ਆਰਤੀ, ਪੰਚ ਸਬਦ, ਦਸਮੇਸ਼ ਜੀ ਦੇ ਸਵੱਯੇ, ਕੀਰਤਨ ਸੋਹਲਾ, ਅਰਦਾਸਾ, ਇਹ ਬਾਣੀਆਂ ਆਪ ਜੀ ਹਰ ਸਿੰਘ ਲਈ ਜ਼ਬਾਨੀ ਯਾਦ ਅਤੇ ਨਿਤ ਪੜ੍ਹਣੀਆਂ ਜ਼ਰੂਰੀ ਸਮਝਦੇ ਸਨ।

## ਅੰਮ੍ਰਤ ਪ੍ਰਚਾਰ ਸਮੇਂ ਲਈ ਜ਼ਰੂਰੀ ਗੱਲਾਂ

(੧) ਪੰਜਾਂ ਪਿਆਰਿਆਂ ਦਾ ਹਾਜ਼ਰ ਹਜ਼ੂਰ ਦਰਬਾਰ ਵਿਚ ਕੇਸੀ

ਇਸ਼ਨਾਨ ਕਰਕੇ ਹਾਜ਼ਰ ਹੋਣਾ।

(੨) ਕਮਰਕੱਸੇ ਸ੍ਰੀ ਸਾਹਿਬ ਹੋਣੀ।

(੩) ਅੰਮ੍ਰਿਤ ਛਕਣ ਵਾਲੇ ਦਾ ਕੇਸੀ ਇਸ਼ਨਾਨ ਕਰਾ ਕੇ ਕੱਛ, ਕੜ, ਕੜਾ, ਕਿਰਪਾਨ, ਕੰਘਾ, ਛੋਟੇ ਦਸਤਾਰੇ ਸਮੇਤ ਗੁਰਮੁਖੀ ਦਸਤਾਰਾ ਸਜਵਾ ਕੇ ਦੀਵਾਨ ਵਿਚ ਹਾਜ਼ਰ ਹੋਣਾ।

(੫) ਅਰੰਭ ਅਰਦਾਸੇ ਤੇ ਸਮਾਪਤੀ ਤਕ ਖੜੇ ਰਹਿਣਾ ਅੰਮ੍ਰਿਤ ਛੱਕਣ ਵਾਲਾ ਜੇ ਕੋਈ ਅੱਕ-ਥੱਕ ਜਾਏ ਤਾਂ ਬੈਠ ਸਕਦਾ ਹੈ-ਪਰ ਬਾਣੀ ਯਾ ਮੂਲ ਮੰਤ੍ਰ ਪੜ੍ਹਦਾ ਰਹੇ-ਗੱਲਾਂ ਨਾ ਕਰੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਲ ਨਿਗਾਹ ਰਖੇ, ਉਰੇ ਪਰੇ ਨਾ ਵੇਖੇ।

(੬) ਬਾਟਾ-ਖੰਡਾ ਅਤੇ ਸੁਨਹਿਰਾ, ਜਲ ਦੀ ਗਾਗਰ ਆਦਿਕ ਸਮੱਗਰੀ ਹਾਜ਼ਰ ਹੋਣ-ਕੜੇ ਕੰਘੇ, ਕਿਰਪਾਨਾਂ ਤੇ ਕਮਰਕੱਸੇ ਦਾ ਸਾਮਾਨ ਹਾਜ਼ਰ ਹੋਵੇ।

(੭) ਪੰਜ ਪਿਆਰੇ, ੧ ਗ੍ਰੰਥੀ, ੧ ਸੇਵਾਦਾਰ ਪਹਿਰੇ ਵਾਸਤੇ ਹੋਵੇ ਜੋ ਆਮ ਆਵਾਜਾਈ ਦੀ ਰੋਕ ਰਖੇ।

(੮) ਤੇੜ ਤੋਂ ਪਜਾਮਾ ਅਤੇ ਛੇਦਕ ਗਹਿਣਾ ਉਤਾਰ ਦੇਣਾ। ਜੰਤ੍ਰ ਮੰਤ੍ਰ ਰਖ (ਤਵੀਤ) ਅੰਨਮਤੀ ਨਿਸਾਨ ਸਭ ਉਤਾਰ ਦੇਣੇ।

(੯) ਦਾੜ੍ਹਾ ਬੰਨ੍ਹਣਾ ਨਹੀਂ ਖੁੱਲਾ ਰਖਣਾ, ਗ੍ਰੰਥੀ ਤੇ ਪੰਜ ਪਿਆਰਿਆਂ ਤੇ ਅੰਮ੍ਰਿਤ ਛੱਕਣ ਵਾਲਿਆਂ ਇਹ ਪੁਛਣਾ ਸਭ ਨੇ ਕੇਸੀ ਇਸ਼ਨਾਨ ਕੀਤਾ ਹੋਵੇ।

ਅੰਮ੍ਰਿਤ ਛੱਕਣ ਵਾਲੇ ਕੇਸੀ ਇਸ਼ਨਾਨ ਪੰਜ ਕੱਕਾਰ ਪਹਿਨ ਕੇ ਗੁਰੂ ਕੇ ਹਜ਼ੂਰ ਖੜੇ ਹੋਣ ਤੇ ਗ੍ਰੰਥੀ ਅਤੇ ਸੇਵਾਦਾਰ ਹਜ਼ੂਰੀ ਵਿਚ ਬੈਠਣ। ਗ੍ਰੰਥੀ ਸਿੰਘ ਖੜੋਤਿਆਂ ਨੂੰ ਪੁੱਛੇ, ਭਾਈ ਸਾਹਿਬ! ਕਿਉਂ ਖੜੋਤੇ ਹੋ? ਉਹ ਕਹਿਣ ਜੀ, ਅਸੀਂ ਅੰਮ੍ਰਿਤ ਛੱਕਣਾ ਤੇ ਤਨਖਾਹ ਬਖਸ਼ਾਣੀ ਹੈ।

ਤਦ ਗ੍ਰੰਥੀ ਯਾ ਪੰਜਾਂ ਪਿਆਰਿਆਂ ਵਿਚੋਂ ਕੋਈ ਸਵਾ ਲੱਖ ਸਿੰਘ ਕਹੇ ਸਾਬਤ ਸੂਰਤ ਰੱਖਣੀ, ਪੰਜ ਕੱਕਾਰ ਪਹਿਨਣੇ, ਪ੍ਰਾਣ ਅੰਤ ਤਕ ਰੱਖਣੇ-ਪਰਾਤਨ, ਪਰਧਨ ਨੂੰ ਨਾ ਵਰਤਣਾ-'ਕੁੱਠੇ ਮੁਰਦਾਰ' ਨੂੰ ਨਾ ਵਰਤਣਾ—ਹੁੱਕਾ, ਤਮਾਕੂ ਨਾ ਛੋਹਣਾ-ਕੁਰਹਿਤੀਏ ਬੇਅੰਮ੍ਰਿਤੀਏ ਨਾਲ ਯਾ ਉਸ ਦਾ ਜੂਠਾ ਨਾ ਖਾਣਾ ਪੀਣਾ-ਬਿਨਾ ਕੇਸੀ ਇਸ਼ਨਾਨ ਕੇਸੀ ਕਘਾ ਕਰਨ ਤੋਂ ਬਿਨਾ ਨੰਗੇ ਸਿਰ ਨਾ ਰਹਿਣਾ। ਦਸਵੰਧ ਦੇਣਾ ਕਢਣਾ—ਪਿਤਾ ਗੁਰੂ ਗੋਬਿੰਦ ਸਿੰਘ, ਮਾਤਾ ਸਾਹਿਬ ਕੌਰ ਜਨਮ ਪਟਨਾ ਸਾਹਿਬ ਜੀ, ਵਾਸੀ ਅਨੰਦਪੁਰ, ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ—ਪੰਥ ਖਾਲਸਾ ਧਰਮ ਸਿੱਖ, ਆਪਣਾ ਸਮਝਣਾ, ਪੰਚ ਸੰਸਕਾਰ ਗੁਰਮਤ ਅਨੁਸਾਰ ਕਰਨੇ (੧ ਜਨਮ ਨਾਮ ਦਸਤਾਰ ਕੱਕਾਰ (੨) ਅੰਮ੍ਰਿਤ ਸੰਸਕਾਰ, (੩) ਸਗਾਈ ਵਿਵਾਹ (੪) ਅਨੰਦ,(੫) ਮ੍ਰਿਤਕ ਸੰਸਕਾਰ ਗੁਰਮਤ ਦੇ ਦਸੇ ਅਨੁਸਾਰ ਕਰਨੇ)।

ਨਸਵਾਰ, ਪਾਨ, ਬਸਮਾਂ, ਆਦਿਕ ਨਾ ਵਰਤਣਾ—ਸਿਰ ਗੁੰਮ, ਕੁੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਨਹੀਂ ਕਰਨੀ ਆਦਿਕ ਜ਼ਰੂਰੀ ਚੀਜ਼ਾਂ ਇਸ ਸਮੇਂ ਦ੍ਰਿੜ੍ਹ ਕਰਾਈਆਂ ਜਾਣ।

ਮਾਲਵੇ ਦੇ ਦੌਰੇ ਲਈ ਆਪ ਫਿਰ ਦੂਜੀ ਵੇਰ ਪ੍ਰਚਾਰ ਲਈ ਤਿਆਰੀ ਕਰਦੇ ਰਹੇ ਪਰ ਜਾ ਨਾ ਸਕੇ। ਆਪ ਦੀ ੧੯੫੨ ਦੀ ਨੋਟ-ਬੁਕ ਤੋਂ ਤੇ ਹੋਰ ਡਾਇਰੀਆਂ ਤੋਂ ਜਾਪਦਾ ਹੈ। ਆਪ ਮੁਸਕਲ ਹੀ ਕਿਸੀ ਥਾਂ ਪਰ ਦੋ ਚਾਰ ਦਿਨ ਲਗਾਤਾਰ ਟਿੱਕੇ ਹੋਣੇ। ਆਪ ੧ ਨਵੰਬਰ ਨੂੰ ਅਗਰ ਸੁਲਤਾਨਪੁਰ ਸਨ ਤਾਂ ੫ ਨੂੰ ਸੰਗਰੂਰ ਪੁੱਜੇ, ੧੨ ਵਜੇ ਅਗੇ ਗਿਆ ਸ਼ਾਮ ਦੇ ੪ ਵਜੇ ਲਿਖਿਆ ਹੈ। ੭ ਨਵੰਬਰ ਨੂੰ 'ਰਾਜਿੰਦਰ ਨਗਰ ਪੁੱਜਾ ਦਿਲੀ' ਗਿਆਨ ਸਿੰਘ, ਸੁਜਾਨ ਸਿੰਘ, ਗੰਭੀਰ ਸਿੰਘ, ਮੇਜਰ ਰਾਜਿੰਦਰ ਸਿੰਘ ਨੂੰ ਮਿਲੇ। ਉਥੇ ਬੀਬੀਆਂ ਤੇ ਮਰਦਾਂ ਨਾਲ ਮੁੜ ਵਸਾਉਣ ਦੇ ਵਿਚਾਰ ਕੀਤੇ। ਜਿੰਨੇ ਦਿਨ ਦਿਲੀ ਰਹੇ, ਕਦੇ ਕਿਸੇ ਥਾਂ ਰਾਤ ਕੱਟੀ ਕਦੇ ਕਿਸੇ ਥਾਂ ਦਿਨ, ਘੁੰਮਦਿਆਂ ਫਿਰਦਿਆਂ, ਵਿਚਾਰਾਂ ਕਰਦਿਆਂ ਯਤੀਮਾਂ ਦੇ ਪ੍ਰਬੰਧ ਬਾਰੇ ਸੋਚਦਿਆਂ ਤੇ ਮਿਲਦਿਆਂ ਗਿਲਦਿਆਂ ਸਾਰਾ ਸਮਾਂ ਬਿਤਾਇਆ। ਆਪਣੇ

ਸੁਖ ਆਰਾਮ ਨੂੰ ਬੁਢੀ ਅਵਸਥਾ ਵਿਚ ਵੀ ਧਿਆਨ ਵਿਚ ਨਾ ਰਖਿਆ।

੨੭ ਨਵੰਬਰ ਨੂੰ ਦਿਲੀ ਦੇ ਦੌਰੇ ਪਿਛੋਂ,ਆ ਕੇ ੨੮ ਸ਼ੁਕਰਵਾਰ ਨੂੰ ਆਪ ਲਿਖਦੇ ਹਨ ਇਹ ਧੁਰੋਂ ਸੱਦਾ ਆਣ ਦਾ ਪਹਿਲਾ ਦਿਨ ਸੀ ਸਰੀਰ ਮਸਤਾਨਾ ਹੋ ਗਿਆ। ਡਾਕਟਰਾਂ ਨੂੰ ਮਿਲਿਆ। ੨੯ ਨਵੰਬਰ ਸ: ਗੱਜਨ ਸਿੰਘ ਗਰੇਵਾਲ ਦਾ ਪਤਾ ਲੀਤਾ, ਸ: ਗਿਆਨ ਸਿੰਘ ਰਾੜੇ-ਵਾਲੇ ਦਾ ਪਤਾ ਕੀਤਾ ਪਰ ਮਿਲ ਨਹੀਂ ਸਕਿਆ। ਸਰੀਰ ਮਸਤਾਨਾ ਰਿਹਾ। ਸਰਦਾਰਨੀ ਜੀ (ਬੀਬੀ ਬਸੰਤ ਕੌਰ ਜੀ) ਮਿਲੇ। ਸੰਗਰੂਰ ਕੈਂਪ ਤੋਂ ਆਈਆਂ ਬੀਬੀਆਂ ਤੇ ਸਿੰਘ ਮਿਲੇ। ਅਗੇ ਭਾਗ ਜੀ ਲਿਖਤ ਲਿਖਤ ਨੋਟ ਹੈ:—

੨੮ ਦਸੰਬਰ ਨੂੰ ਅਕਾਲੀ ਜੀ ਉਹਨਾਂ ਦੇ ਭਰਾ ਦੇ ਘਰੋਂ ਗਿ: ਗੁਰਦਿੱਤ ਸਿੰਘ ਜੀ ਦੂਖਨਿਵਾਰਨ ਸਾਹਿਬ ਲੈ ਗਏ। ੩ ਜਨਵਰੀ ੧੯੫੩ ਨੂੰ ਬਲੱਡ ਪ੍ਰੈਸ਼ਰ ਦਾ ਅਟੈਕ ਹੋਇਆ।

੧੦ ਜਨਵਰੀ ਤਕ ਆਪ ਨੂੰ ਤਕਲੀਫ ਰਹੀ ਤਾਂ ਅਜ ੧੧ ਜਨਵਰੀ ਨੂੰ ਰਾਜਿੰਦਰਾ ਹਸਪਤਾਲ ਲਿਆਂਦਾ ਗਿਆ ਤੇ ਬਲੱਡ ਪ੍ਰੈਸ਼ਰ ਨਾਲ ਆਪ ਜੀ ਦੀ ਹਾਲਤ ਬਿਗੜ ਗਈ। ਪ੍ਰੈਸ਼ਰ ੨੨੦ ਤਕ ਜਾਂਦਾ ਤੇ ੧੭੫ ਤਕ ਆਉਂਦਾ ਰਿਹਾ। ੨੩ ਤਾਰੀਖ ਰਾਤ ਦੇ ਅਠ ਵਜ ਕੇ ੧੦ ਮਿੰਟ ਤੇ ਇਸ ਮਹਾਨ ਪੰਥ ਸੇਵਕ, ਦੁਖੀਆਂ ਦੇ ਦਰਦੀ, ਯਤੀਮਾਂ ਅਨਾਥਾਂ ਦੇ ਸੇਵਕ ਸਾਰੀ ਜ਼ਿੰਦਗੀ ਸੇਵਾ ਤੇ ਪ੍ਰਉਪਕਾਰ ਹਿਤ ਜੀਉਣ ਵਾਲੇ ਮਹਾਨ ਪੁਰਸ਼ ਦਾ ਸਰੀਰ ਅਨੰਤ ਵਿਚ ਲੀਨ ਹੋ ਗਿਆ। ਆਪ ਜੀ ਦੇ ਅੰਤਮ ਸਵਾਸ, ਵਾਹਿਗੁਰੂ ਵਾਹਿਗੁਰੂ ੪ ਵਾਰ ਕਹਿੰਦਿਆਂ ਪੰਜਵੀਂ ਵਾਰ ਅਧੇ ਉਚਾਰਨ ਪਿਛੋਂ ਉਡਾਰੀਆਂ ਲਾ ਗਏ।"

—o—



ਅਕਾਲੀ ਜੀ ਦੀ ਕਸ਼ਮੀਰ ਵਿਚੋਂ ਅੰਤਮ ਰਵਾਨਗੀ ਸਮੇਂ
ਸੰ: ੧੯੫੨ ਈ ਦੀ ਤਸਵੀਰ ।

# ਅੰਤਮ ਸਮੇਂ ਦੇ ਹਾਲਾਤ

ਬਿਮਾਰੀ ਦੇ ਅਰੰਭ ਤੋਂ ਅੰਤ ਸਮੇਂ ਤੱਕ ਆਪ ਜੀ ਦੀ ਸੇਵਾ ਵਿਚ ਭਾਗ ਜੀ (ਭਾਗਵੰਤ ਕੌਰ, ਸੁਪਤਨੀ ਲੇਖਕ) ਅਤੇ ਭਾਈ ਨਿਰੰਜਨ ਸਿੰਘ, ਅਕਾਲੀ ਜੀ ਦੇ ਭਰਾਤਾ ਹਾਜ਼ਰ ਰਹੇ। ਜੋ ਭਾਗ ਜੀ ਨੇ ਹਾਲਾਤ ਦਸੇ ਉਹ ਇਸ ਪ੍ਰਕਾਰ ਹਨ:—

੨੭ ਨਵੰਬਰ ੫੨ ਨੂੰ ਅਕਾਲੀ ਜੀ ਦਿਲੀ ਤੋਂ ਆਏ, ੨੮-੧੧ ਨੂੰ ਸਵੇਰੇ ਹੀ ਆਪ ਜੀ ਦੇ ਸਰੀਰ ਪਰ ਅਧਰੰਗ ਦਾ ਹਮਲਾ ਹੋਇਆ ਐਸੀ ਹਾਲਤ ਵਿਚ ਜਦੋਂ ਕਿ ਉਹਨਾਂ ਨੂੰ ਪੂਰਾ ਆਰਾਮ ਕਰਨਾ ਚਾਹੀਦਾ ਸੀ, ਕਸ਼ਮੀਰ ਦੇ ਉਜੜੇ ਸ਼ਰਨਾਰਥੀਆਂ ਲਈ ਭਜ ਨੱਸ ਕਰਕੇ ਉਹਨਾਂ ਦੇ ਵਸਾਉਣ ਦੇ ਕੰਮ ਕਰਦੇ ਰਹੇ। ਜਿਸ ਕਾਰਨ ਸਰੀਰ ਦੀ ਹਾਲਤ ਜ਼ਿਆਦਾ ਖਰਾਬ ਹੋ ਗਈ। ਇਹ ਖਬਰ ਸੁਣ ਕੇ ਗਿਆਨੀ ਗੁਰਦਿੱਤ ਸਿੰਘ ਜੀ ਐਡੀਟਰ ਪ੍ਰਕਾਸ਼, ਜਨਰਲ ਸਕੱਤਰ ਧਰਮ ਅਰਥ ਬੋਰਡ ਪਟਿਆਲਾ ਆਪ ਜੀ ਪਾਸ ਪੁੱਜੇ ਤੇ ਹਾਲਾਤ ਵਿਗੜਦੇ ਵੇਖ ਕੇ ਅਕਾਲੀ ਜੀ ਨੂੰ ਦੂਖ-ਨਿਵਾਰਨ ਸਾਹਿਬ ਲੈ ਆਏ ਇਕ ਕੋਠੀ ਵਿਚ ਨਿਵਾਸ ਕਰਾ ਕੇ ਇਲਾਜ ਦੀ ਕੋਸ਼ਿਸ਼ ਕੀਤੀ ਜਿਸ ਨਾਲ ਆਪ ਜੀ ਦੀ ਹਾਲਤ ਸੁਧਰ ਗਈ ਤੇ ਆਪ ਨੇ ਮੁੜ ਵਸਾਉ ਕੰਮਾਂ ਬਾਰੇ ਚਿੱਠੀ ਪੱਤਰ ਫਿਰ ਅਰੰਭ ਕਰਵਾ ਦਿਤੇ। ਭਾਣਾ ਕਰਤਾਰ ਦਾ, ਇਸੇ ਦੌਰਾਨ ਵਿਚ ਅਕਾਲੀ ਲਾਭ ਸਿੰਘ ਕੁਝ ਸਿੰਘਾਂ ਸਮੇਤ ਆਏ, ਤੇ ਦਸਿਆ ਕਿ ਅਸਾਡੀ (ਕਸ਼ਮੀਰੀ ਸਿੱਖਾਂ ਦੀ) ਫਾਈਲ ਜੋ ਮੁੜ ਵਸਾਉਣ ਬਾਰੇ ਚਲ ਰਹੀ ਸੀ, ਦਫਤਰ ਵਿਚੋਂ ਗੁੰਮ ਹੋ ਗਈ ਹੈ, ਇਹ ਇਸ ਤਰੀਕੇ ਨਾਲ ਗੱਲ ਹੋਈ ਕਿ ਉਹ ਅਕਾਲੀ ਜੀ ਦੇ ਮਨ ਉਤੇ ਡੂੰਘੀ ਸੱਟ ਮਾਰ ਗਈ। ਜਿਵੇਂ ਕਿਰਸਾਣ ਦੀ ਪੱਕੀ ਖੇਤੀ ਉਤੇ ਗੜੇ ਪੈ ਗਏ ਹੋਣ

ਦੁਖਨਿਵਾਰਨ ਇਲਾਜ ਆਦਿਕ ਨਾਲ ਕੁਝ ਦਿਨ ਹੱਛੀ ਹਾਲਤ ਹੋ ਗਈ, ਪਰ ਫਿਰ ੩ ਜਨਵਰੀ ੫੩ ਨੂੰ ਹਾਈ ਬਲੱਡ ਪ੍ਰੈਸ਼ਰ ਹੋ ਕੇ ਦਿਮਾਗ ਦੀ ਨਾੜੀ ਪਰ ਵੀ ਅਸਰ ਪੈ ਗਿਆ, ਜਿਸ ਨਾਲ ਉਹਨਾਂ ਨੂੰ ਸਿਰਦਰਦ ਦੀ ਸਖਤ ਤਕਲੀਫ ਸ਼ੁਰੂ ਹੋ ਗਈ ਪਰ ਆਪ ਦਾ ਬਰਦਾਸ਼ਤ ਦਾ ਮਾਦਾ ਇਤਨਾ ਸੀ ਕਿ ਐਸੀ ਭਿਆਨਕ ਦੁਖਦਾਈ ਹਾਲਤ ਵਿਚ ਭਾਵੇਂ ਆਪਣੇ ਦੋਹਾਂ ਹਥਾਂ ਨਾਲ ਸਿਰ ਘੁੱਟ ਕੇ ਫੜੀ ਰਖਦੇ ਸੀ ਪਰ ਕਦੀ ਹਾਏ ਯਾ 'ਸੀ' ਨਹੀਂ ਉਚਾਰੀ ਸੀ। ਜਦ ਕਦੀ ਹੋਸ਼ ਵਿਚ ਆਉਂਦੇ ਤਾਂ ਵਾਹਿਗੁਰੂ ੨ ਦੀ ਧੁਨੀ ਸੁਣਾਈ ਦਿੰਦੀ ਸੀ ਯਾ ਆਪਣੇ ਪਾਸ ਬੈਠੇ ਸਜਣਾਂ ਨੂੰ ਆਖਦੇ ਭਾ:ਸਾਹਿਬ!'ਜਪੁਜੀ' ਸਾਹਿਬ ਦਾ ਪਾਠ ਉਚਾਰਨ ਕਰੋ ! ਤੇ ਉਹ ਪਾਠ ਸੁਣਦੇ ਆਪ ਦੋਨੋ ਹੱਥ ਸਿਰ ਦੇ ਪਿੱਛੇ ਰੱਖ ਕੇ ਸਿਰ ਨੂੰ ਘੁੱਟੀ ਰਖਦੇ ਤੇ ਧਿਆਨ ਪਾਠ ਵਿਚ ਜੋੜੀ ਰੱਖਦੇ। ਜਦ ਇਸ ਤਰ੍ਹਾਂ ਤਕਲੀਫ ਕਾਫੀ ਹੋਈ ਤਾਂ ਡਾਕਟਰਾਂ ਦੇ ਮਸ਼ਵਰੇ ਨਾਲ ਆਪ ਜੀ ਨੂੰ ਰਾਜਿੰਦਰਾ ਹਸਪਤਾਲ ਲਿਆਂਦਾ ਗਿਆ। ਇਥੇ ਆ ਕੇ ਦੂਜੇ ਤੀਜੇ ਦਿਨ ਤੋਂ ਹਾਲਤ ਸੁਧਰਦੀ ਨਜ਼ਰ ਆਈ ਤੇ ਦਿਨੋ ਦਿਨ ਠੀਕ ਹੁੰਦੇ ਗਏ ਇਥੋਂ ਤਕ ਕਿ ਸਭ ਨੂੰ ਯਕੀਨ ਹੋ ਗਿਆ ਸੀ ਕਿ ਆਪ ਜੀ ਹੁਣ ਰਾਜੀ ਹੋ ਜਾਣਗੇ ਤੇ ਇਸੀ ਭਾਵ ਦੇ ਪੱਤਰ ਵੀ ਪਹਿਲੇ ਦੋ ਤਿੰਨ ਦਿਨਾਂ ਵਿਚ ਬਾਹਰ ਲਿਖੇ ਗਏ ਸਨ ਪਰ 'ਅਕਾਲੀ ਜੀ ਹੀ ਆਖਦੇ ਹੁੰਦੇ ਸਨ।'

ਜੋ ਮੈਂ ਚਿਤਵੋ ਨਾ ਕਰੇ ਕਿਯਾ ਮੇਰੇ ਚਿਤਵੈ ਹੋਇ।
ਆਪਣ ਚਿਤਵਿਆ ਹਰਿ ਕਰੇ ਜੋ ਮੇਰੇ ਚਿਤ ਨਾ ਹੋਇ।'

ਆਪਣੀ ਦੇਹੀ ਨੂੰ ਇਸ ਤਰ੍ਹਾਂ ਗੁਰੂ ਪ੍ਰਾਇਣ ਕਰਕੇ ਚਾਰ ਵੇਰ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਤੇ ਪੰਜਵਾਂ "ਵਾਹਿ" ਤਕ ਤੇ 'ਗੁਰੂ' ਲਫਜ਼ ਆਤਮਾ ਦੇ ਨਾਲ ਹੀ ਦਸਮਦਵਾਰ ਵਿਚੋਂ ਕਢ ਕੇ ਆਪ ਜੀ ਗੁਰੂ ਨਾਲ ਅਭੇਦ ਹੋ ਗਏ।

ਜਦੋਂ ਆਪ ਜੀ ਦੀ ਬਿਮਾਰੀ ਦੀ ਖਬਰ ਪੰਥ ਵਿਚ ਫੈਲੀ ਤਾਂ

ਆਪ ਜੀ ਨਮਿਤ ਪੰਥਕ ਸੰਸਥਾਵਾਂ ਅਤੇ ਸਭਾ ਸੁਸਾਇਟੀਆਂ ਤੇ ਹਿਤੈਸ਼ੀਆਂ ਵਲੋਂ ਦੇਹ ਅਰੋਗਤਾ ਹਿਤ ਅਰਦਾਸਿਆਂ ਤੇ ਪਾਠਾਂ ਦਾ ਇਕ ਹੜ੍ਹ ਚਲ ਪਿਆ ਸੀ:—

ਜਿਵੇਂ ਪੰਥ ਸੇਵਕ ਅਖਬਾਰਾਂ ਵਿਚ ਛਪੀ ਇਸ ਖਬਰ ਤੋਂ ਪਤਾ ਚਲਦਾ ਹੈ ਕਿ ਪੰਥ ਵਿਚ ਆਪ ਜੀ ਦੀ ਬਿਮਾਰੀ ਨੂੰ ਦੁਖਦਾਈ ਮਹਿਸੂਸ ਕੀਤਾ ਜਾਂਦਾ ਸੀ।

"ਅਖਬਾਰ ਪੰਥ ਸੇਵਕ" ਦੇ ਅਜ ਦੇ ਪਰਚੇ ਵਿਚ ਇਹ ਅਫਸੋਸਨਾਕ ਖਬਰ ਪੜ੍ਹ ਕੇ ਬਹੁਤ ਹੀ ਦੁਖ ਹੋਇਆ ਹੈ ਕਿ ਪੰਥ ਦੇ ਪ੍ਰਸਿੱਧ ਵਿਦਵਾਨ ਤੇ ਸੇਵਕ ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਦੀ ਸੇਹਤ ਬਹੁਤ ਖਰਾਬ ਹੋ ਗਈ ਹੈ। ਅਕਾਲੀ ਜੀ ਕਿਨੇ ਉੱਚੇ ਸੁੱਚੇ ਜੀਵਨ ਦੇ ਮਾਲਕ ਹਨ ਤੇ ਉਹਨਾਂ ਨੇ ਆਪਣੀ ਸਾਰੀ ਆਯੂ ਕਿਸ ਤਰ੍ਹਾਂ ਮਹਾਨ ਉਪਕਾਰ ਕਰਦਿਆਂ ਗੁਜ਼ਾਰੀ ਹੈ, ਇਹ ਗੱਲ ਸਿੱਖ ਕੌਮ ਤੋਂ ਭੁੱਲੀ ਹੋਈ ਨਹੀਂ ! ਪੂਰਨ ਗੁਰਮਤ ਦੇ ਧਾਰਨੀ, ਰਹਿਤ ਮਰਯਾਦਾ ਵਿਚ ਪਰਪੱਕ ਅਤੇ ਅਮਲੀ ਜੀਵਨ ਵਾਲੇ ਸਿੰਘਾਂ ਦੀ ਭਾਲ ਵਿਚ ਕੀਤਿਆਂ ਅਕਾਲੀ ਜੀ ਪਰ ਹੀ ਆ ਕੇ ਨਜ਼ਰ ਟਿਕਦੀ ਹੈ।

ਸੈਂਕੜੇ ਲਾਵਾਰਸ ਬੱਚਿਆਂ ਦੀ ਮਾਤਾ ਪਿਤਾ ਤੋਂ ਵੀ ਵਧ ਪ੍ਰਵਰਿਸ਼ ਦਿਨ ਰਾਤ ਇਕ ਕਰਕੇ ਆਪ ਕਰ ਰਹੇ ਸਨ। ਬਹੁਤ ਸਾਰੀਆਂ ਵਿਧਵਾਵਾਂ ਯਾ ਲਾਵਾਰਸ ਬੀਬੀਆਂ, ਬੱਚੇ, ਜਿਹਨਾ ਕੈਂਪ ਪਿੱਛੇ ਜਿਹੇ ਆਪ ਜੀ ਦੇ ਉਪਰਾਲੇ ਨਾਲ ਹੀ ਜੈਪੁਰ ਤੋਂ ਬਦਲ ਕੇ ਸੰਗਰੂਰ ਲਿਆਂਦਾ ਸੀ, ਉਹ ਗੁਰੂ ਨਿਰੰਕਾਰ ਦੇ ਸਹਾਰੇ ਅਤੇ ਅਕਾਲੀ ਜੀ ਦੀ ਮੱਦਦ ਤੇ ਪਿਆਰ ਸਦਕਾ ਹੀ ਦਿਨ ਕੱਟੀ ਕਰ ਰਹੇ ਹਨ। ਸਮੂਹ ਸੰਗਤਾਂ ਦੀ ਸੇਵਾ ਵਿਚ ਸਨਿਮਰ ਬੇਨਤੀ ਹੈ ਕਿ ਅਕਾਲੀ ਜੀ ਦੀ ਦੇਹ ਅਰੋਗਤਾ ਲਈ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਨ।"

ਆਪ ਜੀ ਦੇ ਅਕਾਲ ਚਲਾਣੇ ਤੇ 'ਪ੍ਰਕਾਸ਼' ਅਖਬਾਰ ਪਟਿਆਲਾ ਦੇ ਐਡੀਟਰ ਗਿ: ਗੁਰਦਿੱਤ ਸਿੰਘ ਜੀ ਨੇ, ਉਸੇ ਦਿਨ ਖਾਸ ਜ਼ਮੀਮਾਂ

ਕੱਢਿਆ ਸੀ । ਗਿਆਨੀ ਜੀ ਨੇ ਆਪ ਜੀ ਦੀ ਸੇਵਾ ਨੇੜੇ ਹੋ ਕੇ ਕੀਤੀ ਤੇ ਉਹਨਾਂ ਦੇ ਗੁਣਾ ਨੂੰ ਚੰਗੀ ਤਰ੍ਹਾਂ ਜਾਣਿਆ ਸੀ । ਜੋ ਉਹਨਾਂ ਵੇਖਿਆ ਸਮਝਿਆ ਉਹਨਾਂ ਦੇ ਇਸ ਮਜ਼ਮੂਨ ਤੋਂ ਪਤਾ ਲਗਦਾ ਹੈ:—

'ਪੰਥ ਦੇ ਉਘੇ ਵਿਦਵਾਨ, ਬ੍ਰਹਮ ਗਿਆਨੀ, ਪੂਰਨ ਗੁਰਸਿੱਖ ਅਕਾਲੀ ਕੌਰ ਸਿੰਘ ਜੀ ਚਲ ਵਸੇ । ਆਪ ਜੀ ਦਾ ਸਸਕਾਰ ਦੁਪਹਿਰ ਪਿੱਛੋਂ ਕੀਤਾ ਜਾਏਗਾ । ਅੰਤਮ ਦਰਸ਼ਨ ਸ੍ਰੀ ਦੂਖਨਿਵਾਰਨ ਸਾਹਿਬ ਵਿਚ ਕੀਤੇ ਜਾ ਸਕਣਗੇ ।"

"ਪਟਿਆਲਾ ੨੪ ਜਨਵਰੀ-ਬੀਤੀ ਰਾਤ ਨੂੰ ਅਠ ਵਜੇ ਦੇ ਕਰੀਬ ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਚਲ ਵਸੇ ਹਨ। ਉਹਨਾਂ ਪਰ ਕੁਝ ਦਿਨ ਹੋਏ ਅਧਰੰਗ ਦਾ ਦੌਰਾ ਪਿਆ ਸੀ ਪਰੰਤੂ ਉਹਨਾਂ ਦੀ ਹਾਲਤ ਹੁਣ ਕੁਝ ਠੀਕ ਹੋ ਗਈ ਸੀ ਅਤੇ ਉਹ ਖਤਰੇ ਤੋਂ ਬਾਹਰ ਹੋ ਗਏ ਸਨ, ਪਰੰਤੂ ਪਰਸੋਂ ਅਚਾਨਕ ਉਹਨਾਂ ਉਪਰ ਬਿਮਾਰੀ ਦਾ ਫੇਰ ਹਮਲਾ ਹੋਇਆ ਅਤੇ ੨੪ ਘੰਟੇ ਦੀ ਬੇਹੋਸ਼ੀ ਪਿਛੋਂ ਉਹ ਚਲ ਵਸੇ । ਆਪ ਦਾ ਅਕਾਲ ਚਲਾਣਾ ਗੁਰ-ਦਵਾਰਾ ਦੂਖਨਿਵਾਰਨ ਸਾਹਿਬ ਦੇ ਇਕ ਕਮਰੇ ਵਿਚ ਹੋਇਆ ਹੈ । ਅਰਥੀ ਅਜ ੧ ਵਜੇ ਦੁਪਹਿਰ ਪਿਛੋਂ ਚੁੱਕੀ ਜਾ ਰਹੀ ਹੈ । ਸੰਗਤਾਂ ਦੂਖ-ਨਿਵਾਰਨ ਸਾਹਿਬ ਪੁੱਜਣ ।

ਬਸ ਇਹ ਖਬਰ ਪਟਿਆਲਾ ਸ਼ਹਿਰ ਤੇ ਆਸ ਪਾਸ ਦਿਆਂ ਪਿੰਡਾਂ ਤੇ ਹੋਰ ਨਾਭਾ, ਜੀਂਦ, ਸੰਗਰੂਰ, ਮਾਨਸਾ ਮੰਡੀ, ਧੂਰੀ, ਫਿਰੋਜ਼ਪੁਰ ਤੇ ਹੋਰ ਦੂਰ ਨੇੜੇ ਅਗ ਦੀ ਤਰ੍ਹਾਂ ਫੈਲ ਗਈ—ਪਟਿਆਲਾ ਸ਼ਹਿਰ ਦੇ ਵਸਨੀਕ ਖਾਸ ਕਰਕੇ ਅਤੇ ਹੋਰ ਆਲੇ ਦੁਆਲੇ ਤੋਂ ਹਜ਼ਾਰਾਂ ਸੰਗਤਾਂ ਪੁੱਜਣੀਆਂ ਸ਼ੁਰੂ ਹੋ ਗਈਆਂ ਤਾ ਕਿ ਇਸ ਮਹਾਂ ਪੁਰਸ਼ ਦੇ ਜਿਸ ਨੇ ਸਾਰੀ ਉਮਰ ਪੰਥ ਲਈ ਘਾਲਣਾ ਘਾਲੀਆਂ ਹਨ ਅੰਤਮ ਦਰਸ਼ਨ ਕੀਤੇ ਜਾਣ । ਸੰਗਤਾਂ ਦਾ ਇਤਨਾ ਇਕੱਠ ਹੋਇਆ ਕਿ ਸੰਭਾਲ ਮੁਸ਼ਕਲ ਹੋ ਗਈ । ਆਪਸ ਵਿਚ ਇਸ ਮਹਾਂ ਪੁਰਸ਼ ਬਾਰੇ ਗੱਲਾਂ ਹੁੰਦੀਆਂ ਕੋਈ ਕਿਸੇ ਤਰ੍ਹਾਂ ਆਪ ਨੂੰ ਚਿਤਾਰਦਾ ਕੋਈ ਕਿਸੇ ਤਰ੍ਹਾਂ । ਇਸ ਇਕੱਠ ਵਿਚ ਇਕ ਸਿੰਘ ਨੇ ਐਸਾ ਕਿਹਾ:—

'ਇਹਨਾਂ ਵਿਚ ਅਕਾਲੀ ਫੂਲਾ ਸਿੰਘ ਦੀ ਰੂਹ ਸੀ' ਤਾਂ ਦੂਜੇ ਨੇ ਕਿਹਾ, ਭਾਈ ਇਹਨਾਂ ਵਿਚ ਤਾਂ ਉਹਨਾਂ ਤੋਂ ਵੀ ਇਕ ਗੁਣ ਵੱਧ ਸੀ। ਅਕਾਲੀ ਫੂਲਾ ਸਿੰਘ ਜੀ ਤਾਂ ਬੜੇ ਜੋਸ਼ੀਲੇ ਸਨ ਪਰ ਅਕਾਲੀ ਜੀ ਵਿਚ ਕਦੀ ਜੋਸ਼ ਯਾ ਕ੍ਰੋਪ ਦੀ ਅੰਸ਼ ਨਹੀਂ ਵੇਖੀ ਸੀ। ਇਹ ਵਿਦਵਾਨ ਵੀ ਸਨ। ਗਿਆਨੀ ਗੁਰਦਿੱਤ ਸਿੰਘ ਦੇ ਕੱਢੇ ਜ਼ਮੀਮੇ ਦਾ ਮਜ਼ਮੂਨ ਇਸ ਤਰ੍ਹਾਂ ਸੀ:-

ਕਸ਼ਮੀਰ ਦੀ ਹੁਸਨ ਉਪਜਾਊ ਧਰਤੀ ਨੇ ਅਜ ਤੋਂ ੭੨ ਵਰ੍ਹੇ ਪਹਿਲਾਂ ਇਕ ਸੁੰਦਰ ਵਿਅਕਤੀ ਅਕਾਲੀ ਕੌਰ ਸਿੰਘ ਜੀ, ਜੋ ਅਜ ਅਸਾਡੇ ਵਿਚ ਨਹੀਂ ਰਹੇ ਪੈਦਾ ਕੀਤੇ ਸੀ। ਆਪ ਸੁੰਦਰ ਸਰੀਰ ਕਰਕੇ ਨਹੀਂ ਹੋਰ ਗੁਣਾ ਕਰਕੇ ਵੀ ਆਪਣੇ ਸਮੇਂ ਦੀ ਸਭ ਤੋਂ ਉਚੇ ਵਿਅੱਕਤੀ ਸੀ। 'ਮਹਾਨ ਕੋਸ਼' ਦੇ ਲੇਖਕ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਅਕਾਲੀ' ਸ਼ਬਦ ਦੇ ਅਰਥ ਕਰਨ ਵੇਲੇ ਸਾਹਮਣੇ ਇਕ ਨਮੂਨੇ ਦੇ ਅਕਾਲੀ ਦੀ ਤਸਵੀਰ ਦਿਤੀ ਹੈ। ਉਹ ਅਕਾਲੀ ਕੌਰ ਸਿੰਘ ਜੀ ਦੀ ਹੀ ਤਸਵੀਰ ਹੈ।

ਗੁਰੂ ਸਾਹਿਬ ਨੇ ਜਿਹੋ ਜਿਹਾ ਕੁਰਬਾਨੀ, ਸੇਵਾ, ਉਪਕਾਰ, ਸਿਮਰਨ ਵਿਚ ਗੜੁੰਦ ਨਿਰਮਾਨ "ਆਪਣਾ ਬਿਗਾੜ ਕਿਗਾਨਾ ਸਾਂਢੇ" ਦੇ ਭਾਵ ਸਮਝਣ ਵਾਲਾ-'ਹਮ ਨਹੀਂ ਚੰਗੇ ਬੁਰਾ ਨਹੀਂ ਕੋਏ' ਦਾ ਜੋ ਅਮਲੀ ਇਨਸਾਨ ਬਣਨ ਦਾ ਆਦਰਸ਼ ਰਖਿਆ ਸੀ, ਉਸ ਨਮੂਨੇ ਦਾ ਇਕੋ ਇਕ ਗੁਰਸਿੱਖ ਅਕਾਲੀ ਕੌਰ ਸਿੰਘ ਬੀਤ ਗਈ ਰਾਤ ਦੇ ੮ ਵਜ ਕੇ ੧੦ ਮਿੰਟ ਉਤੇ ਚਲਾਣਾ ਕਰ ਗਿਆ ਹੈ। ਸਿੱਖੀ ਸੰਸਾਰ ਵਿਚ ੭੨ ਵਰੇ ਆਪਣੀ ਕਿਸਮ ਦਾ ਜੀਵਨ ਜੀਊ ਕੇ ਸਾਬਤ ਕਰ ਗਿਆ ਹੈ ਕਿ ਗੁਰਸਿੱਖ ਇਨਸਾਨੀਅਤ ਦੀ ਕਿਸ ਉੱਚੀ ਪੱਧਰ ਦਾ ਜੀਵਨ ਜੀਊ ਸਕਦਾ ਹੈ।

ਅਕਾਲੀ ਕੌਰ ਸਿੰਘ ਜੀ ਨਾਲ ਭਾਵੇਂ ਸਾਡਾ ਵਧੇਰੇ ਨੇੜੇ ਦਾ ਪੁਰਾਣਾ ਵਾਹ ਨਹੀਂ ਰਿਹਾ ਪਰ ਜਿਤਨਾ ਵੀ ਅਸਾਂ ਉਹਨਾਂ ਨੂੰ ਨੇੜੇ ਹੋ ਕੇ ਦੇਖਿਆ। ਉਹਨਾਂ ਦੇ ਗੁਣਾ ਦੇ ਜੌਹਰ ਹੋਰ ਬਰੀਕ ਤੋਂ ਬਰੀਕ ਦਿਸਦੇ ਰਹੇ।

ਅਕਾਲੀ ਕੌਰ ਸਿੰਘ ਜੀ ਪੁਰਾਤਨ ਸਿੱਖਾਂ ਵਾਂਗ ਰਹਿਤ ਮਰਯਾਦਾ ਦੇ ਪੱਕੇ ਧਾਰਨੀ ਸਨ। ਵਧੇਰੇ ਪਾਖੰਡ ਨਹੀਂ, ਪਰ ਇਹ ਆਪ ਦਾ ਪ੍ਰਣ ਸੀ ਕਿ ਪ੍ਰਸ਼ਾਦਿ ਪਾਣੀ ਅੰਮ੍ਰਿਤਧਾਰੀ ਸਿੰਘ ਦੇ ਹੱਥਾਂ ਤੋਂ ਬਿਨਾ ਨਹੀਂ ਛੱਕਣਾ। ਆਪ ਨੇ ਇਹ ਪ੍ਰਣ ਅੰਤਮ ਸੁਆਸ ਤਕ ਨਿਭਾਇਆ।

ਅਕਾਲੀ ਕੌਰ ਸਿੰਘ ਜੀ ਸੇਵਾ, ਕੁਰਬਾਨੀ, ਪਰਉਪਕਾਰ ਦੇ ਪੁਤਲੇ ਸਨ। ਜਿਤਨੀ ਅਕਾਲੀ ਜੀ ਨੇ ਸੇਵਾ ਕੁਰਬਾਨੀ, ਪਰਉਪਕਾਰ ਦੇ ਮੈਦਾਨ ਵਿਚ ਇਕੱਲਿਆਂ ਘਾਲਣਾ ਘਾਲੀ ਹੈ ਜੇ ਉਹ ਪ੍ਰਗਟ ਹੋਕੇ ਸਾਡੇ ਸਾਹਮਣੇ ਆ ਜਾਵੇ ਤਾਂ ਫਿਰ ਅਸੀਂ ਆਖ ਸਕਦੇ ਹਾਂ ਕਿ ਇਸ ਸਮੇਂ ਦੇ ਇਕ ਇਕਲੇ ਆਦਮੀ ਦੇ ਕੰਮ ਦੇ ਟਾਕਰੇ, ਕਿਸੇ ਵਡੀ ਸੰਸਥਾ ਦਾ ਵੀ ਕੋਈ ਕੰਮ ਨਹੀਂ।

ਸੰਗਰੂਰ ਆਸ਼੍ਰਮ ਦੇ ਨਿਆਸਰਿਆਂ ਦੇ ਹੁਣ ਇਹੋ ਅਕਾਲੀ ਕੌਰ ਸਿੰਘ ਆਸਰੇ ਸਨ। ਕਸ਼ਮੀਰ ਵਿਚ ਰੁਲ ਰਹੇ ਬੇਘਰ ਆਦਮੀਆਂ, ਵਿਧਵਾ ਬੀਬੀਆਂ ਦੇ ਆਸਰੇ ਇਹੋ ਸਾਡੇ ਤੋਂ ਵਿਛੜ ਚੁਕੇ ਅਕਾਲੀ ਕੌਰ ਸਿੰਘ ਜੀ ਸਨ।

ਪਿਛਲੇ ਦਿਨੀਂ ਅਕਾਲੀ ਜੀ ਸੁਲਤਾਨਪੁਰ ਤੋਂ ਗੁਰੂ ਨਾਨਕ ਜੀ ਦੇ ਪੁਰਬ ਮਨਾ ਕੇ ਸਾਡੇ ਨਾਲ ਆ ਰਹੇ ਸਨ। ਜਲੰਧਰ ਆ ਕੇ ਵਿਟਰ ਬੈਠੇ ਉਹਨਾਂ ਦਾ ਸਰੀਰ ਢਿਲਾ ਸੀ। ਪਰ ਉਹਨਾਂ ਬੜਾ ਜ਼ੋਰ ਲਾਉਣ ਪਰ ਦਸਿਆ ਕਿ ਇਕ ਸਿਖ ਦੀ ਜੋ ਤਪਦਿਕ ਦਾ ਮਰੀਜ਼ ਹੈ, ਜਿਸ ਦਾ ਕੋਈ ਵਾਰਸ ਨਹੀਂ, ਕਲਕਤੇ ਤੋਂ ਉਹਨਾਂ ਪਾਸ ਚਿੱਠੀ ਪੁੱਜੀ ਹੈ, ਅੰਮ੍ਰਿਤਸਰ ਹਸਪਤਾਲ ਵਿਚ ਉਸ ਦਾ ਇੰਤਜ਼ਾਮ ਕਰਨਾ ਹੈ। ਚਨਾਚਿ ਆਪ ਉਹ ਪ੍ਰਬੰਧ ਕਰਕੇ ਹੀ ਪਟਿਆਲੇ ਆਏ।

ਜਿਸ ਦਿਨ ਆਪ ਬਿਮਾਰ ਹੋਏ ਆਪ ਪਾਸ ੨੫੦ ਰੁਪਏ ਸਨ। ਦੋ ਤਿੰਨ ਦਫਾ ਡਾਕਰਰ ਦੇ ਆਉਣ ਦੀ ਫੀਸ ਤੇ ਦਵਾਈਆਂ ਤੇ ਪੰਜਾਹ ਰੁਪਏ ਖਰਚ ਹੋ ਗਏ। ੨੦੦ ਰੁਪਏ ਆਪ ਨੇ ਚੁਪ ਚੁਪੀਤਿਆਂ ਆਪਣੇ ਸਰੀਰ ਦੀ ਅਜੇਹੀ ਬਿਮਾਰੀ ਦੀ ਹਾਲਤ ਵਿਚ ਵੀ ਪ੍ਰਵਾਹ ਨਾ ਕਰਦਿਆਂ

ਕਸ਼ਮੀਰ ਦੇ ਸ਼ਰਨਾਰਥੀਆਂ ਨੂੰ ਭੇਜ ਦਿਤੇ ਕਿ ਠੰਢ ਵਿਚ ਉਹ ਕੰਬਲ ਤੇ ਕਪੜੇ ਬਣਵਾ ਸਕਣ ।

ਬੜੇ ਤਰਲਿਆਂ ਨਾਲ ਆਪ ਨੂੰ ਆਪ ਦੇ ਭਰਾ ਭਾਈ ਨਿਰੰਜਨ ਸਿੰਘ ਦੇ ਘਰੋਂ ਸ੍ਰੀ ਦੂਖਨਿਵਾਰਨ ਸਾਹਿਬ ਲਿਆਂਦਾ ਗਿਆ ਜਿਥੇ ਆਪ ਕੁਝ ਵਲ ਹੋ ਗਏ ਸਨ। ਪਰ ਇਕ ਦਿਨ ਆਉਂਦਿਆਂ ਆਉਂਦਿਆਂ ਇਕ ਕਸ਼ਮੀਰੀ ਸਿਖ ਦੇ ਮੂੰਹੋਂ ਨਿਕਲ ਗਿਆ ਕਿ ਉਹਨਾਂ ਦੀ ਫਾਇਲ ਸੈਕਟਰੀਏਟ ਵਿਚ ਗੁੰਮ ਗਈ ਹੈ ਤੇ ਕਸ਼ਮੀਰੀਆਂ ਦੇ ਵਸਣ ਦਾ ਕੰਮ ਹੋਰ ਪਿਛੇ ਜਾ ਪਿਆ ਹੈ । ਇਹ ਸੁਣਦਿਆਂ ਹੀ ਅਕਾਲੀ ਜੀ ਦੇ ਟੁਰੇ ਆਉਂ-ਦਿਆਂ ਹੀ ਲੱਤਾਂ ਡਗ ਮਗਾ ਗਈਆਂ । ਮਸਾਂ ਮਸਾਂ ਕਮਰੇ ਵਿਚ ਲਿਆਂਦਾ ਗਿਆ। ਹਾਲਤ ਵਿਗੜਨੀ ਸ਼ੁਰੂ ਹੋ ਗਈ। ਆਪ ਨੂੰ ਕਸ਼ਮੀਰੀ ਸਿੱਖਾਂ ਦਾ ਯਤੀਮਾਂ ਦਾ ਇਤਨਾ ਸਦਮਾ ਸੀ ਕਿ ਆਪ ਦਾ ਗੱਲਾਂ ਕਰਦਿਆਂ ਮਨ ਭਰ ਆਉਂਦਾ ਸੀ ਤੇ ਹੰਝੂ ਵਗ ਟੁਰਦੇ ਸਨ । ਆਪ ਜੀ ਦਾ ਇਹ ਸਦਮਾ ਸ: ਗਿਆਨ ਸਿੰਘ ਜੀ (ਜੋ ਉਦੋਂ ਪੈਪਸੂ ਯੂਨੀਅਨ ਦੇ ਚੀਫ ਮਨਿਸਟਰ ਸਨ) ਨੂੰ ਦਸਿਆ ਤਾਂ ਸਰਦਾਰ ਜੀ ਵੀ ਆਪ ਪਾਸ ਪੁੱਜੇ । ਅਸਾਂ ਯਤਨ ਕੀਤਾ ਕਿ ਅਕਾਲੀ ਜੀ ਸ: ਗਿਆਨ ਸਿੰਘ ਨਾਲ ਗੱਲਾਂ ਕਰਕੇ ਮਨ ਹੌਲਾ ਕਰ ਲੈਣ ਤੇ ਸਦਮਾ ਦੂਰ ਹੋ ਜਾਵੇ ਪਰ ਆਪ ਦੇ ਮੁੜ ਹੋਸ਼ ਨਾ ਪਰਤੇ। ਕੁਝ ਚਿਰ ਹੋਸ਼ ਵਿਚ ਆਏ ਤਾਂ ਉਠ ਕੇ ਬੈਠ ਗਏ ਤੇ ਅਦਬ ਨਾਲ ਫਤੇਹ ਬੁਲਾਈ ।

ਫਿਰ ਸਰਦਾਰ ਗਿਆਨ ਸਿੰਘ ਹੋਰਾਂ ਦੀ ਸਲਾਹ ਤੇ ਆਪ ਨੂੰ ਪਟਿਆਲਾ ਦੇ ਵਡੇ ਹਸਪਤਾਲ ਵਿਚ ਲਿਆਂਦਾ ਗਿਆ। ਇਥੇ ਆਪ ਦੇ ਖੂਨ ਦਾ ਦੌਰਾ ਠੀਕ ਹੋ ਗਿਆ। ਹੋਸ਼ ਹਵਾਸ ਠੀਕ ਹੋ ਗਏ ਸਨ। ਪਰ ੨੨ ਤਰੀਕ ਰਾਤ ਦੇ ੩ ਵਜੇ ਆਪ ਨੂੰ ਅਧਰੰਗ ਦਾ ਸਖਤ ਹਮਲਾ ਹੋਇਆ ਤੇ ਜਿਸ ਦਾ ਸੱਜਾ ਪਾਸਾ ਕੰਮ ਕਰਨੋਂ ਰਹਿ ਗਿਆ । ਇਸੇ ਤਰ੍ਹਾਂ ਦੀ ਹਾਲਤ ਵਿਚ ਆਪ ੨੩ ਜਨਵਰੀ ਨੂੰ ਰਾਤ ਦੇ ੮-੧੦ ਮਿੰਟ ਉਪਰ ਆਪਣੀ ਜ਼ਿੰਦਗੀ ਦੀ ੭੨ ਸਾਲਾ ਯਾਤਰਾ ਸਮਾਪਤ ਕਰਕੇ ਗੁਰ-ਚਰਨਾਂ

ਵਿਚ ਜਾ ਬਿਰਾਜੇ। ਆਪ ਸਾਰਾ ਦਿਨ ਬੋਲ ਨਹੀਂ ਸਨ ਸਕੇ ਪਰ ਅ
ਸਮੇਂ ਵਾਹਿਗੁਰੂ ਵਾਹਿਗੁਰੂ ਦੀ ਝੜੀ ਲਾ ਦਿਤੀ। ਆਪ ਦੇ ਚਲਾਣੇ ਨਾ
ਸਿੱਖਾਂ ਵਿਚੋਂ ਇਕ ਨਮੂਨੇ ਦਾ ਸਿਖ ਜਿਸ ਦੇ ਟਾਕਰੇ ਦਾ ਦੂਜਾ ਕੋ
ਨਿਰਮਾਣ ਸੇਵਕ ਨਹੀਂ ਦਿਸਦਾ, ਲੋਪ ਹੋ ਗਿਆ ਹੈ।

ਅਜ ਕਲ ਅਸੀਂ ਵੇਖਦੇ ਹਾਂ ਕਿ ਜੇ ਕਿਸੇ ਦੀ ਰਤਾ ਕੁ ਮਾਨਤਾ ਹੋ ਜਾਏ ਤਾਂ ਉਹ ਕਿਸੇ ਤਰ੍ਹਾਂ ਆਪਣੀ ਸੰਤਤਾਈ ਦੀ ਢੇਡ ਇਟੀ ਮਸਜਿ[ਦ] ਰਚ ਲੈਂਦਾ ਹੈ। ਅਕਾਲੀ ਕੌਰ ਸਿੰਘ ਜੀ 'ਬ੍ਰਹਿਮ ਗਿਆਨੀ, ਪਰਉਪਕਾਰ[ੀ] ਉਮਾਹ ਦਾ ਨਮੂਨਾ ਸਨ। ਪਰ ਆਪ ਦੇ ਜੇ ਕੋਈ ਭੁਲ ਭੁਲੇਖੇ ਪੈਰੀਂ ਹੱਥ ਲਾ ਵਹਿੰਦਾ ਤਾਂ ਆਪ ਉਸ ਦੇ ਦੋ ਵਾਰੀ ਲਾ ਕੇ ਖਹਿੜਾ ਛਡਦੇ। ਅਸਾਂ ਵੇਖਿਆ ਹੈ ਜਿਹੜੇ ਆਪਣੇ ਆਪ ਨੂੰ ਨਿਰਮਾਨ ਕਹਿਲਾਂਦੇ ਹਨ ਕਿ ਉਹਨਾਂ ਦੀਆਂ ਕਿਤਨੀਆਂ ਮਾਨ ਪ੍ਰਾਪਤ ਕਰਨ ਦੀਆਂ ਗੁਝੀਆਂ ਗੁਝੀਆਂ ਭਾਵਨਾਵਾਂ ਹੁੰਦੀਆਂ ਹਨ। ਪਰ ਇਸ ਸ਼ੇਰ ਮਰਦ ਨੇ ਆਪਣੀਆਂ ਇਸ ਤਰ੍ਹਾਂ ਦੀਆਂ ਖਾਹਸ਼ਾਂ ਉਕੀਆਂ ਹੀ ਮਾਰ ਲਈਆਂ ਹੋਈਆਂ ਸਨ। ੭੨ ਵਰੇ ਦੀ ਆਯੂ ਵਿਚ ਇਕ ਬਿਰਧ ਦਾਹੜੇ ਵਾਲਾ ਸਾਈਕਲ ਚਲਾਉਂਦਾ ਹੋਇਆ ਇਹ ਸੇਵਕ ਕਦੇ ਉਸ ਅਫਸਰ ਦੀ ਕੋਠੀ, ਕਦੇ ਇਸ ਅਫਸਰ ਦੀ ਕੋਠੀ ਚੁਪ ਚਪੀਤਾ ਖੜਾ ਦਿਸਦਾ ਹੁੰਦਾ ਸੀ। ਜੇ ਕਿਸੇ ਹਕੂਮਤ ਦੇ ਅਫਸਰ ਨਾਲ ਗੱਲ ਕਰਨ ਦਾ ਵਕਤ ਮਿਲ ਜਾਂਦਾ ਤਾਂ ਉਹ ਕਸ਼ਮੀਰੀ ਸਿੱਖਾਂ ਤੇ ਘਤੀਆਂ ਦੇ ਦੁਖਾਂ ਦੇ ਦਫਤਰ ਫੋਲਣ ਲਗ ਜਾਂਦਾ।

ਅਕਾਲੀ ਕੌਰ ਸਿੰਘ ਗੁਰਮਤ ਦੇ ਮਹਾਨ ਵਿਦਵਾਨ ਸਨ। ਆਪ ਦੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਤੇ ਗੁਰਮਤ ਬਾਰੇ ਭਾਸ਼ਨ ਆਪ ਦੀ ਅਕਾਲੀ ਜ਼ਿੰਦਗੀ ਅਤੇ ਗੁਰਮਤ ਦੀ ਨੇੜੇ ਦੀ ਸੂਝ ਨਾਲ ਭਰੇ ਹੋਏ ਹੁੰਦੇ ਸਨ।

ਆਖਦੇ ਹਨ ਕਿ ਕੇਸਰ ਕਸ਼ਮੀਰ ਦੀ ਧਰਤੀ ਵਿਚ ਹੁੰਦਾ ਹੈ। ਪਰ ਸਿੱਖੀ ਮੰਡਲ ਮਹਿਕਾਉਣ ਵਾਲਾ ਇਹ ਕੇਸਰ ਵੀ ਪੈਦਾ ਕਰਨ ਦਾ ਮਾਣ ਕਸ਼ਮੀਰ ਦੀ ਧਰਤੀ ਨੂੰ ਹੀ ਹੈ। ਉਸ ਕੇਸਰ ਦੀ ਤਾਂ ਹੋਂਦ ਨਾਲ



ਅਕਾਲੀ ਜੀ ਦੇ ਸਸਕਾਰ ਤੋਂ ਪਹਿਲਾਂ ਦੀ ਅੰਤਮ ਯਾਤਰਾ ।

ਵਾਸ਼ਨਾਂ ਹੁੰਦੀ ਹੈ ਪਰ ਇਹ ਕੇਸਰ ਆਪਣੀ ਹੋਂਦ ਤੋਂ ਪਿਛੋਂ ਆਪਣੀ ਕਰਣੀ ਦੀ ਯਾਦ ਦੇ ਰੂਪ ਵਿਚ ਸਦਾ ਵਾਸ਼ਨਾਂ ਦਿੰਦਾ ਰਹੇਗਾ।

[ਗੁਰ ਦਿੱਤ ਸਿੰਘ ਗਿਆਨੀ

ਆਪ ਜੀ ਦੇ ਮ੍ਰਿਤਕ ਸਰੀਰ ਨੂੰ ਪੰਜਾਂ ਸਿੰਘਾਂ ਨੇ ਇਸ਼ਨਾਨ ਕਰਾਇਆ—ਨਵਾਂ ਕਾਲੀ ਪੱਟੀ ਦਾ ਪੁਸ਼ਾਕਾ ਜੋ ਆਪ ਦਾ ਪਹਿਰਾਵਾ ਸੀ, ਨਿਹੰਗੀ ਚਹਿਨ ਚੱਕਰ, ਕਿਰਪਾਨ ਤੇ ਸਿਰੀ ਸਾਹਿਬ ਹਮੇਸ਼ਾ ਦੀ ਤਰ੍ਹਾਂ ਹੱਥ ਵਿਚ ਰੱਖ ਕੇ, ਸੁਗੰਧਿਤ ਪੁਸ਼ਪਾਂ ਨਾਲ ਅਰਥੀ ਸਜਾਈ ਗਈ। ਦਰਸ਼ਕਾਂ ਨੇ ਪੁਸ਼ਪ ਤੇ ਹਾਰ ਭੇਟ ਕੀਤੇ ਅਤੇ ਬੜੀ ਸਜ ਧਜ ਨਾਲ ਆਪ ਦੀ ਅਰਥੀ ਬੈਂਡ ਬਾਜੇ ਦੀ ਸਲਾਮੀ ਨਾਲ ਚੁੱਕੀ ਗਈ। ਪੰਜ ਪਿਆਰੇ ਮੋਹਰੇ ਪਿਛੇ ਸੰਗਤਾਂ ਮਾਈ ਭਾਈ ਅਰਥੀ ਨਾਲ ਸ਼ਬਦ "ਮੈਂ ਪਿਛਹਿ ਕੀਰਤਨ ਕਰਿਅਹੁ ਨਿਰਬਾਣ ਜੀਉ।' ਵਾਲੀ ਦਸ਼ਾ ਬਝ ਰਹੀ ਸੀ। ਕੋਈ ਪਰੇਮੀ ਮਾਈ ਭਾਈ ਕੋਈ ਐਸਾ ਨਹੀਂ ਸੀ ਜਿਸ ਦੇ ਨੇਤਰ ਉਸ ਸਮੇਂ ਸੱਜਣ ਨਹੀਂ ਸਨ। ਇਸ ਤਰ੍ਹਾਂ ਆਪ ਦੀ ਮੜ੍ਹੋਲੀ ਦਾ ਸਸਕਾਰ ਇਹਾਤਾ ਦੁਖ-ਨਿਵਾਰਨ ਸਾਹਿਬ ਦੇ ਅੰਦਰ ਹੀ ਕੀਰਤਨ ਸੋਹਿਲਾ ਪੜ੍ਹ ਕੇ ਕੀਤਾ ਗਿਆ ਅਤੇ ਅੰਗੀਠਾ ਤੀਜੇ ਦਿਨ ਪੰਜ ਸਿੰਘਾਂ ਨੇ ਲੈ ਜਾ ਕੇ ਕੀਰਤਪੁਰ ਸਾਹਿਬ ਪ੍ਰਵਾਹ ਕੀਤਾ।

ਪਟਿਆਲੇ ਦੀ ਸਾਧ ਸੰਗਤ ਤੇ ਉਘੇ ਉਘੇ ਸਿੰਘਾਂ, ਸਰਦਾਰਾਂ ਮਾਈ ਭਾਈ ਨੇ ਪਹਿਲੇ ਹੀ ਵਿਚਾਰ ਕਰੀ ਸੀ ਕਿ ਇਸ ਮਹਾਨ ਪੰਥ ਸੇਵਕ ਪੂਰਨ ਗੁਰਸਿੱਖ ਦੀ ਮੜ੍ਹੋਲੀ ਦਾ ਸਸਕਾਰ ਆਮ ਥਾਂ ਪਰ ਨਾ ਕੀਤਾ ਜਾਏ ਜਿਸ ਨੇ ਆਪਣੀ ਸਾਰੀ ਆਯੂ ਗੁਰੂ ਲੇਖੇ, ਪੰਥ ਸੇਵਾ ਵਿਚ ਲਾਈ ਹੈ ਇਹਨਾਂ ਦਾ ਸਰੀਰ ਗੁਰੂ ਚਰਨਾਂ ਵਿਚ ਹੀ ਰਖਿਆ ਜਾਣਾ ਚਾਹੀਦਾ ਹੈ। ਸਰਬਤ ਸੰਗਤ ਦੀ ਮਰਜ਼ੀ ਵੇਖਦਿਆਂ ਧਰਮ ਅਰਥ ਬੋਰਡ ਦੀ ਪ੍ਰਵਾਨਗੀ ਨਾਲ ਅਜੇਹਾ ਹੀ ਕੀਤਾ ਗਿਆ, ਨਾਲ ਹੀ ਆਪ ਦੇ ਨਮਿਤ ਜੋ ਅਖੰਡ ਪਾਠ ਰਖੇ ਗਏ-ਉਹ ਵੀ ਹਰ ਮੰਦਰ ਸਾਹਿਬ ਅੰਦਰ ਹੀ ਰਖੇ ਜਾਣੇ ਪ੍ਰਵਾਣ ਕੀਤੇ ਗਏ। ਇਕ ਫਰਵਰੀ ਐਤਵਾਰ ਨੂੰ ਸ਼ਾਮ ਦੇ ੩ ਵਜੇ

ਭੋਗ ਪਾਇਆ ਗਿਆ। ਇਸ ਸਮੇਂ ਪਟਿਆਲਾ ਯੂਨੀਅਨ ਦੇ ਚੀਫ ਮਨਿਸਟਰ ਸ: ਗਿਆਨ ਸਿੰਘ (ਰਾੜੇਵਾਲੇ) ਤੇ ਹੋਰ ਆਲਾ ਆਫੀਸਰ, ਐਮ. ਐਲ. ਏ. ਤੇ ਉਘੇ ਮੁਖੀ, ਪਤਵੰਤੇ ਤੇ ਵਿਦਵਾਨ ਹਾਜ਼ਰ ਸਨ। ਗਿ: ਹੀਰਾ ਸਿੰਘ ਦਰਦ, ਬਾਬਾ ਪਰੇਮ ਸਿੰਘ ਜੀ ਹੋਤੀ, ਪ੍ਰਸਿਧ ਇਤਹਾਸ-ਕਾਰ, ਪ੍ਰੋ: ਗੰਡਾ ਸਿੰਘ ਜੀ ਹਿਸਟੋਰੀਅਨ, ਸੰਤ ਸਿੰਘ ਤੇਗ ਨੇ ਅਕਾਲੀ ਜੀ ਦੇ ਗੁਣਾਂ ਤੇ ਗੁਰਸਿੱਖੀ ਜੀਵਨ ਬਾਰੇ ਚਾਨਣਾ ਪਾਇਆ ਤੇ ਸ਼ਰਧਾਂਜਲੀਆਂ ਭੇਟ ਕੀਤੀਆਂ। ਸ: ਹਰਚੰਦ ਸਿੰਘ ਜੇਜੀ, ਸੰਤ ਤੇਜਾ ਸਿੰਘ ਨਨਕਾਣਾ ਸਾਹਿਬ, ਸ: ਭਾਨ ਸਿੰਘ ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ ਅਤੇ ਗਿ: ਗੁਰਦਿੱਤ ਸਿੰਘ ਜੀ, ਜੋ ਇਸ ਸਮਾਗਮ ਦੇ ਪ੍ਰਬੰਧਕ ਸਨ, ਨੇ ਅਕਾਲੀ ਜੀ ਦੇ ਗੁਣਾ ਤੇ ਚਾਨਣਾ ਪਾਇਆ ਉਸ ਸਮੇਂ ਇਹ ਤਜਵੀਜ਼ਾਂ ਪੇਸ਼ ਹਈਆਂ।

(੧) ਉਹਨਾਂ ਦੇ ਨਾਮ ਪਰ ਗੁਰਦਵਾਰਾ ਸ੍ਰੀ ਦੂਖ ਨਿਵਾਰਨ ਵਿਖੇ ਇਕ ਵਡੇ ਪਾਇਮਾਨੇ ਦੀ ਲਾਇਬਰੇਰੀ ਕਾਇਮ ਹੋਵੇ।

(੨) ਉਹਨਾਂ ਦੇ ਨਾਮ ਪਰ 'ਨਗਰ' ਕਾਇਮ ਕਰਕੇ ਕਸ਼ਮੀਰ ਦੇ ਉਜੜੇ ਪੁਜੜੇ ੨੪੦ ਸਿੰਘ ਘਰਾਣਿਆਂ ਨੂੰ ਜਿਹਨਾਂ ਦੇ ਵਸਾਉਣ ਦਾ ਉਹ ਯਤਨ ਕਰਦੇ ਸਨ ਉਥੇ ਵਸਾਇਆ ਜਾਏ।

(੩) ਉਹਨਾਂ ਦਾ ਜੀਵਨ ਇਤਿਹਾਸ ਲਿਖਿਆ ਜਾਏ। ਇਸ ਦੇ ਨਤੀਜੇ ਵਜੋਂ 'ਧਰਮ ਅਰਥ ਬੋਰਡ', ਪੈਪਸੂ (ਪਟਿਆਲਾ ਰਿਆਸਤਾਂ ਦੀ ਯੂਨੀਅਨ ਜਿਸ ਵਿਚ ਪਟਿਆਲਾ, ਨਾਭਾ, ਜੀਂਦ, ਸੰਗਰੂਰ, ਫਰੀਦਕੋਟ, ਕਪੂਰਥਲਾ ਆਦਿ) ਸਨ,ਦੀ ਅੰਤ੍ਰਿੰਗ ਕਮੇਟੀ ਨੇ ਇਕ ਮਤੇ ਰਾਹੀ ਅਕਾਲੀ ਕੋਰ ਸਿੰਘ ਜੀ ਦੀ ਯਾਦ ਵਿਚ ਇਕ 'ਸ਼ਾਨਦਾਰ' ਲਾਇਬਰੇਰੀ, ਜਿਸ ਦਾ ਨਾਮ 'ਅਕਾਲੀ ਕੋਰ ਸਿੰਘ ਲਾਇਬਰੇਰੀ' ਹੋਵੇਗਾ, ਗੁਰਦਵਾਰਾ ਦੂਖਨਿਵਾਰਨ ਸਾਹਿਬ ਵਿਚ ਕਾਇਮ ਕਰਨ ਦਾ ਫੈਸਲਾ ਕੀਤਾ ਗਿਆ ਅਤੇ ਇਸ ਦੀ ਕਾਇਮੀ ਲਈ ਗੁ: ਸ੍ਰੀ ਦੂਖਨਿਵਾਰਨ ਸਾਹਿਬ ਦੇ



ਅਕਾਲੀ ਜੀ ਦੀ ਯਾਦ ਵਿਚ ਖੋਲ੍ਹੀ ਗਈ ਲਾਇਬਰੇਰੀ ਗੁ: ਦਖ ਨਿਵਾਰਨ ਸਾਹਿਬ ਪਟਿਆਲਾ ਵਿਖੇ

ਫੰਡ ਵਿਚੋਂ ਇਕ ਹਜ਼ਾਰ ਰੁਪਿਆ ਦੇਣ ਦੀ ਪ੍ਰਵਾਨਗੀ ਦਿਤੀ ਗਈ। ਇਹ ਵੀ ਪਾਸ ਹੋਇਆ ਕਿ ਇਹ ਲਾਇਬਰੇਰੀ ਦੀਵਾਨ ਅਸਥਾਨ ਲਈ ਬਣ ਰਹੇ 'ਗੁਰੂ ਤੇਗ ਬਹਾਦਰ ਸਾਹਿਬ ਹਾਲ' ਵਿਚ ਖੋਲ੍ਹੀ ਜਾਵੇਗੀ,ਪਰ ਜਦੋਂ ਤਕ ਇਹ ਹਾਲ ਮੁਕੰਮਲ ਨਹੀਂ ਹੋ ਜਾਂਦਾ ਤਦ ਤਕ ਗੁ: ਦੂਖਨਿਵਾਰਨ ਸਾਹਿਬ ਦੇ ਦਫਤਰ ਦਾ ਸਾਹਮਣਾ ਕਮਰਾ (ਜਿਥੇ ਉਦੋਂ ਤੋਂ ਲੈ ਕੇ ਅਜ ਤਕ ਚਲ ਰਹੀ ਹੈ) ਲਾਇ-ਬਰੇਰੀ ਹਿਤ ਵਰਤਿਆ ਜਾਵੇਗਾ।"

---

## ਜੀਵਨ ਇਤਿਹਾਸ

ਇਹ ਵੀ "ਧਰਮ ਅਰਥ ਬੋਰਡ ਨੇ ਫੈਸਲਾ ਕੀਤਾ ਕਿ ਪੰਥ ਦੇ ਨਿਸ਼ਕਾਮ ਸੇਵਕ, ਅਕਾਲੀ ਕੌਰ ਸਿੰਘ ਜੀ ਦੇ ਧਰਮ ਪ੍ਰਚਾਰ ਲਈ ਕੀਤੇ ਕੰਮ ਅਤੇ ਪੰਥਕ ਲਹਿਰਾਂ ਵਿਚ ਕੀਤੀਆਂ ਕੁਰਬਾਨੀਆਂ ਆਦਿ ਇਕਤਰ ਕਰ ਕੇ ਪ੍ਰਕਾਸ਼ ਕੀਤੀਆਂ ਜਾਣ।"

ਇਹਨਾਂ ਵਿਚੋਂ ਪਹਿਲਾ ਕੰਮ ਕਸ਼ਮੀਰੀ ਸਿੱਖਾਂ ਦੇ ਵਸਾਏ ਜਾਣ ਵਾਲੇ 'ਨਗਰ' ਵਸਾਉਣ ਦੀ ਕਾਮਯਾਬੀ ਦਾ ਸਿਰੇ ਨਾ ਚੜ੍ਹ ਸਕਿਆ ਕਿਉਂਕਿ 'ਪੈਪਸੂ ਯੂਨੀਅਨ ਟੁਟ ਜਾਣ ਕਰ ਕੇ ਛੇਤੀ ਹੀ ਨਿਜ਼ਾਮ ਬਦਲ ਗਿਆ ਸੀ ਤੇ ਕਾਂਗਰਸ ਸਰਕਾਰ ਕਾਂਗਰਸੀਆਂ ਨੂੰ ਹੀ ਨਿਵਾਜਦੀ ਹੈ, ਇਧਰ ਧਿਆਨ ਨਾ ਦੇ ਸਕੀ।

ਦੂਜਾ ਕੰਮ ਤਾਂ ਧਰਮ ਅਰਥ ਬੋਰਡ' ਦੇ ਆਪਣੇ ਹੱਥ ਹੋਣ ਕਰਕੇ ਪ੍ਰਬੰਧਕਾਂ ਨੇ ਤੁਰਤ ਹੀ ਲਾਇਬਰੇਰੀ ਕਾਇਮ ਕਰ ਦਿਤੀ ਜੋ ਕਿ ਹੁਣ ਚਲ ਰਹੀ ਹੈ। ਗੁਰਦਵਾਰਾ ਨਿਜ਼ਾਮ ਵਿਚ ਕਾਂਗਰਸੀਆਂ ਦੇ ਦਖਲ ਆ ਜਾਣ ਨਾਲ ਭਾਵੇਂ ਇਹ ਵੀ ਸ਼ਾਨਦਾਰ ਨਾ ਬਣ ਸਕੀ ਪਰ ਫਿਰ ਵੀ ਕਿਉਂਕਿ ਇਹ 'ਧਰਮ ਅਰਥ ਬੋਰਡ' ਦੇ ਮਤੇ ਰਾਹੀਂ ਕਾਇਮ ਹੋਈ ਸੀ ਕਿਸੀ ਨੂੰ ਹਟਾਉਣ ਦੀ ਜੁਰਤ ਨਹੀਂ ਪਈ। ਨਹੀਂ ਤਾਂ ਨਗਰ

ਵਾਲੀ ਗੱਲ ਦੀ ਤਰ੍ਹਾਂ ਇਸ ਨੂੰ ਖਟੇ ਵਿਚ ਪਾ ਦਿਤਾ ਜਾਣਾ ਸੀ। 'ਪੰਜਾਬੀ ਸੂਬੇ' ਦੀ ਕਾਇਮੀ ਬਾਦ ਆਸ ਹੈ ਗੁਰੂ ਕੀ ਫੌਜ 'ਸਿਰਲੱਥ ਅਕਾਲੀ ਖਾਲਸੇ' ਦੇ ਹੱਥ ਪ੍ਰਬੰਧ ਆਉਣ ਕਰਕੇ ਇਸ ਦੀ ਸ਼ਾਨ ਚਮਕੇਗੀ ਤੇ ਮਤੇ ਦੇ ਆਖਰੀ ਲਫਜ਼ਾਂ ਮੁਤਾਬਕ, ਇਸ ਨੂੰ 'ਗੁਰੂ ਤੇਗ ਬਹਾਦਰ ਹਾਲ' ਤੇ ਲਿਜਾਇਆ ਜਾਏਗਾ ਅਤੇ ਇਸ ਨੂੰ 'ਸ਼ਾਨਦਾਰ ਯਾਦ ਬਣਾ ਦਿਤਾ ਜਾਏਗਾ।

ਤੀਜੀ ਗੱਲ ਜੀਵਨ ਲਿਖਣ ਦੀ ਦਾਸ ਨੇ ਪੂਰੀ ਕਰਨ ਦਾ ਉਪਰਾਲਾ ਕੀਤਾ ਹੈ, ਤੇ ਉਸੇ ਵੇਲੇ ਧਰਮ ਅਰਥ ਬੋਰਡ ਨੂੰ ਲਿਖ ਦਿਤਾ ਸੀ ਕਿ ਮੇਰਾ ਜੀਵਨ ਲਿਖਣ ਦਾ ਸੰਕਲਪ ਹੈ।

---

## ਭੋਗ ਦੇ ਸਮੇਂ ਦੀਆਂ ਸ਼ਰਧਾਂਜਲੀਆਂ

ਅਕਾਲੀ ਜੀ ਦੇ ਅੰਤਮ ਸਮੇਂ ਦੇ ਭੋਗ ਉਪਰ ਗੁਰਦਵਾਰਾ ਸ੍ਰੀ ਦੂਖਨਿਵਾਰਨ ਸਾਹਿਬ ਵਿਚ ਇਕਤ੍ਰ ਹੋਈ ਸੰਗਤ ਵਿਚ ਜੋ ਉਘੇ ਉਘੇ ਸਜਣਾਂ ਨੇ ਸ਼ਰਧਾਂਜਲੀਆਂ ਭੇਟਾ ਕੀਤੀਆਂ ਉਹਨਾਂ ਦਾ ਹਵਾਲਾ ਦੇਣਾ ਜ਼ਰੂਰੀ ਹੈ।

ਸ: ਗਿਆਨ ਸਿੰਘ ਜੀ ਰਾੜੇਵਾਲਾ, ਚੀਫ ਮਨਿਸਟਰ ਪੈਪਸੂ ਪਟਿਆਲਾ ਨੇ ਕਿਹਾ:—

"ਜਿਹੜੇ ਸਜਣ ਦੂਜਿਆਂ ਲਈ ਜੀਵਨ ਬਤੀਤ ਕਰਦੇ ਹਨ ਉਹ ਮਰਦੇ ਨਹੀਂ, ਸਗੋਂ ਸਦੀਵੀ ਜੀਵਨ ਪ੍ਰਾਪਤ ਕਰ ਜਾਂਦੇ ਹਨ। ਜਿਨਾ ਕੁ ਮੈਨੂੰ ਅਕਾਲੀ ਜੀ ਨੂੰ ਮਿਲਣ ਜੁਲਣ ਦਾ ਤੇ ਸਮਝਣ ਦਾ ਸਮਾਂ ਮਿਲਿਆ ਹੈ ਉਹ ਮੇਰੇ ਦਿਲ ਤੇ ਗਹਿਰੇ ਨਕਸ਼ ਛੱਡ ਗਿਆ ਹੈ। ਉਹ ਮਹਾਨ ਸ਼ਖਸੀਅਤ, ਉਚ ਜੀਵਨ, ਨਿਸ਼ਕਾਮ ਪੰਥ ਸੇਵਕ ਸਨ, ਪਰ ਇਤਨੇ ਗੁਣ ਹੋਣ ਦੇ ਬਾਵਜੂਦ ਉਹ ਆਪਣੇ ਆਪ ਨੂੰ ਛੁਪਾ ਕੇ ਰਖਦੇ ਸਨ, ਇਹੋ ਹੀ ਸਹੀ ਨਿਰਮਾਣਤਾ ਹੈ।"

"ਅਜ ਅਸੀਂ ਉਹਨਾਂ ਦੇ ਗੁਣਾਂ ਨੂੰ ਯਾਦ ਕਰਕੇ ਰੋ ਰਹੇ ਹਾਂ ਪਰ

ਮੇਰੇ ਦਿਲ ਤੇ ਇਹ ਅਸਰ ਹੁੰਦਾ ਜਾ ਰਿਹਾ ਹੈ ਕਿ ਪੰਥਕ ਸੇਵਕ ਸ਼ਖਸੀਅਤਾਂ ਇਕ ਇਕ ਕਰਕੇ ਗੁੰਮ ਹੋ ਰਹੀਆਂ ਹਨ। ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ ਦੀ ਯਾਦ ਅਜੇ ਭੁਲੀ ਨਹੀਂ ਕਿ ਅਕਾਲੀ ਜੀ ਵਿਛੋੜਾ ਦੇ ਗਏ ਪਰ ਇਹਨਾਂ ਦੀਆਂ ਥਾਂਵਾਂ ਪੂਰ ਕਰਨ ਵਾਲੇ ਨਜ਼ਰ ਨਹੀਂ ਆ ਰਹੇ। ਉਹਨਾਂ ਦੇ ਜੀਵਨ ਤੋਂ ਸਬਕ ਲੈ ਕੇ ਉਹਨਾਂ ਦੀਆਂ ਥਾਵਾਂ ਪੂਰ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਇਸ ਵੇਲੇ ਪੰਥ ਨੂੰ ਠੋਸ ਕੰਮ ਕਰਨ ਵਾਲਿਆਂ ਦੀ ਲੋੜ ਹੈ।"

"ਮੈਨੂੰ ਅਫਸੋਸ ਹੈ ਕਿ ਅਕਾਲੀ ਜੀ ਇਹ ਸਦਮਾ ਦਿਲ ਵਿਚ ਹੀ ਲੈ ਗਏ ਸਨ ਕਿ ਕਸ਼ਮੀਰੀ ਭਰਾ ਚੰਗੀ ਤਰ੍ਹਾਂ ਅਬਾਦ ਨਹੀਂ ਹੋ ਸਕੇ। ਮੈਂ ਉਹਨਾਂ ਪਾਸ ਹਸਪਤਾਲ ਵਿਚ ਬਿਮਾਰੀ ਦੀ ਹਾਲਤ ਵਿਚ ਭੀ ਮਿਲਣ ਗਿਆ ਕਿ ਉਹਨਾਂ ਦੇ ਦਿਲ ਦੀ ਇਛਿਆ ਪੁਛ ਸਕਾਂ, ਪਰ ਉਹ ਹੋਸ਼ ਵਿਚ ਨਾ ਆ ਸਕੇ। ਪਰ ਮੈਂ ਅਨੁਭਵ ਕੀਤਾ ਕਿ ਉਹਨਾਂ ਦੇ ਦਿਲ ਵਿਚ ਧਰਮ ਪ੍ਰਚਾਰ ਦੀ ਤਾਂਘ ਤੇ ਕਸ਼ਮੀਰੀ ਭਰਾਵਾਂ ਦੇ ਅਬਾਦ ਕਰਨ ਦਾ ਚਾਅ ਸੀ।

"ਮੈਂ ਕੋਸ਼ਿਸ਼ ਕਰਾਂਗਾ ਕਿ ਉਹਨਾਂ ਦਾ ਇਹ ਅਧੂਰਾ ਕੰਮ ਪੂਰਾ ਕਰਕੇ ਕਸ਼ਮੀਰ ਦੇ ਦੁਖੀ ਭਰਾਵਾਂ ਨੂੰ ਸੁਖੀ ਬਣਾ ਸਕਾਂ। ਸੰਗਰੂਰ ਦਾ ਆਸ਼੍ਰਮ ਵੀ ਉਹਨਾਂ ਦੀ ਮਰਜ਼ੀ ਨਾਲ ਖੋਲ੍ਹਿਆ ਗਿਆ ਸੀ ਜਿਸ ਨੂੰ ਸਰਕਾਰ ਚਲਾ ਰਹੀ ਹੈ। ਭਾਵੇਂ ਅਕਾਲੀ ਜੀ ਦੀ ਯਾਦ ਨੂੰ ਭਾਈ ਕਾਹਨ ਸਿੰਘ ਨਾਭਾ ਵਾਲਿਆਂ ਨੇ ਮਹਾਨ ਕੋਸ਼ ਵਿਚ ਅਮਰ ਬਣਾ ਦਿਤਾ ਹੈ ਪਰ ਮੈਂ ਅਪੀਲ ਕਰਦਾ ਹਾਂ ਕਿ ਪੰਥ ਵੀ ਉਹਨਾਂ ਦੀ ਕੋਈ ਸਦੀਵੀ ਯਾਦਗਾਰ ਕਾਇਮ ਕਰੇ ਜੋ ਅਕਾਲੀ ਜੀ ਦੇ ਮਿਸ਼ਨ ਦੇ ਅਨੁਕੂਲ ਹੋਵੇ। ਪ੍ਰਚਾਰ ਦੀ ਕਮੀ ਨੂੰ ਸਿੱਖ ਲੀਡਰ ਸਾਰੇ ਅਨੁਭਵ ਕਰਦੇ ਹਨ ਪਰ ਕੀਤਾ ਕੁਝ ਨਹੀਂ ਜਾ ਰਿਹਾ। ਅਕਾਲੀ ਜੀ ਨੇ ਮਾਲਵੇ ਵਿਚ ਪ੍ਰਚਾਰ ਦਾ ਕੰਮ ਅਰੰਭਿਆ ਸੀ ਤੇ ਮੈਂ ਸਿੱਖ ਨੌਜਵਾਨਾਂ ਨੂੰ ਅਪੀਲ ਕਰਦਾ ਹਾਂ ਕਿ ਇਸ ਮਿਸ਼ਨ ਨੂੰ ਪੂਰਾ ਕਰਨ ਲਈ ਆਪਣੇ ਜੀਵਨ ਅਰਪਨ ਕਰਨ। ਗੁਰੂ ਦੀ

ਖਿੰਸੀ ਮਹਾਨ ਹੈ ਅਰ ਇਸ ਦੀ ਪਰਫੁਲਤਾ ਲਈ ਪ੍ਰਚਾਰ ਜ਼ਰੂਰੀ ਹੈ

## ਸ: ਹੁਕਮ ਸਿੰਘ ਜੀ (ਸਪੀਕਰ) ਲੋਕ ਸਭਾ

ਸ੍ਰੀਮਾਨ ਸ: ਹੁਕਮ ਸਿੰਘ ਜੀ (ਵਰਤਮਾਨ ਗਵਰਨਰ ਰਾਜਸਥਾਨ) ਨੇ ਕਿਹਾ, "ਮੈਂ ਇਕ ਵੇਰ ਨੰਗੇ ਸਿਰ ਪ੍ਰਸ਼ਾਦ ਛਕ ਰਿਹਾ ਸਾਂ ਕਿ ਆਪ ਆ ਨਿਕਲੇ। ਫਤੇਹ ਗਜਾ ਆਪ ਮੇਰੇ ਨਜ਼ਦੀਕ ਪੁੱਜੇ ਤੇ ਕੰਨ ਵਿਚ ਮਿਠੀ ਤੇ ਗੰਭੀਰ ਆਵਾਜ਼ ਨਾਲ ਕਿਹਾ: "ਸਿੰਘ ਸਾਹਿਬ ਐਸਾ ਨਹੀਂ ਕਰਨਾ ਚਾਹੀਦਾ ਸਿਰ ਪਰ ਦਸਤਾਰ ਸਜਾਓ।" ਆਪ ਦਾ ਕਹਿਣਾ ਹੈ ਕਿ ਹੁਣ ਤਕ ਉਹਨਾਂ ਦੇ ਇਹ ਲਫਜ਼ ਮੇਰੇ ਕੰਨਾਂ ਵਿਚ ਗੂੰਜਦੇ ਹਨ ਤੇ ਮੈਂ ਨੰਗਾ ਸਿਰ ਰਖਣ ਦੀ ਜੁਰਤ ਨਹੀਂ ਕਰਦਾ। 'ਉਹਨਾਂ ਦੇ ਬਚਨਾਂ ਵਿਚ ਇਤਨੀ ਮਿਠਾਸ ਤੇ ਨਿਮਰਤਾ ਸੀ ਕਿ ਆਪਣੇ ਆਪ ਹੀ ਆਦਮੀ ਉਧਰ ਖਿਚਿਆ ਜਾਂਦਾ ਸੀ ਅਤੇ ਮੈਨੂੰ ਇਤਫਾਕ ਹੋਇਆ ਉਹਨਾਂ ਨੂੰ ਨਾਲ ਲੈ ਕਈ ਇਕ ਇੰਡੀਅਨ ਪਾਰਲੀਮੈਂਟ ਦੇ ਮੈਂਬਰਾਂ ਅਤੇ ਮਨਿਸਟਰਾਂ ਪਾਸ ਗਿਆ, ਜਿਸ ਪਾਸ ਉਹ ਜਾਂਦੇ ਉਹੋ ਆਖਦਾ, ਕਿ ਫਿਰ ਦਰਸ਼ਨ ਦੇਣਾ, ਤੇ ਮੈਨੂੰ ਇਹ ਆਖਦੇ ਕਿ "ਇਨ ਕੋ ਆਪ ਫਿਰ ਜ਼ਰੂਰ ਲਾਈਏ ਹਮ ਇਨਕੇ ਦਰਸ਼ਨ ਚਾਹਤੇ ਹੈਂ।"

ਅਕਾਲੀ ਜੀ ਦੇ ਦਰਸ਼ਨ ਕੀਤਿਆਂ ਮਨ ਨੂੰ ਸ਼ਾਂਤੀ ਮਿਲਦੀ ਸੀ। ਹੁਣ ਉਹ ਸ਼ਾਂਤੀ ਤੇ ਪਿਆਰ ਕੌਣ ਦੇਵੇਗਾ। ਦੁਖੀਆਂ ਤੇ ਅਬਲਾਵਾ ਦਾ ਸਹਾਰਾ ਤੇ ਸਿੱਖੀ ਦਾ ਦਰਦੀ ਹੁਣ ਕੋਈ ਉਹਨਾਂ ਜਿਹਾ ਦਿਸਦਾ ਨਹੀਂ।"

## ਸਿੰਘ ਸਾਹਿਬ ਗਿ: ਭੂਪਿੰਦਰ ਸਿੰਘ ਜੀ

ਅਕਾਲੀ ਜੀ ਦੀ ਛੇਵੀਂ ਬਰਸੀ ਮਨਾਉਂਦੇ ਹੋਇਆਂ, ਅਕਾਲੀ ਕੌਰ ਸਿੰਘ ਨਗਰ ਜੰਮੂ ਵਿਚ ਗਿ: ਭੂਪਿੰਦਰ ਸਿੰਘ ਜੀ, ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਨੇ ਕਿਹਾ:—

ਸਾਡੀ ਰਚਨਾ ਦੇਸ਼ ਤੇ ਕਾਲ ਦੀ ਏ—ਸੰਜੋਗ ਨਿਯਮ-ਵਿਯੋਗ

ਨਿਯਮ-'ਸੰਜੋਗ ਵਿਜੋਗ ਦੋਇ ਕਾਰ ਚਲਾਵੈ' 'ਜੋ ਉਪਜਯੋ ਸੋ ਬਿਨਸ ਹੈ ਪਰਿਓ ਆਜਿ ਕਿ ਕਾਲਿ' ਵਿਅਕਤੀਆਂ ਸਰੀਰਕ ਤੌਰ ਪਰ ਜਾਣ ਤੋਂ ਵੀ ਨਹੀਂ ਜਾਂਦੀਆਂ-ਉਹ ਸਦਾ ਜੀਉਂਦੇ ਹਨ।

ਅਕਾਲੀ ਜੀ ਜਿਹਾ ਪ੍ਰਉਪਕਾਰੀ ਇਸ ਯੁਗ ਵਿਚ ਅਜਿਹਾ ਹੋਰ ਕੋਈ ਨਜ਼ਰ ਨਹੀਂ ਆਉਂਦਾ। ਉਹ ਸੇਵਾ ਦੇ ਪੁਤਲੇ ਸਨ। ਉਹਨਾਂ ਵਿਚ ਮਨੁੱਖੀ ਹਮਦਰਦੀ ਕੁਟ ਕੁਟ ਕੇ ਭਰੀ ਹੋਈ ਸੀ। ਮੈਂ ਹੋਸ਼ ਸੰਭਾਲਣ ਤੋਂ ਦਰਸ਼ਨ ਕਰਦਾ ਰਿਹਾ ਅਤੇ ਉਹਨਾਂ ਤੋਂ ਸਿਖਿਆ ਪ੍ਰਾਪਤ ਕਰਦਾ ਰਿਹਾ ਹਾਂ। ਆਖਰੀ ਵੇਰ ਅੰਮ੍ਰਿਤਸਰ ਜੀ ਸਾਈਕਲ ਪਰ ਭਜਦੇ ਫਿਰਦੇ ਮਿਲੇ। ਮੈਂ ਵਰਜਿਆ ਤੁਸੀਂ ਕੌਮ ਦੀ ਅਮਾਨਤ ਹੋ ਤੇ ਸਰੀਰ ਦੀ ਸੰਭਾਲ ਕਰਨੀ ਚਾਹੀਦੀ ਹੈ।

ਉਹਨਾਂ ਆਪਣਾ ਜੀਵਨ ਇਵੇਂ ਜੀਵਿਆ ਕਿ ਅਸਾਡੇ ਲਈ ਰੋਸ਼ਨੀ ਛੱਡ ਗਏ ਨੇ। ਅਕਾਲੀ ਜੀ ਨੇ ਆਪਣਾ ਜੀਵਨ ਸੇਵਾ ਵਿਚ ਗੁਜ਼ਾਰਿਆ। ਮਹਾਨ ਸੇਵਾ ਕੀਤੀ ਜੋ ਇੰਡੇਕਸ ਉਹਨਾਂ ਨੇ ਰਚਿਆ। ਉਹਨਾਂ ਪਾਸ ਬਹੁਤ ਹਸਤ-ਲਿਖਤ ਪੁਸਤਕਾਂ ਸਨ। ਹਰ ਇਨਸਾਨ ਨੂੰ ਇਕ ਸਮਝਦੇ ਸਨ। 'ਮਾਨਸ ਕੀ ਜਾਤ ਸਬੈ ਏਕ ਹੀ ਪੇਹਚਾਨਬੋ।' ਦੇ ਕਾਇਲ ਸਨ। ਅਕਾਲੀ ਜੀ ਜਿਹਾ ਬਚਨ ਦਾ ਬਲੀ, ਕਥਨੀ ਦਾ ਸੂਰਾ, ਕਰਣੀ ਦਾ ਪੂਰਾ, ਵਿਦਵਾਨ, ਸਮਾਜ-ਸੇਵਕ, ਦੁਖੀਆਂ ਅਨਾਥਾਂ ਲਈ ਜ਼ਿੰਦਗੀ ਜਿਉਣ ਵਾਲਾ, ਵਿਦਿਆ ਪ੍ਰੇਮੀ, ਸਰਬ ਗੁਣ ਭਰਪੂਰ ਕੋਈ ਦੂਜੀ ਹਸਤੀ ਪੰਥ ਵਿਚ ਮੈਨੂੰ ਇਸ ਸਮੇਂ ਨਜ਼ਰ ਨਹੀਂ ਆ ਰਹੀ। ਅਜਿਹੇ ਉਚੇ ਕਰੈਕਟਰ ਦੇ ਸਹਾਰਿਆਂ ਉਤੇ ਹੀ ਕੌਮਾਂ ਦਲਦੀਆਂ ਹੁੰਦੀਆਂ ਹਨ।

## ਜ: ਗੁਰਦਿਆਲ ਸਿੰਘ ਹਰੀਕਾ ਪ੍ਰਧਾਨ ਧਰਮ ਅਰਥ ਬੋਰਡ ਪੈਪਸੂ

ਆਪ ਨੇ ਕਿਹਾ ਕਿ ਇਸ ਨਗਰੀ ਦੇ ਧੰਨ ਭਾਗ ਹਨ ਜਿਸ ਦੇ ਵਸੀਆਂ ਨੂੰ ਮਹਾਂ ਪੁਰਖਾਂ ਦੀ ਸੇਵਾ ਕਰਨ ਦਾ ਬਲ ਬਖਸ਼ਿਆ ਹੈ। ਅਕਾਲੀ ਜੀ ਨੇ

ਬੋਰਡ ਦੀ ਨਵੀਂ ਚੋਣ ਪਰ ਪ੍ਰਸੰਨਤਾ ਪ੍ਰਗਟ ਕਰਕੇ ਇਕ ਚਿੱਠੀ ਮੈਨੂੰ ਲਿਖੀ, ਜਿਸ ਵਿਚ ਧਰਮ ਪ੍ਰਚਾਰ ਦੀ ਖਾਤਰ ਸਹਾਇਤਾ ਕਰਨ ਦੀ ਮੰਗ ਕੀਤੀ, ਜਿਸ ਤੋਂ ਪ੍ਰਗਟ ਹੈ ਕਿ ਉਹਨਾਂ ਦੇ ਦਿਲ ਵਿਚ ਕਿਤਨੀ ਸਿੱਖੀ ਪ੍ਰਚਾਰ ਦੀ ਲਗਣ ਸੀ। ਅਕਾਲੀ ਜੀ ਨੇ ਜੋ ਪ੍ਰਚਾਰ ਦਾ ਬੀੜਾ ਚੁਕਿਆ ਸੀ, ਉਸ ਦਾ ਅਰੰਭ ਮਾਨਸਾ ਵਿਚ ੫੦੦ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਤੇ ਹਜ਼ਾਰਾਂ ਨੂੰ ਸ਼ਰਾਬ ਆਦਿ ਕੁਰੀਤੀ ਛਡਣ ਦਾ ਪ੍ਰਣ ਕਰਾਕੇ ਕੀਤਾ ਅਤੇ ਉਹਨਾਂ ਦੇ ਇਸ ਮਿਸ਼ਨ ਦੀ ਪੂਰਤੀ ਲਈ ਬੋਰਡ ਹਰ ਪ੍ਰਕਾਰ ਦੇ ਯਤਨ ਕਰੇਗਾ। ਪ੍ਰਧਾਨ ਸਾਹਿਬ ਧਰਮ ਅਰਥ ਬੋਰਡ ਵਲੋਂ ਐਲਾਨ ਕੀਤਾ ਕਿ ਅਕਾਲੀ ਜੀ ਦੀ ਯਾਦ ਵਿਚ ਇਕ ਸ਼ਾਨਦਾਰ ਲਾਇਬਰੇਰੀ ਜੋ ਕਿ ਗੁਰੂ ਤੇਗ ਬਹਾਦਰ ਹਾਲ ਵਿਚ ਕਾਇਮ ਕੀਤੀ ਜਾਵੇਗੀ, ਜਿਹੜੀ ਹਾਲ ਤਿਆਰ ਹੋਣ ਤਕ ਗੁਰਦਵਾਰਾ ਦੁਖਨਿਵਾਰਨ ਸਾਹਿਬ ਦੇ ਦਫਤਰ ਦੇ ਸਾਹਮਣੇ ਕਮਰੇ ਵਿਚ ਰਖੀ ਜਾਵੇਗੀ। ਨਾਲ ਹੀ ਅਕਾਲੀ ਜੀ ਦੇ ਸਬੰਧੀਆਂ ਪਾਸੋਂ ਉਹਨਾਂ ਦੇ ਸਿਰ ਦਾ ਚੱਕਰ ਅਤੇ ਹੱਥ ਦੀ ਕਿਰਪਾਨ ਮਿਊਜ਼ੀਅਮ ਹਾਊਸ ਵਿਚ ਰਖਣ ਲਈ ਪ੍ਰਾਪਤ ਕਰਨ ਦਾ ਯਤਨ ਕੀਤਾ ਜਾਵੇ ਤਾਂ ਜੋ ਸਦੀਵੀ ਜਾਦਗਾਰ ਰਹੇ।

----

## ਸ: ਕਰਤਾਰ ਸਿੰਘ ਦੀਵਾਨਾ' ਐਮ.ਐਲ.ਏ.

ਆਪ ਨੇ ਕਿਹਾ, ਸ: ਗਿਆਨ ਸਿੰਘ ਹੁਰਾਂ ਜੋ ਕਸ਼ਮੀਰੀ ਸਿੱਖਾਂ ਬਾਰੇ ਭਰੋਸੇ ਦਿਤੇ ਹਨ, ਇਹ ਸਰਕਾਰੀ ਭਰੋਸੇ ਹਨ, ਤੇ ਆਸ ਹੈ ਪੂਰੇ ਹੋਣਗੇ ਤੇ ਸ: ਗਿਆਨ ਸਿੰਘ ਜੀ ਜ਼ਰੂਰ ਇਸ ਪਾਸੇ ਧਿਆਨ ਦੇਂਦੇ ਰਹਿਣਗੇ। ਮੇਰੀ ਤਜਵੀਜ਼ ਹੈ ਜਿਸ ਥਾਂ ਕਸ਼ਮੀਰੀ ਸ਼ਿੰਘ ਵਸਾਏ ਜਾਣ ਉਸ ਪਿੰਡ ਦਾ ਨਾਮ 'ਅਕਾਲੀ ਕੌਰ ਸਿੰਘ ਨਗਰ ਰਖਿਆ ਜਾਵੇ। ਇਸ ਤੋਂ ਇਲਾਵਾ ਇਕ ਲਾਇਬਰੇਰੀ ਵੀ ਕਾਇਮ ਕੀਤੀ ਜਾ ਰਹੀ ਹੈ ਅਤੇ ਗੁਰੂ ਤੇਗ ਬਹਾਦਰ ਸਾਹਿਬ ਹਾਲ ਦੀ ਦੀਵਾਰ ਵਿਚ ਉਹਨਾਂ ਦੇ ਨਾਮ ਦਾ ਪਥਰ ਭੀ ਲਗਾਇਆ ਜਾਵੇਗਾ।

## ਪ੍ਰੋ: ਗੰਡਾ ਸਿੰਘ ਜੀ (ਹਿਸਟੋਰੀਅਨ)

ਡਾਇਰੈਕਟਰ ਆਰਕਾਈਵਜ਼ ਡੀਪਾਰਟਮੈਂਟ ਨੇ ਕਿਹਾ ਕਿ ਮੈਂ ਪਿਛਲੇ ੩੦ ਕੁ ਵਰ੍ਹਿਆਂ ਤੋਂ ਅਕਾਲੀ ਜੀ ਨੂੰ ਜ਼ਾਣਦਾ ਹਾਂ ਉਹ ਨਿਸ਼ਕਾਮ ਤੇ ਨਿਗਰ ਸੇਵਾ ਕਰਨ ਤੇ ਗੁਪਤ ਜੀਵਨ ਬਤੀਤ ਕਰਨ ਦੇ ਚਾਹਵਾਨ ਸਨ। ਜਦੋਂ ਲਾਹੌਰ ਵਿਚ ਸਿੱਖ ਹਿਸਟਰੀ ਸੁਸਾਇਟੀ ਦੀ ਨੀਂਹ ੧੭ ਜੂਨ ੧੯੩੪ ਨੂੰ ਰਖੀ ਗਈ ਸੀ ਤਾਂ ਉਸ ਸਮੇਂ ਅਕਾਲੀ ਜੀ ਨੇ ਚੰਗੇ ਮਸ਼ਵਰੇ ਦਿਤੇ ਸਨ। ਅਕਾਲੀ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇੰਡੈਕਸ ਤਿਆਰ ਕਰਨਾ ਅਰੰਭਿਆ ਤਾਂ ਕੁਝ ਕੁ ਭੁੱਲੜ ਵੀਰਾਂ ਨੇ ਇਹਨਾਂ ਨੂੰ ਰੋਕਣ ਦੇ ਯਤਨ ਕੀਤੇ, ਪਰ ਅਕਾਲੀ ਜੀ ਨੇ ਬੜੀ ਨਿਰਭੈਤਾ ਨਾਲ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾਇਆ ਸੀ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਇੰਡੈਕਸ ਜੋ ਉਹਨਾਂ ਅਰੰਭਿਆ ਸੀ ਅਧੂਰਾ ਰਹਿ ਗਿਆ ਹੈ ਪਰ ਮੈਂ ਉਸ ਨੂੰ ਪੂਰਾ ਕਰਨ ਲਈ ਯਤਨ ਕਰਨ ਦਾ ਅਜ ਪ੍ਰਣ ਕਰਦਾ ਹਾਂ। ਮੈਨੂੰ ਖੁਸ਼ੀ ਹੋਈ ਹੈ ਕਿ ਧਰਮ ਅਰਥ ਬੋਰਡ ਨੇ ਉਹਨਾਂ ਦੀ ਯਾਦ-ਗਾਰ ਕਾਇਮ ਕਰਨ ਦਾ ਜੋ ਉੱਦਮ ਕੀਤਾ ਹੈ ਉਸ ਲਈ ਮੈਂ ਆਪਣੀ ਸੇਵਾ ਤਨੋਂ ਮਨੋਂ ਪੇਸ਼ ਕਰਦਾ ਹਾਂ।

## ਬਾਬਾ ਪਰੇਮ ਸਿੰਘ ਜੀ ਹੋਤੀ ਹਿਸਟੋਰੀਅਨ

ਆਪ ਨੇ ਕਿਹਾ ਅਕਾਲੀ ਜੀ ਦਾ ਚੇਹਰਾ ਜਿਤਨਾ ਸੁੰਦਰ ਮਨ ਸਾਫ ਤੇ ਨਿਰਮਲ ਸੀ, ਉਤਨਾ ਪੰਥ ਪਿਆਰ ਤੇ ਆਚਰਨ ਬੁਲੰਦ ਸੀ। ਅਕਾਲੀ ਜੀ ਨੇ ਆਪਣੇ ਜੀਵਨ ਵਿਚ ਧਰਮ ਪ੍ਰਚਾਰ ਕਰਨ ਲਈ ਕਾਬਲ ਅਫਗਾਨਿਸਤਾਨ ਤੋਂ ਲੈ ਕੇ ਬੰਗਾਲ, ਬਿਹਾਰ, ਮਲਾਇਆ ਤੇ ਅਸਾਮ

ਤਕ ਥਾਂਵਾਂ ਤੇ ਪੁੱਜੇ ਪਰ ਇਤਨੀ ਨਿਗਰ ਸੇਵਾ ਕਰਨ ਦੇ ਬਾਵਜੂਦ ਨਿਸ਼ਕਾਮ ਰਹੇ ਹਨ।" ਅਗੇ ਉਹਨਾਂ ਕਿਹਾ—

"ਦੋ ਬੁਧ ਭਿਖਸ਼ੂਆਂ ਦੇ ਫੁੱਲ 'ਸਾਂਭੀ' ਰਖਣ ਲਈ ਹਿੰਦ ਭਰ ਦੇ ਨੇਤਾ ਤੇ ਦੋ ਲਖ ਆਦਮੀ ਇਕਠੇ ਹੋਏ ਸਨ ਪਰ ਅਕਾਲੀ ਜੀ ਜੈਸੀ ਮਹਾਨ ਸ਼ਖਸੀਅਤ ਦੀ ਯਾਦ ਪੰਥ ਲਈ ਉਹਨਾਂ ਭਿਖਸ਼ੂਆਂ ਨਾਲੋਂ ਵੀ ਮਹਾਨ ਹੈ।"

ਅਗੇ ਇਕ ਘਟਨਾ ਬਿਆਨ ਕਰਦੇ ਹੋਏ ਬਾਬਾ ਜੀ ਨੇ ਕਿਹਾ:—

"ਸੰਨ ੧੯੩੧ ਵਿਚ ਜਦੋਂ ਕਾਬਲ ਦੇ ਬਾਦਸ਼ਾਹ ਅਮਾਨ ਉਲਾ ਖਾਨ ਯੂਰਪ ਦੇ ਦੌਰੇ ਤੋਂ ਵਾਪਸ ਆਇਆ ਤਾਂ ਉਸ ਨੇ ਹੁਕਮ ਜਾਰੀ ਕਰ ਦਿਤਾ ਕਿ ਕੋਈ ਵੀ ਅਫਗਾਨ ਨਿਵਾਸੀ ਸਿਰ ਤੇ ਪੱਗ ਨਾ ਬੰਨੇ ਅਤੇ ਪੱਗ ਦੀ ਥਾਂ ਟੋਪੀਆਂ ਪਾਵੇ ਅਤੇ ਨਾਲ ਹੀ ਕੋਈ ਲੰਮੀ ਦਾੜ੍ਹੀ ਨਾ ਰਖੇ ਅਤੇ ਇਸ ਹੁਕਮ ਦੀ ਪਾਲਣਾ ਨਾ ਕਰਨ ਵਾਲੇ ਲਈ ਕੜ੍ਹੀਆਂ ਸਜ਼ਾਵਾਂ ਨੀਯਤ ਕਰ ਦਿਤੀਆਂ। ਅਕਾਲੀ ਜੀ ਇਹ ਖਬਰ ਸੁਣਦੇ ਹੀ ਪਿਸ਼ਾਵਰ ਪੁੱਜੇ ਤੇ ਅਫਗਾਨਿਸਤਾਨ ਜਾਣ ਲਈ ਤਿਆਰ ਹੋ ਗਏ ਤਾਂ ਜੋ ਉਥੋਂ ਦੇ ਸਿੱਖਾਂ ਨੂੰ ਇਸ ਜ਼ੁਲਮ ਤੋਂ ਬਚਾਇਆ ਜਾਵੇ। ਉਹਨਾਂ ਦੇ ਪ੍ਰਚਾਰ ਵਿਚ ਇਤਨਾ ਅਸਰ ਸੀ ਮੁਰਦਾ ਜੀਅ ਦਲੇਰਾਂ ਵਾਂਗ ਸ਼ਹੀਦ ਹੋਣ ਲਈ ਉਠ ਖੜੋਂਦੇ ਸਨ। ਅਕਾਲੀ ਜੀ ਲਾਲਪੁਰੇ ਪੁੱਜੇ ਤੇ ਉਥੋਂ ਦੇ ਸਿੰਘਾਂ ਵਿਚ ਪ੍ਰਚਾਰ ਦੀ ਰੂਹ ਫੂਕ ਦਿਤੀ। ਇਕ ਦਿਨ ਅਮਾਨ ਉਲਾ ਖਾਨ ਸਣੇਂ ਬੇਗਮ ਦੇ ਉਥੋਂ ਲੰਘਿਆ ਤਾਂ ਦਾੜ੍ਹੀ ਅਤੇ ਪੱਗਾਂ ਸਮੇਤ ਸਿੰਘਾਂ ਨੂੰ ਤਕ ਹੁਕਮ ਦਿਤਾ ਕਿ ਪੱਗਾਂ ਲਾਹ ਕੇ ਦਾੜ੍ਹੀਆਂ ਕੱਟ ਦਿਤੀਆਂ ਜਾਣ। ਪਰ ਕਈ ਤਰ੍ਹਾਂ ਦੇ ਤਸੀਹੇ ਸਹਿਣ ਦੇ ਬਾਵਜੂਦ ਸਿੰਘਾਂ ਨੇ ਕੇਸ ਤੇ ਦਾੜ੍ਹੀ ਦੀ ਬੇਅਦਬੀ ਨਾ ਹੋਣ ਦਿਤੀ। ਜਿਸ ਦਾ ਅਸਰ ਇਹ ਹੋਇਆ ਕਿ ਸਾਰੇ ਅਫਗਾਨਿਸਤਾਨ ਵਿਚ ਬਗਾਵਤ ਫੈਲ ਗਈ ਅਤੇ ਮੋਲਵੀ ਭੀ ਇਸ ਵਿਰੁਧ ਤਿਆਰ ਹੋ ਗਏ ਅਤੇ ਅਸਰ ਇਹ ਹੋਇਆ ਕਿ, ਕਾਬਲ ਦੇ ਬਾਦਸ਼ਾਹ ਨੂੰ ਮੁਲਕ ਛੱਡ ਕੇ ਨੱਸਣਾ ਪਿਆ।

ਬਾਬਾ ਜੀ ਨੇ ਧਰਮ ਅਰਥ ਬੋਰਡ ਵਲੋਂ ਅਕਾਲੀ ਜੀ ਨਮਿਤ ਕੀਤੇ ਕੰਮ ਤੇ ਸੇਵਾ ਦੀ ਪ੍ਰਸੰਸਾ ਕੀਤੀ ਤੇ ਕਿਹਾ ਬੜੀ ਚੰਗੀ ਗਲ ਹੈ ਅਜੇਹੇ ਪੰਥ ਸੇਵਕਾਂ ਦੀ ਸੇਵਾ ਇਸ ਤਰ੍ਹਾਂ ਪੰਥਕ ਸੰਸਥਾਵਾਂ ਕੀਤਾ ਕਰਨ।

## ਗਿ: ਹੀਰਾ ਸਿੰਘ ਜੀ ਦਰਦ (ਐਡੀਟਰ ਫੁਲਵਾੜੀ)

"ਨਿਸ਼ਕਾਮ ਜੀਵਨ ਗੁਜ਼ਾਰਨਾ ਹੀ ਸਹੀ ਮਨੁਖੀ ਆਦਰਸ਼ ਹੈ ਤੇ ਅਕਾਲੀ ਜੀ ਵਿਚ ਇਹ ਵਡਾ ਗੁਣ ਮੌਜੂਦ ਸੀ ਕਿ ਉਹ ਨਿਸ਼ਕਾਮ ਲੋਕ ਸੇਵਕ ਸਨ। ਸ਼ੋਹਰਤ ਦੇ ਭੁਖੇ ਲੋਕ ਥੋੜਾ ਜਿਹਾ ਕੰਮ ਕਰਕੇ ਵੀ ਝਟ ਅਖਬਾਰ ਵਿਚ ਫੋਟੋ ਖਿਚਵਾਂਦੇ ਹਨ ਪਰ ਅਕਾਲੀ ਜੀ ਨੇ ਸਾਰਾ ਜੀਵਨ ਹੀ ਲੋਕ ਸੇਵਾ, ਪੰਥ ਦੀ ਉਨਤੀ ਤੇ ਦੁਖੀਆਂ ਦੇ ਦਰਦ ਵੰਡਣ ਵਿਚ ਗੁਜ਼ਾਰਨ ਦੇ ਬਾਵਜੂਦ ਕਦੇ ਵੀ ਇਹ ਇਛਾ ਨਹੀਂ ਕੀਤੀ ਕਿ ਮੇਰੇ ਫੋਟੋ ਛਪਣ ਤੇ ਪਬਲਿਸਿਟੀ ਹੋਵੇ। ਜੇ ਕੌਮ ਦੀ ਭਲਾਈ ਪੰਥ ਦੀ ਉਨਤੀ ਤੇ ਹਰ ਕਿਸਮ ਦੇ ਦੁਖਾਂ ਤੋਂ ਛੁਟਕਾਰਾ ਪ੍ਰਾਪਤ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਅਕਾਲੀ ਜੀ ਦੇ ਪਾਏ ਪੂਰਨਿਆਂ ਤੇ ਚਲਣਾ ਚਾਹੀਦਾ ਹੈ। ਮੈਂ ਚਾਹੁੰਦਾ ਹਾਂ ਕਿ ਅਕਾਲੀ ਜੀ ਦੀ ਅਮਰ ਯਾਦਗਾਰ ਕਾਇਮ ਕੀਤੀ ਜਾਵੇ।"

## ਸ: ਸੰਤ ਸਿੰਘ 'ਤੇਗ' (ਕਸ਼ਮੀਰ)

"ਆਪ ਨੇ ਕਿਹਾ ਕਿ ਅਕਾਲੀ ਜੀ ਕਸ਼ਮੀਰੀ ਸਿੱਖਾਂ ਦੇ ਸਹੀ ਰਹਿਨੁਮਾ' ਗਰੀਬ ਪ੍ਰਵਰ ਤੇ ਅਪਾਹਜਾਂ ਮੁਹਤਾਜਾਂ ਦੇ ਸਚੇ ਹਮਦਰਦ ਸਨ। ਉਹਨਾਂ ਨੇ ਕਸ਼ਮੀਰ ਦੇ ਡੋਗਰਾ ਰਾਜ ਦੇ ਕੁਚਲੇ ਹੋਏ ਸਿੱਖਾਂ ਨੂੰ ਉਚਾ ਉਠਾਉਣ ਲਈ ਕਸ਼ਮੀਰ ਵਿਚ ਗੁਰੂ ਨਾਨਕ ਆਸ਼੍ਰਮ ਕਾਇਮ ਕੀਤਾ, ਜਿਸ ਤੋਂ ਹਜ਼ਾਰਾਂ ਹਿੰਦੂ, ਸਿੱਖ ਤੇ ਮੁਸਲਮਾਨ ਵਿਦਿਆਰਥੀਆਂ ਨੇ ਵਿਦਿਆ ਪ੍ਰਾਪਤ ਕੀਤੀ। ਅਕਾਲੀ ਜੀ ਕੁਰੀਤੀਆਂ ਹਟਾਉਣ ਲਈ ਹਲੀਮੀ ਵਰਤਦੇ ਸਨ। ਇਹੀ ਕਾਰਨ ਸੀ ਕਿ ਵਡੇ ਤੋਂ ਵਡਾ ਆਦਮੀ ਭੀ ਉਹਨਾਂ ਦੇ ਉਪਦੇਸ਼ ਸੁਣ ਕੇ ਦੁਖ ਨਹੀਂ ਸੀ ਮਨਾਉਂਦਾ। ਕਸ਼ਮੀਰ ਦੇ ਘਲੂਘਾਰੇ ਸਮੇਂ ਆਪ ਦਿਲੀ ਸਨ ਤੇ ਉਥੋਂ ਫੌਜੀ ਹਵਾਈ ਜਹਾਜ਼ ਰਾਹੀਂ

ਕਸ਼ਮੀਰ ਪੁੱਜੇ ਤੇ ਇਥੇ ਸ਼ਹੀਦ ਸਿੰਘਾਂ ਸਿੰਘਣੀਆਂ ਤੇ ਬਚਿਆਂ ਦੇ ਪਿੰਜਰ ਤੇ ਹੱਡੀਆਂ ਇਕਤ੍ਰ ਕਰਕੇ ਉਹਨਾਂ ਦੇ ਸਸਕਾਰ ਕੀਤੇ। ਕਿਉਂਕਿ ਉਹ ਕਹਿੰਦੇ ਸਨ ਕਿ ਹਰ ਸਿੰਘ ਸਿੰਘਣੀ ਦਾ ਵਾਰਸ ਪੰਥ ਹੈ। ਉਹਨਾਂ ਨੇ ਪੈਪਸੂ ਵਿਚ ਭੀ ਧਰਮ ਪ੍ਰਚਾਰ ਦੀ ਲਹਿਰ ਸ਼ੁਰੂ ਕੀਤੀ ਸੀ ਪਰ ਉਸ ਨੂੰ ਅਧੂਰਾ ਛਡ ਕੇ ਸਦੀਵੀ ਵਿਛੋੜਾ ਦੇ ਗਏ।

## ਗਿ: ਗੁਰਦਿੱਤ ਸਿੰਘ ਜੀ ਸੈਕਟਰੀ (ਧਰਮ ਅਰਥ ਬੋਰਡ)

ਆਪ ਜੀ ਨੇ ਆਖਰੀ ਸਮੇਂ ਅਕਾਲੀ ਜੀ ਦੀ ਅਤੁਟ ਸੇਵਾ ਕੀਤੀ। ਸ਼ਰਧਾਂਜਲੀ ਭੇਟ ਕਰਦਿਆਂ ਕਿਹਾ:—

"ਅਸੀਂ ਜਦ ਉਹਨਾਂ ਦੀ ਗੱਲ ਕਰਦੇ ਹਾਂ ਤਾਂ ਅਕਾਲੀ ਜੀ ਦਾ ਗੁਲਾਬ ਜਿਹਾ ਖਿੜਿਆ ਚਿਹਰਾ, ਹੰਸੂ ਹੰਸੂ ਕਰਦੀ ਸੋਹਣੀ ਸੂਰਤ ਕੰਬਲ ਦੇ ਝੁੰਬ ਹੇਠਾਂ ਦਿਸ ਆਉਂਦੀ ਹੈ। ਅਕਾਲੀ ਜੀ ਦੇ ਦਰਸ਼ਨ ਉਹਨਾਂ ਸਿੱਖਾਂ ਦੇ ਦਰਸ਼ਨ ਸਨ; ਜਿਹਨਾਂ ਦੇ ਅਸੀਂ ਅਰਦਾਸ ਵਿਚ ਰੋਜ਼ ਨਾਮ ਲੈਂਦੇ ਹਾਂ।

---

ਅਕਾਲੀ ਕੌਰ ਸਿੰਘ ਜੀ ਦੀ ਸ਼ਖਸੀਅਤ ਸਭ ਤੋਂ ਵਧ ਇਹ ਮਹਾਨਤਾ ਰੱਖਦੀ ਹੈ ਕਿ ਆਪ ਨੇ ਸਾਰੀ ਜ਼ਿੰਦਗੀ ਗਰੀਬਾਂ ਤੇ ਅਨਾਥਾਂ ਦੀ ਸੇਵਾ ਵਿਚ ਬਿਤਾਈ। ਗੁਰਮਤ ਜੀਵਨ ਵਾਲੇ ਸੰਚੇ ਵਿਚ ਅਪਣਾ ਆਪ ਢਾਲ ਕੇ ਸੰਗਤਾਂ ਸਾਹਮਣੇ ਨਮੂਨੇ ਵਤ ਪੇਸ਼ ਕੀਤਾ।"

"ਅਕਾਲੀ ਜੀ ਹੋਰਾਂ ਸੰਤਾਂ ਸਾਧਾਂ ਵਾਂਗ ਚੰਗਾ ਪਾਖੰਡ ਰਚ ਸਕਦੇ ਸਨ। ਇਸ ਨਾਲ ਉਹਨਾਂ ਦੀ ਲੋਕ ਸੇਵਾ ਦੇ ਕੰਮ ਵੀ ਸ਼ਾਇਦ ਜ਼ਿਆਦਾ ਠੀਕ ਚਲਦੇ, ਕਿਉਂਕਿ ਲੋਕ ਪਾਖੰਡੀਆਂ ਨੂੰ ਰੁਪਏ ਤੇ ਹੋਰ ਚੀਜ਼ਾਂ ਵਧ ਦਿੰਦੇ ਹਨ ਪਰ ਆਪ ਨੇ ਆਪਣਾ ਇਕ ਸਿੱਖ ਦਾ ਸਾਦਾ ਜੀਵਨ ਹੀ ਰਖਿਆ।"

"ਅਕਾਲੀ ਜੀ ਚੰਗੇ ਰਾਜਨੀਤਕ ਲੀਡਰ ਵੀ ਬਣ ਸਕਦੇ ਸਨ,

ਲੋਕਾਂ ਦੇ ਕੰਮ ਕਰਨਾ ਉਹਨਾਂ ਦੇ ਸੁਭਾਓ ਵਿਚ ਸ਼ਾਮਲ ਸੀ, ਕਸ਼ਮੀਰ ਵਿਚ ਹੋਰ ਕੋਈ ਉਘਾ ਸਿੱਖ ਉਹਨਾਂ ਦੇ ਟਾਕਰੇ ਦਾ ਹੈ ਹੀ ਨਹੀਂ ਸੀ। ਪਰ ਇਸ ਨਾਲ ਜੋ ਇਕ ਦੂਜੇ ਵਿਰੁਧ ਈਰਖਾ ਆਉਂਦੀ ਹੈ, ਮਾਣ ਆਉਂਦਾ ਹੈ, ਸ਼ਕਤੀ ਦੀ ਗਲਤ ਵਰਤੋਂ ਕਰਨ ਦੀ ਕੁਰੀਤੀ ਅਜ ਦੇ ਸਮਾਜ ਵਿਚ ਲੀਡਰਾਂ ਲਈ ਜ਼ਰੂਰੀ ਬਣ ਗਈ ਹੈ। ਇਹਨਾਂ ਗੱਲਾਂ ਕਾਰਨ ਉਹ ਲੀਡਰੀ ਵਾਲੇ ਪਾਸੇ ਨਾ ਟੁਰੇ। ਉਂਝ ਹਰ ਪੰਥਕ ਕੰਮ ਵਿਚ ਕਦੇ ਉਹ ਪਿਛੇ ਨਹੀਂ ਰਹਿੰਦੇ ਸਨ। ਉਹ ਸਚੇ ਅਰਥਾ ਵਿਚ ਪੰਥ ਦੇ ਲੀਡਰ ਸਨ।"

ਅਕਾਲੀ ਜੀ ਗੁਰਮਤ ਦੇ ਮਹਾਨ ਵਿਦਵਾਨ ਸਨ, ਗੁਰੂ ਗ੍ਰੰਥ ਸਾਹਿਬ ਦੀ ਕਥਾ ਜਿਤਨੀ ਵਧੀਆ ਆਪ ਕਰਦੇ ਸਨ, ਘਟ ਹੀ ਕਿਧਰੇ ਸੁਣੀ ਗਈ ਹੈ। ਅੱਡਾ ਮੂਲਾਂਪੁਰ ਵਿਚ ਇਕ ਭਾਰੀ ਕਾਨਫਰੰਸ ਕੂਕਿਆਂ ਦੇ ਗੁਰੂ ਡੰਮ ਵਿਰੁਧ ਹੋਈ ਸੀ, ਜਿਸ ਦੇ ਪੰਜ ਪਿਆਰੇ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ਸੰਤ ਵਸਾਖਾ ਸਿੰਘ ਜੀ, ਬਾਬਾ ਖੜਕ ਸਿੰਘ ਜੀ, ਸੰਤ ਭਗਵਾਨ ਸਿੰਘ ਜੀ ਅਤੇ ਅਕਾਲੀ ਕੌਰ ਸਿੰਘ ਜੀ ਸਨ। ਭਾਈ ਸਾਹਿਬ ਜੀ ਦੇ ਕੀਰਤਨ ਤੋਂ ਪਿਛੋਂ ਅਕਾਲੀ ਜੀ ਨੇ ਕਥਾ ਵਿਚ ਜਿਸ ਵਿਦਵਤਾ ਨਾਲ ਗੁਰੂ ਗ੍ਰੰਥ ਸਾਹਿਬ ਦੀ ਗੁਰਤਾ ਬਾਰੇ ਵਿਚਾਰ ਪੇਸ਼ ਕੀਤੇ ਤੇ ਸੰਤਾਂ ਸਾਧਾਂ ਅਤੇ ਹੋਰ ਗੱਦੀਦਾਰਾਂ ਦੀ ਛਿੱਲ ਲਾਹੀ ਉਹ ਲੱਖਾਂ ਲੈਕਚਰਾਂ ਨਾਲੋਂ ਵਧ ਪ੍ਰਭਾਵਸ਼ਾਲੀ ਸ਼ੀ ਅਤੇ ਮੈਨੂੰ ਉਹ ਕਥਾ ਜੀਵਨ ਭਰ ਨਹੀਂ ਭੁੱਲਣੀ।

ਆਪ ਸਿੱਖਾਂ ਵਿਚ ਸਭ ਤੋਂ ਸ਼ਰੋਮਣੀ ਸੋਸ਼ਲ ਵਰਕਰ ਸਨ। ਆਪ ਅੰਦਰ ਕੇਵਲ ਸਿੱਖਾਂ ਦੀ ਹੀ ਨਹੀਂ ਸਗੋਂ ਮਨੁੱਖੀ ਸਮਾਜ ਦੀ, ਗਰੀਬਾਂ ਅਨਾਥਾਂ ਦੀ ਸੇਵਾ ਦੀ ਅਟੁਟ ਲਗਨ ਸੀ। ਆਪ ਦੇ ਖੋਲ੍ਹੇ ਹੋਏ ਗੁਰੂ ਨਾਨਕ ਆਸ਼੍ਰਮ ਚਕਾਰ ਕਸ਼ਮੀਰ ਵਿਚ ਬਿਨਾ ਫੀਸ ਤੇ ਰੋਟੀ ਯਾ ਲੰਗਰ ਦੇ ਖਰਚ ਤੋਂ ਸਿੱਖਾਂ ਤੇ ਹਿੰਦੂ ਬਚਿਆਂ ਨਾਲ ਮੁਸਲਮਾਨ ਬਚੇ ਵੀ ਬਿਨਾ ਕਿਸੇ ਵਿਤਕਰੇ ਦੇ ਪੜ੍ਹਦੇ ਸਨ। ਆਪ ਦਾ ਫਰਜ਼ ਉਹਨਾਂ ਨੂੰ

ਪੜ੍ਹਾਉਣ ਤਕ ਹੀ ਖਤਮ ਨਹੀਂ ਸੀ ਹੋ ਜਾਂਦਾ। ਫਿਰ ਉਹਨਾਂ ਨੂੰ ਨੌਕਰੀਆਂ ਤੇ ਕੰਮ ਕਾਜ ਲਭ ਕੇ ਦੇਣ ਤੇ ਉਹਨਾਂ ਦੀਆਂ ਤਰੱਕੀਆਂ ਲਈ ਯਤਨ ਕਰਨੇ ਅਤੇ ਵਪਾਰ ਵਿਚ ਲਗੇ ਸਿੰਘਾਂ ਨੂੰ ਆਪਣੀ ਜ਼ਿਮੇਂਵਾਰੀ ਤੇ ਕਿਧਰੇ ਹੋਰ ਕਰਜ਼ਾ ਲੈ ਕੇ ਉਧਾਰ ਦੇਣਾ ਵੀ ਸ਼ਾਮਲ ਸੀ। ਜਿਸ ਨਾਲ ਕਈ ਘਰਾਣਿਆਂ ਦਾ ਤਬਾਹ ਹੋਣ ਤੋਂ ਬਚਾਓ ਹੋਇਆ ਅਤੇ ਬਹੁਤ ਸਾਰਿਆਂ ਦੇ ਕੰਮ ਕਾਜ ਚਲੇ ਤੇ ਅਮੀਰ ਬਣੇ।

ਕਸ਼ਮੀਰੀ ਸਿੰਘਾਂ ਨੂੰ ਪਟਿਆਲੇ ਵਸਾਉਣ ਲਈ ਜੋ ਕੰਮ ਆਪ ਜੀ ਨੇ ਕੀਤਾ ਹੈ, ਇਹ ਮਹਾਨ ਹੈ। ਸਿੱਖ ਕੌਮ ਵਿਚ ਅਜਿਹੇ ਸਜਣਾਂ ਦੀ ਲੋੜ ਹੈ ਜੋ ਅਕਾਲੀ ਜੀ ਵਾਂਗ ਨਿਰਮਾਣਤਾ ਨਾਲ ਕੰਮ ਕਰਨ। ਅਜ ਅਸੀਂ ਮਹਾਨ ਸ਼ੋਕ ਨਾਲ ਅਜੇਹੇ ਨਿਰਮਾਣ, ਪੰਥ ਸੇਵਕ, ਲੋਕ ਸੇਵਕ, ਗੁਰਮਤ ਵੇਤਾ ਅਤੇ ਉਜਲ ਦੀਦਾਰੀ ਸਿੰਘ ਸਾਹਿਬ ਨੂੰ ਸ਼ਰਧਾਂਜ਼ਲੀ ਪੇਸ਼ ਕਰਦੇ ਹਾਂ।"

ਉਹ ਅੰਮ੍ਰਿਤਧਾਰੀ ਦੇ ਹਥੋਂ ਹੀ ਅੰਨ ਜਲ ਛਕਦੇ ਸਨ ਤੇ ਚਾਹੇ ਦੁਖ ਭੁਖ ਭੀ ਸਹਿਣੀ ਪਏ ਪਰ ਇਹ ਨੇਮ ਉਹਨਾਂ ਆਯੂ ਪ੍ਰਯੰਤ ਨਿਭਾਇਆ ਤੇ ਔਖ ਦੀ ਕਦੀ ਪ੍ਰਵਾਹ ਨਹੀਂ ਕੀਤੀ* ਸਿੰਘ ਸਭਾ ਲਹਿਰ ਤੇ ਅਕਾਲੀ ਲਹਿਰ ਵਿਚ ਵਧ ਚੜ੍ਹ ਕੇ ਹਿਸਾ ਲਿਆ, ਚੀਫ ਖਾਲਸਾ ਦੀਵਾਨ ਦੀ ਪ੍ਰਚਾਰ ਸੇਵਾ ਵਿਚ ਸਹਾਈ ਰਹੇ, ਕਸ਼ਮੀਰ ਵਿਚ ਅੰਮ੍ਰਿਤ ਪ੍ਰਚਾਰ ਕਰਕੇ ਸੈਂਕੜਿਆਂ ਨੂੰ ਸਿੰਘ ਸਜਾਇਆ। ਆਪ ਜੀ ਦੀ ਹਸਤੀ ਦਾ ਪੰਥ ਵਿਚ ਇਤਨਾ ਮਾਣ ਸਤਿਕਾਰ ਸੀ ਕਿ ਗੁਰਧਾਮਾਂ ਦੀਆਂ ਨਵੀਆਂ ਇਮਾਰਤਾਂ ਬਣਨ ਵੇਲੇ ਨੀਹਾਂ ਰਖਣ ਦੀ ਰਸਮ ਵਿਚ ਪੰਜਾਂ ਪਿਆਰਿਆਂ ਵਿਚ ਆਪ

---

* ਹਰ ਇਕ ਸ਼ਹਿਰ ਵਿਚ ਇਕ ਥਾਂ ਕਿਸੀ ਪਰੇਮੀ ਦਾ ਘਰ ਯਾ ਗੁਰਦਵਾਰਾ ਮੁਕੱਰਰ ਸੀ—ਬਸ ਆਪ ਹਮੇਸ਼ਾ ਮੁਕੱਰਰ ਥਾਂ ਪਰ ਹੀ ਉਤਾਰਾ ਕਰਦੇ ਸਨ—ਅਗਰ ਪ੍ਰਸ਼ਾਦਿ ਤਿਆਰ ਕਰਨ ਵਾਲੇ ਦਾ ਸਰੀਰ ਢਿਲਾ ਹੋਵੇ ਯਾ ਬਾਹਰ ਹੋਵੇ ਤਾਂ ਪ੍ਰਸ਼ਾਦਿ ਆਪ ਹੀ ਸਜਾ ਲੈਂਦੇ ਸਨ।

# ਦੋ ਮਹਾਨ ਹਸਤੀਆਂ



ਭਾਈ ਸਾਹਿਬ ਭਾਈ ਰਣਧੀਰ ਸਿੰਘ ਅਤੇ ਅਕਾਲੀ ਕੌਰ ਸਿੰਘ ਜੀ ਨਿਹੰਗ

ਨੂੰ ਅਨੇਕ ਸਮਿਆਂ ਤੇ ਸ਼ਾਮਲ ਕੀਤਾ ਗਿਆ ਜਾਂ ਆਪ ਦੀ ਹਥੀਂ ਹੀ ਨੀਂਹ ਰਖਾਈ ਗਈ, ਜਿਹਾ ਕਿ ਪੰਜਾ ਸਾਹਿਬ, ਨਦੇੜ (ਦੱਕਣ ਆਦਿ), ਨਨਕਾਣਾ ਸਾਹਿਬ ਦਾ ਸ਼ਹੀਦੀ ਸਿੰਘਾਂ ਦਾ ਅਸਥਾਨ, ਗੁਰੂ ਤੇਗ ਬਹਾਦਰ ਹਾਲ ਪਟਿਆਲਾ ਆਦਿ। ਆਪ ਬਾਣੀ ਦੇ ਆਸ਼ਕ ਤੇ ਨਾਮ ਦੇ ਰਸੀਏ ਸਨ। ਅੰਤਲੀ ਬਿਮਾਰੀ ਵਿਚ ਹੋਸ਼ ਵਿਚ ਕਿ ਬੇਹੋਸ਼ੀ ਵਿਚ ਆਪ ਦੀ ਰਸਨਾ ਤੋਂ ਸਿਮਰਨ ਦੀ ਧੁਨੀਂ ਲਗਾਤਾਰ ਜਾਰੀ ਰਹੀ ਤੇ ਇਸੇ ਵਿਚ ਇਹ ਪਰਉਪਕਾਰੀ ਜੀਊੜੇ ਜੀਵਨ ਜਿਤ ਗਏ।

ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥
ਜੀਵਤ ਸਾਹਿਬ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥

## ਪੰਥ ਵਲੋਂ ਸ਼ੋਕ, ਅਤੇ ਮਤੇ

ਆਪ ਦੇ ਅਕਾਲ ਚਲਾਣੇ ਦੀ ਖਬਰ ਸੁਣ ਕੇ ਪੰਥ ਵਿਚ ਥਾਂ ਥਾਂ ਕਮੇਟੀਆਂ ਸਿੰਘ ਸਭਾਵਾਂ ਵਲੋਂ ਸ਼ੋਕਮਈ ਮਤੇ ਪਾਸ ਕੀਤੇ ਗਏ ਤੇ ਹੋਰ ਮਹਾਂ ਪੁਰਸ਼ਾਂ ਨੇ ਅਖਬਾਰਾਂ ਰਾਹੀਂ ਸ਼ੋਕ ਪ੍ਰਗਟ ਕੀਤੇ ਉਹਨਾਂ ਵਿਚੋਂ ਕੁਝ ਅਗੇ ਦਰਜ ਕੀਤੇ ਜਾਂਦੇ ਹਨ।

## ਭਾ: ਸਾਹਿਬ ਭਾ: ਰਣਧੀਰ ਸਿੰਘ ਜੀ

ਆਪ ਨੇ ਇਹ ਲੇਖ ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਦੇ ਚਲਾਣੇ ਦੀ ਖਬਰ ਸੁਣ ਕੇ ਪ੍ਰਕਾਸ਼ ਪਟਿਆਲਾ ਵਿਚ ਲਿਖਿਆ ਸੀ; "ਆਹ ਮੇਰਾ ਰੰਗੀਲਾ ਸਾਜਨ ਅਕਾਲੀ ਕੌਰ ਸਿੰਘ ਜੀ।"

ਇਸ ਪਿਆਰੇ ਸਾਜਨੜੇ ਦੇ ਪਹਿਲੇ ਰੰਗੀਲੇ ਦਰਸ਼ਨ ਮੈਨੂੰ ੧੯੦੭ ਵਿਚ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੇ ਗੁਰਦਵਾਰੇ ਦੇ ਬਾਹਰ ਲਗੇ ਰਹਿਰਾਸ ਸ਼ਾਹਿਬ ਦੇ ਦੀਵਾਨ ਵਿਚ ਹੋਏ। ਜਦੋਂ ਮੈਂ ਉਥੇ ਸੁਪ੍ਰੰਡੰਟ ਲਗਾ ਹੋਇਆ ਸੀ। ਰਹਿਰਾਸ ਸਾਹਿਬ ਦੇ ਪਾਠ ਦੀ ਅਰਦਾਸ ਪਿਛੋਂ ਯਕਾ-ਯਕ ਇਕ ਅਨੁਪਮ ਯਵਕ ਵਿਅਕਤੀ ਅਕਾਲੀ ਵੇਸ ਵਿਚ ਉਠ ਕੇ ਭਾਸ਼ਨ ਦੇਣ ਲਗ ਪਈ। ਭਾਸ਼ਨ ਦੇ ਆਰੰਭ ਤੇ ਹੀ ਇਸ ਵਿਅਕਤੀ ਦੇ

ਮੁਖਾਰਬਿੰਦ ਤੋਂ ਜੋ ਕੁਛ ਨਿਕਲਨਾ ਅਰੰਭ ਹੋਇਆ, ਉਹ ਇਕ ਅਜ਼ਗੈਬੀ ਇਬਾਰਤ ਵਿਚ ਸੁਤੇ ਸੁਫ਼ਟ ਰੰਗ ਫੁਲਝੜੀ ਦੀ ਨਿਆਈਂ ਸੀ। ਇਕ ਇਕ ਲਫ਼ਜ਼ ਗੁਰਮਤਿ ਦੇ ਪੂਰਨ ਅੰਦਾਜ਼ ਵਿਚ ਗੁੰਦਿਆ ਹੋਇਆ ਕ੍ਰਿਸ਼ਮਾ ਸੀ। ਸ੍ਰੋਤੇ ਜਨ ਸੁਣਨਸਾਰ ਹੀ ਚਕ੍ਰਿਤ ਰਹਿ ਗਏ।

ਮੇਰੀ ਭੀ ਉਕਤ ਭਾਸ਼ਨ ਵਿਚ ਸਮੁੱਚੀ ਸੁਰਤੀ ਬਿਰਤੀ ਬਿਮੋਹਤ ਹੋ ਗਈ। ਉਸ ਤੋਂ ਪਹਿਲਾਂ ਮੈਨੂੰ ਕਦੇ ਭੀ ਕਿਸੇ ਦਾ ਭਾਸ਼ਨ ਚੰਗਾ ਨਹੀਂ ਲਗਾ, ਯਾ ਫਿਰ ਉਠ ਕੇ ਚਲਾ ਜਾਣਾ ਯਾ ਲੈਕਚਰ ਕਰਨਹਾਰੇ ਨੂੰ ਹਟਾ ਦੇਣਾ। ਮੇਰੀ ਜੁਰਤ ਨਾ ਪੈ ਸਕੀ ਕਿ ਮੈਂ ਉਸ ਭਾਸ਼ਣ ਕਰਨ ਵਾਲੇ ਨੂੰ ਹਟਾ ਦੇਵਾਂ ਜਾਂ ਉਠ ਕੇ ਜਾਣ ਦੀ ਹਰਕਤ ਕਰ ਸਕਾਂ। ਜਦੋਂ ਪਰਤ ਕੇ ਉਸ ਦੇ ਚਿਹਰੇ ਵਲ ਤੱਕਿਆ ਤਾਂ ਹੋਰ ਭੀ ਅਚੰਭਾ ਰਹਿ ਗਿਆ। ਸਮੁੱਚੀ ਦੀ ਸਮੁੱਚੀ ਸੰਗਤ ਹੀ ਉਸ ਵਲ ਪੇਖ ਪੇਖ ਕੇ ਜਜ਼ਬੂਲ ਮਸਤ ਹੋ ਗਈ। ਉਸ ਦਾ ਗੋਰਾ ਸ਼ਹ ਚਿਹਰਾ, ਨਰਗਸੀ ਮਸਤੀਲੀਆਂ ਅੱਖੀਆਂ ਨਿਹੰਗੀ ਸੁੰਦਰੀਲਾ ਵੇਸ ਕਾਲੇ ਕੇਸਾਂ ਦੀ ਲੂਈ ਲੂਈ ਜੇਹੀ ਸੁੰਦਰ ਮੁਖਾਰਬਿੰਦ ਦੇ ਦੁਆਲੇ ਸੁਫ਼ਟ ਹੋਈ ਸਚਮੁੱਚ ਉਸ ਨੂੰ ਅਰਸ਼ੋਂ ਉਤਰੀ ਹੋਈ ਵਿਅਕਤੀ ਸਾਬਤ ਕਰ ਰਹੀ ਸੀ। ਇਸੇ ਅੰਦਾਜ਼ ਵਿਚ ਬਗੈਰ ਹਿਸੇ ਹਰਕਤ ਇਕ ਪੁਤਲੀ ਦੀ ਨਿਆਈਂ ਪੰਦਰਾਂ ਮਿੰਟ ਬਰਾਬਰ ਉਕਤ ਦਿਬਯ ਵਿਅਕਤੀ ਮੁਖੋਂ ਭਾਸ਼ਨ ਨਿਛਾਵਰ ਕਰਦੀ ਰਹੀ ਅਚਾਨਕ ਹੀ ਸਮਾਪਤ ਕਰਕੇ ਅਚਾਨਕ ਹੀ ਗਾਇਬ ਹੋ ਗਈ ਸਭ ਨੂੰ ਚਕ੍ਰਿਤ ਕਰਕੇ ਚਲੀ ਗਈ।

ਸਭਨਾਂ ਦੇ ਮੂੰਹਾਂ ਤੋਂ ਉਸ ਬਾਰੇ ਚਿਹਮੇਂ ਗੋਈਆਂ ਹੋਣ ਲਗੀਆਂ। ਭਾਂਤ ਭਾਂਤ ਦੇ ਰਿਮਾਰਕ ਹੋਣ ਲਗ ਪਏ। ਦਰਸ ਪ੍ਰੇਮੀ ਤਾਂ ਸਾਰੇ ਆਖਣ ਇਹ ਕੋਈ ਗੁਰੂ ਕਾ ਲਾਲ ਨਵੀਨ ਪ੍ਰਗਟ ਹੋਇਆ ਹੈ ਜੋ ਮੂਹਛਲ ਕਰਕੇ ਸਭ ਨੂੰ ਬਿਸਮਾਦ ਕਰਕੇ ਗੈਬੋਂ ਹੀ ਆਇਆ ਅਤੇ ਗੁਪਤੋ ਗੁਪਤ ਹੀ ਚਲਦਾ ਲਗਾ, ਪਰੰਤੂ ਕਾਲਜ ਦੇ ਮਨਚਲੇ ਪੜ੍ਹਾਕੂ ਵਿਦਿਆਰਥੀ ਸਾਰੇ ਹੀ ਆਖਣ ਕਿ ਇਹ ਕੋਈ ਸੀ. ਆਈ. ਡੀ. ਦਾ ਬੰਦਾ ਸੀ, ਲਗੇ ਉਸ ਦੀ ਤਲਾਸ਼ ਕਰਨ, ਕਈਆਂ ਨੇ ਤਾਂ ਉਸ ਨੂੰ ਮਾਰਨ ਕੁਟਨ ਦੀ ਹੀ ਠਾਨ

ਲਈ ਸੀ। ਮੈਂ ਬਥੇਰਾ ਉਹਨਾਂ ਨੂੰ ਸਮਝਾਇਆ ਕਿ ਐਸਾ ਮਤ ਕਰੋ। ਗੁਰੂ ਕੇ ਗੁਰਮੁਖ ਲਾਲ ਲਈ ਐਸਾ ਚਿਤਵਨਾ ਹੀ ਮਹਾਂ ਪਾਪ ਹੈ।

ਖੈਰ! ਉਕਤ ਉਡਣ ਪੰਖੇਰੂ ਨਾ ਉਹਨਾਂ ਨੂੰ ਲਭਾ ਨਾ ਹੀ ਦਰਸ ਚਾਹਵਾਨ ਰੂਹਾਂ ਨੂੰ ਮੁੜ ਨਮੂਦਾਰ ਹੋਇਆ। ਚਿਤ ਵਿਚ ਲਾਲਸਾ ਮਈ ਤਾਂਘ ਇਹੀ ਲਗੀ ਰਹੀ ਕਿ ਕਦੇ ਉਸ ਨੂੰ ਫੇਰ ਦੇਖੀਏ ਤੇ ਉਸ ਦੇ ਨਾਲ ਗੋਸ਼ਟ ਕਰੀਏ? ਇਹ ਭੀ ਇਕ ਅਚੰਭਾ ਸੀ ਕਿ ਵਿਅਕਤੀ ਕੌਣ ਹੈ, ਜਿਸ ਪਰ ਇਕ ਦਾਨੇ ਬੀਨੇ ਗੁਰਸਿੱਖ ਨੇ ਦਸਿਆ ਕਿ ਇਹ ਅਕਾਲੀ ਕੌਰ ਸਿੰਘ ਹੈ। ਇਸ ਤੋਂ ਵਧ ਉਸ ਪਾਸੋਂ ਹੋਰ ਪਤਾ ਨਾ ਚਲੇ ਹਿਰਦੇ ਨੂੰ ਵੇਧ ਕੇ ਚਲਿਆ ਤਾਂ ਗਿਆ, ਪਰ ਇਸ ਦੇ ਮਿਲਣ ਦੀ ਇਛਾ ਹਿਰਦੇ ਮੰਦਰ ਵਾਯੂ ਅੰਦਰ ਰਮ ਗਈ। ਕੁਦਰਤ ਐਸੀ ਹੋਈ ਕਿ ਦੂਜੇ ਦਿਨ ਹੀ ਮੈਨੂੰ ਪਟਿਆਲੇ ਜਾਣ ਦਾ ਅਵਸਰ ਹੋਇਆ। ਗੁਰਮੁਖ ਪਿਆਰੇ ਮੇਰੇ ਗੁਰਪੁਰ ਨਿਵਾਸੀ ਵੀਰ ਭਾਈ ਜੁਗਿੰਦਰ ਸਿੰਘ ਦੇ ਡੇਰੇ ਜਾ ਉਤਾਰੇ ਕੀਤੇ। ਅਜੇ ਉਹ ਬਾਹਰੋਂ ਹੀ ਆ ਰਹੇ ਸਨ, ਆਉਂਦਿਆਂ ਹੀ ਉਹਨਾਂ ਨੇ ਜ਼ਿਕਰ ਕੀਤਾ ਕਿ ਅਜ ਇਕ ਨਵੀਨ ਨਿਹੰਗ ਅਕਾਲੀ ਦੇ ਅਦਭੁਤ ਦਰਸ਼ਨ ਹੋਏ। ਮੈਂ ਹੁਣੇ ਹੀ ਨਿਹਾਲ ਹੋਕੇ ਆਇਆ ਹਾਂ। ਇਕ ਗੁਰਮੁਖ ਪਿਆਰੇ ਦੇ ਗ੍ਰਿਹ ਵਿਖੇ ਉਹਨਾਂ ਦਾ ਉਤਾਰਾ ਹੈ। ਮੈਨੂੰ ਉਦੋਂ ਹੀ ਉਹ ਉਸ ਗ੍ਰਿਹ ਵਿਖੇ ਲੈ ਵੰਞੇ। ਇਹ ਦੂਜੀ ਦਰਸ਼ਨ ਝਾਕੀ ਸੀ। ਬਸ-ਝਤ ਦਵਾਰਾ ਹੀ ਨਿਯਾਤੀ ਬਾਤ ਚੀਤ ਹੋਈ। ਮੁਖੋਂ ਕਿਸੇ ਨੇ ਕੁਝ ਨਹੀਂ ਅਲਾਇਆ। ਇਹ ਖਿਆਲ ਕਰਕੇ ਕਿ ਦੂਜੇ ਦਿਨ ਰੱਜ ਕੇ ਦਰਸ਼ਨ ਮੇਲੇ ਹੋਣਗੇ। ਅਸੀਂ ਉਥੋਂ ਚਲੇ ਆਏ। ਪਰ ਦੂਜੇ ਦਿਨ ਪਤਾ ਲਗਿਆ ਕਿ ਉਹ ਹਜ਼ੂਰ ਸਾਹਿਬ ਨੂੰ ਚਲੇ ਗਏ ਹਨ। ਹਜ਼ੂਰ ਸਾਹਿਬ ਵਲ ਉਹਨਾਂ ਦੀ ਇਹ ਸ਼ਾਇਦ ਦੂਜੀ ਫੇਰੀ ਸੀ। ਕਾਹੇ ਸੁਰਮੇਈ ਰੰਗ ਦਾ ਬਾਣਾ ਸੀ; ਪਰ ਸਭ ਤੋਂ ਵਧੀਆ ਰੇਸ਼ਮੀ ਬਣਤਰ ਦਾ। ਸਾਨੂੰ ਉਦੋਂ ਐਸਾ ਪ੍ਰਤੀਤ ਹੋਇਆ ਕਿ ਗ੍ਰਿਹਸਤ ਵਿਚ ਨਿਰਬਾਣ ਜੋਗੀ ਗੁਰੂਘਰ ਵਿਚ ਪ੍ਰਗਟ ਹੋਇਆ ਹੈ, ਜਿਸ ਨੂੰ ਲੇਪ ਛੇਪ ਕੋਈ ਨਹੀਂ।

ਤੀਜੀ ਝਾਕੀ ਕਈ ਸਾਲਾਂ ਪਿਛੋਂ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ

ਵਿਚ ਇਸ ਵਿਅਕਤੀ ਦੀ ਹੋਈ; ਪਰ ਚਿਹਰਾ ਬੜਾ ਉਤਾਰੂ ਸੀ, ਰੂਪ ਰੰਗ ਵੀ ਅਗੇ ਵਾਂਗ ਨਹੀਂ ਸੀ। ਚਿਹਰੇ ਉਤੇ ਉਦਾਸੀਨਤਾ ਛਾਈ ਸੀ। ਵਾਕਫਕਾਰਾਂ ਪਾਸੋਂ ਪੁਛਣ ਤੇ ਪਤਾ ਲਗਾ ਕਿ ਇਹਨਾਂ ਉਪਰ ਕਿਸੇ ਦੋਖੀ ਨੇ ਅਣਹੋਈ ਊਜ ਲਾਈ। ਇਸ ਕਰਕੇ ਇਹ ਗਮਗੀਨ ਹਨ। ਬਸ ਇਨਾ ਕਹਿ ਮੈਂ ਇਹਨਾਂ ਪਾਸੋ ਵਿਦਾ ਹੋਇਆ।

ਤਦ ਪਸਚਾਤ ਫੇਰ ਬਹੁਤ ਚਰੋਕਨੇ ਦਰਸ਼ਨ ਹੋਏ। ੧੯੩੦ ਵਿਚ ਮੈਂ ਨਾਗਪੁਰ ਜੇਲ੍ਹ ਵਿਚੋਂ ਰਿਹਾ ਹੋ ਕੇ ਲਾਹੌਰ ਆ ਰਿਹਾ ਸੀ ਕਿ ਅਟਾਰਸੀ ਸਟੇਸ਼ਨ ਤੇ ਜਦੋਂ ਮੈਂ ਹਦਵਾਨੇ ਖਰੀਦਣ ਲਈ ਪਲੇਟਫਾਰਮ ਤੇ ਉਤਰਿਆ ਤਾਂ ਮੈਨੂੰ ਉਦੋਂ ਹੀ ਪਤਾ ਲਗਾ ਕਿ ਮੈਨੂੰ ਘੁਟ ਕੇ ਜੱਫੀ ਪਈ ਹੋਈ ਹੈ। ਬੜੀ ਪਿਆਰਾਂ ਮਲ੍ਹਾਰਾਂ ਭਰੀ ਜੱਫੀ ਸੀ। ਜਦੋਂ ਜੱਫੀ ਪਾਵਨਹਾਰੇ ਗੁਰਮੁਖ ਜਨ ਵਲ ਵੇਖਿਆ ਤਾਂ ਇਕ ਚਿੱਟੇ ਦਾੜ੍ਹੇ ਵਾਲਾ ਗੁਰਮੁਖ ਅਕਾਲੀ ਬਾਣੇ ਵਿਚ ਮੈਨੂੰ ਐਸੀ ਚਿਮੜਨੀ ਚਿਮੜਿਆ ਹੋਇਆ ਸੀ ਕਿ ਛੱਡੇ ਨਾ, ਮੈਂ ਆਖਿਆ ਬੋਲੋ ਤਾਂ ਸਹੀ ? ਬੋਲੇ ਤਾਂ ਝਟ ਪਛਾਣ ਆ ਗਈ ਕਿ ਇਹ ਅਕਾਲੀ ਕੌਰ ਸਿੰਘ ਹਨ, ਜਿਹਨਾਂ ਨੇ ਸਾਲਾਂ ਬਧੀ ਮਿਲਣ ਦੀ ਤੜਪ ਲਾਈ ਰਖੀ ਸੀ, ਬਸ ਫੇਰ ਕੀ ਸੀ ਘਿਉ ਖਿੱਚੜੀ ਹੋ ਗਏ (ਇਹ ਸਾਰੀ ਵਾਰਤਾ ਜੇਲ੍ਹ-ਚਿੱਠੀਆਂ ਵਿਚ ਲਿਖੀ ਹੋਈ ਹੈ) ਅਸੀਂ ਛੁਟ ਕੇ ਰਿਹਾ ਹੋਕੇ ਘਰ ਆ ਗਏ। ਕੁਝ ਅਰਸੇ ਬਾਅਦ ਚਕਾਰ (ਕਸ਼ਮੀਰ) ਤੋਂ ਇਕ ਸੱਦ ਆਈ ਕਿ ਆਓ ਕਸ਼ਮੀਰ ਫੇਰੀ ਪਾਓ ? ਸੱਦਾ-ਪੱਤਰ ਦੇ ਉਪਰ ਇਕ-ਤੁੱਕੀ ਗੁਰਵਾਕ ਇਹ ਅੰਕਤ ਸੀ।

"ਆਇ ਵਸਹਿ ਘਰਿ ਦੇਸ ਮਹਿ ਇਹ ਭਲੇ ਸੰਜੋਗਾ" ਗਲ ਕੀ ਪਹਿਲੀ ਫੇਰੀ ਮੇਰੀ ਕਸ਼ਮੀਰ ਵਿਖੇ ਇਸ ਪ੍ਰੇਮ ਪਿਆਰੇ ਅਕਾਲੀ ਕੌਰ ਸਿੰਘ ਦੇ ਤੁਫੈਲ ਪਈ, ਜਿਸ ਹਾਵ ਭਾਵ ਨਾਲ ਸਾਨੂੰ ਬੁਲਾਇਆ, ਜਿਸ ਪ੍ਰੇਮ ਪਿਆਰ ਨਾਲ ਮਹੀਨਾ ਭਰ ਆਪਣੇ ਪਾਸ ਚਕਾਰ ਵਿਚ ਹੀ ਸਾਨੂੰ (ਜਥੇ ਨੂੰ) ਰਖਿਆ ਉਹ ਅਕੱਥਨੀਯ ਹੈ।

ਉਸ ਚਕਾਰ ਆਸ਼੍ਰਮ ਦੀ ਸਿਖਰਲੀ ਗੈਲਰੀ ਵਿਚ ਬਿਠਾ ਕੇ ਦਾਸ

ਪਾਸੋਂ ਸਤਿਗੁਰੂ ਨੇ ਅਨਹਦ ਸਬਦ ਦਸਮ ਦਵਾਰ ਨਾਮੇ ਪੁਸਤਕ ਲਿਖਣ ਦੀ ਸੇਵਾ ਲਈ। ਆਪਣਾ ਰਚਿਤ ਗੁਰਬਾਣੀ ਦਾ ਇੰਡੈਕਸ ਉਹਨਾਂ ਨੇ ਉਥੇ ਹੀ ਮੈਨੂੰ ਅਤਾ ਕੀਤਾ। ਚਕਾਰ ਆਸ਼੍ਰਮ ਦੀ ਟੀਸੀ ਤੇ ਰਾਤ ਦਿਨੇ ਉਹ ਆਤਮ ਰੰਗ ਮਾਣਿਆ ਜੋ ਵਰਨਣ ਨਹੀਂ ਕੀਤਾ ਜਾ ਸਕਦਾ। ਚਾਰ ਚੁਫੇਰੇ ਕੁਦਰਤ ਦੇ ਅਦਭੁਤ ਨਜ਼ਾਰੇ ਗਿਰਦੋ-ਨਿਵਾਹ ਦੀਆਂ ਪਹਾੜੀਆਂ ਦੀਆਂ ਚੋਟੀਆਂ ਤੇ ਦਿਲ ਖਿੱਚਵੇਂ ਦ੍ਰਿਸ਼ ਠੰਢੀਆਂ ਮਿੱਠੀਆਂ ਪੌਣਾਂ ਦੇ ਵੇਗ ਹੁਲਾਰੇ ਅਭਿਆਸ ਲਿਵਤਾਰਨੀ ਸੁਰਤੀ ਨੂੰ ਉਡਾਈ ਲਈ ਜਾਂਦੇ ਸਨ।

'ਦਸਮ ਦੁਵਾਰ ਅਨਹਦ ਸ਼ਬਦ' ਨਾਮੇ ਪੁਸਤਕ ਲਿਖਣ ਦਾ ਇਹ ਬੜਾ ਹੀ ਭਲਾ ਸਮਾਂ ਸੁਆਓ ਅਉਸਰ ਜੁੜਿਆ। ਅਭਿਆਸ ਵਿਚ ਜੁੱਟੇ ਰਹਿਣਾ, ਆਬਸ਼ਾਰਾਂ ਦੀਆਂ ਅਨੁਪਮ ਗਮਕ ਗੂੰਜਾਰਾਂ ਸੁਰਤੀ ਜੋੜਨ ਵਿਚ ਬੜੀ ਸਹਾਇਤਾ ਦਿੰਦੀਆਂ ਸਨ। ਇਹਨਾਂ ਸਭ ਪ੍ਰਮਾਰਥੀ ਗੂੰਜਾਓ ਦੀਆਂ ਬਰਕਤਾਂ ਨੂੰ ਮਾਣਿ ਮਾਣਿ ਸ੍ਰੀ ਅਕਾਲੀ ਕੌਰ ਸਿੰਘ ਜੀ ਨੂੰ ਉਦੋਂ ਵੀ ਆਪ ਮੁਹਾਰੀਆਂ ਅਸੀਸਾਂ ਅੰਦਰੋਂ ਨਿਕਲਦੀਆਂ ਸਨ, ਤੇ ਹੁਣ ਵੀ ਉਹ ਅਨੰਦ ਸਮੇਂ ਯਾਦ ਕਰ ਕਰ ਉਹਨਾਂ ਨੂੰ ਹੀ ਅਸੀਸਾਂ ਦੇਈਦੀਆਂ ਹਨ। ਫੇਰ ਉਦਾਰਤਾ ਪ੍ਰਾਇਣ ਹੋਏ ਸ੍ਰੀ ਅਕਾਲੀ ਜੀ ਨੇ ਸਾਨੂੰ 'ਕਲਿਆਨ ਸਰ' ਦੀ ਦਰਸ਼ਨ ਯਾਤਰਾ ਕਰਵਾਈ ਜੋ ਚਕਾਰ ਤੋਂ ਸਤ ਅਠ ਮੀਲ ਦੇ ਫਾਸਲੇ ਤੇ ਸੀ। ਲਗ ਭਗ ਬਰਾਬਰ ਦੀ ਪੱਧਰ ਤੇ ਇਹ ਰਮਣੀਕ ਅਸਥਾਨ ਵਾਕਿਆ ਸੀ ਪਰ ਪੂਜ ਕੇ ਰਮਣੀਕ, ਉਥੋਂ ਮੁੜਨ ਨੂੰ ਜੀ ਨਾ ਕਰੇ। ਅਸਾਡੀ ਰੁਚੀ ਦੇਖ ਕੇ ਸ੍ਰੀ ਅਕਾਲੀ ਜੀ ਨੇ ਉਥੇ ਹੀ ਸਾਡੇ ਬਿਸਰਾਮ ਲਈ ਤੰਬੂ ਕਨਾਤਾਂ ਮੰਗਵਾਈਆਂ ਤੇ ਲਵਾਣੀਆਂ ਮਿੱਥ ਲਈਆਂ। ਬੜੇ ਹੀ ਖਹਿੜੇ ਪੈ ਗਏ, ਪਰ ਅਸਾਂ ਤੋਂ ਇਤਨੀਆਂ ਖੇਚਲਾਂ ਉਹਨਾਂ ਨੂੰ ਦੇਣੀਆਂ ਕਦੋਂ ਝਲੀਆਂ ਜਾਂਦੀਆਂ ਸਨ। ਅਕਾਲੀ ਜੀ ਨੇ ਅਗੇ ਹੀ ਅਸਾਡੀ ਖਾਤਰ ਬਥੇਰੀਆਂ ਘਾਲਾਂ ਘਾਲੀਆਂ ਸਨ, ਅਧਿਕ ਝਾਲਾਂ ਹੁਣ ਕੌਣ ਝਲੇ ? ਅਸਾਂ ਮਸਾਂ ਮਸਾਂ ਪੈਰੀਂ ਪੈ ਪੈ ਮਨਾਏ ਅਤੇ ਉਹਨਾਂ ਨੂੰ ਮੋੜਨ ਵਿਚ ਇਹ ਕਹਿ ਕੇ ਕਿ ਇਕ ਰਾਤ ਔਖੇ ਸੌਖੇ ਇਥੇ ਕੱਟ ਕੇ ਚਕਾਰ ਨੂੰ ਮੁੜ ਆਵਾਂਗੇ, ਵਾਪਸ ਤੋਰਿਆ।

'ਕਲਿਆਨ ਸਰ' ਦਾ ਸੋਮਾਂ ਇਕ ਵਡਾ ਜ਼ਮੀਨ ਅੰਦੋਜ਼ ਸਫ਼ਟ ਹੁੰਦਾ ਸੀ। ਇਸ ਜਲ ਧਾਰਾ ਹਰ ਮੌਸਮ ਵਿਖੇ ਅਠੇ ਪਹਿਰ ਮੋਟੇ ਪੱਟ ਜਿਡੀ ਮੋਟੀ ਵਹਿੰਦੀ ਰਹਿੰਦੀ ਸੀ ਪਾਸ ਹੀ ਕੱਚੀਆਂ ਦੀਵਾਰਾਂ ਦਾ ਇਕ ਛੋਟਾ ਜਿਹਾ ਗੁਰਦਵਾਰਾ ਸੀ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਸਨ। ਸਾਰੀ ਧਰਤੀ ਸਿਲਾਬੀ ਹੋਈ ਗਿਜ ਮਿਜ ਕਰਦੀ ਸੀ। ਉਥੇ ਦਿਨੇ ਵੀ ਕੋਈ ਭੂਮ ਆਸਨ ਨਹੀਂ ਸੀ ਸੌਂ ਸਕਦਾ। ਰਾਤ ਨੂੰ ਕਿਸੇ ਨੇ ਕੀ ਰਹਿ ਸਕਣਾ ਸੀ।

ਰਹਿਰਾਸ ਸਾਹਿਬ ਦਾ ਪਾਠ ਕਰਕੇ ਤੇ ਗੁਰਵਾਕ ਲੈ ਕੇ ਦਿਨ ਛਿਪਣ ਸਾਰ ਹੀ ਸਾਨੂੰ ਕਿਸੇ ਕੋਠੇ ਦਾ ਆਸਰਾ ਤਕਨਾ ਪਿਆ ਰੈਨ ਬਸੇਰਾ ਦਾ ਗੁਜ਼ਾਰਾ ਕਰਨ ਲਈ ਫਰਲਾਂਗ ਭਰ ਤੇ ਇਕ ਕੋਠਾ ਪਸੰਦ ਆਇਆ, ਚਾਹੇ ਡਿਗਾ ਢੱਠਾ ਹੀ ਸੀ, ਹੈਸੀ ਬੜਾ ਅਕਾਂਤੇ। ਉਸ ਨੂੰ ਸੰਬਰ ਸੂਹਰ ਕੇ ਸੰਵਾਰ ਲਿਆ, ਰਾਤ ਕਟਨ ਲਈ ਅਤੇ ਭੁੰਜੇ ਹੀ ਵਿਛਾਈ ਕਰਨ ਲਗੇ, ਭੁਖ ਸਾਰਿਆਂ ਨੂੰ ਲਗੀ ਹੋਈ ਸੀ, ਸਭਨਾਂ ਦੀਆਂ ਆਂਦਰਾਂ ਕਲਹਵਲਾ ਪੜ੍ਹਨ, ਉਹੜ ਪੋਹੜ ਕਰਕੇ ਅਤੇ ਉੱਦਮ ਕਰਕੇ ਰੁਖੇ ਸੁਕੇ ਗੱਫੇ ਸਜਾਏ, ਛਕ ਕੇ ਉਹ ਅਨੰਦ ਆਇਆ ਕਿ ਕਦੇ ਨਾਨ੍ਹਾ ਪ੍ਰਕਾਰ ਦੇ ਬਿੰਜਨ ਭੋਜਨ ਛਕ ਕੇ ਵੀ ਨਹੀਂ ਆਇਆ ਹੋਣਾ।

"ਰੂਖੇ ਭੋਜਨ ਭੂਮ ਸੈਨ ਸਖੀ ਪ੍ਰਿਅ ਸੰਗਿ ਸੂਖ ਬਿਹਾਤ।" ਵਾਲੀ ਵਰਤੋਂ ਪ੍ਰਤੱਖ ਵਰਤੀ। ਅੰਮ੍ਰਿਤ ਵੇਲੇ ਵਡੇ ਤੜਕੇ ਉਠ ਕੇ ਕਲਿਆਣ ਸਰ ਦੀ ਜਲ-ਧਾਰਾ ਹੇਠਾਂ ਇਸ਼ਨਾਨ ਕੀਤਾ। ਜਲ ਇਤਨਾ ਠੰਢਾ ਸੀ ਕਿ ਮਸਾਂ ਅਧਾ ਮਿੰਟ ਹੀ ਹੇਠਾਂ ਬਹਿ ਸਕੀਦਾ ਸੀ, ਅਤਿ ਮੋਟੀ ਜਲ-ਧਾਰਾ ਸਹਾਰੀ ਨਹੀਂ ਜਾ ਸਕਦੀ। ਪਾਸ ਹੀ ਛੋਟੀ ਜਿਹੀ ਟੈਂਕੀ ਸੀ, ਜਿਹਦੇ ਵਿਚੋਂ ਜਲ ਫੁਹਾਰੇ ਮਾਰ ਕੇ ਨਿਕਲਦਾ ਸੀ ਪਰ ਉਸ ਟੈਂਕੀ ਦੀ ਗਹਿਰਾਈ ਦੀ ਥਾਹ ਕੁਛ ਨਹੀਂ ਸੀ ਜਿਸ ਕਰਕੇ ਉਸ ਵਿਚ ਵੜਨ ਦਾ ਹੀਆ ਕੋਈ ਨਹੀਂ ਸੀ ਕਰਦਾ।

ਅਕਾਲੀ ਕੌਰ ਸਿੰਘ ਜੀ ਦਸਦੇ ਸਨ ਕਿ ਇਥੇ ਕਿਸੇ ਸਮੇਂ ਗੁਰੂ

ਸਾਹਿਬ ਦੇ ਚਰਨ ਪਏ ਸਨ। ਇਸ ਸਬੰਧੀ ਉਹਨਾਂ ਸਾਨੂੰ ਬੜੀ ਲੰਮੀ ਚੌੜੀ ਇਤਿਹਾਸਕ ਵਾਰਤਾ ਸੁਣਾਈ ਜੋ ਕਿਸੇ ਇਤਿਹਾਸ ਵਿਚ ਲਿਖਤਕਾਰ ਨਹੀਂ ਹੋਈ। ਖੈਰ ਪੁਰਾਣੇ ਬਜ਼ੁਰਗਾਂ ਦੇ ਸੀਨੇ ਬਸੀਨੇ ਚਲੀ ਆਵਨ ਕਰ ਕੇ ਇਹ ਇਤਿਹਾਸਕ ਕਥਾ ਇਤਿਹਾਸ ਨਾਲੋਂ ਵੀ ਅਧਿਕ ਮੰਨਣੇਂ ਯੋਗ ਸੀ। ਇਸ਼ਨਾਨ ਕਰਕੇ ਨਾਮ ਅਭਿਆਸ ਵਿਚ ਸਾਵਧਾਨ ਹੁੰਦੇ ਹੋਏ ਨਿਤ-ਨੇਮ ਬਾਣੀ ਦਾ ਪਾਠ ਕਰਕੇ ਸਵੇਰ ਸਾਰ ਹੀ ਅਸੀਂ ਵਾਪਸ ਚਕਾਰ ਤੁਰ ਪਏ। ਰਸਤਾ ਤਾਂ ਬੜਾ ਬਿਖੜਾ ਸੀ ਪਰ ਚਾਰੋਂਓਰ ਨਜ਼ਾਰਾ ਬੜਾ ਦਿਲ-ਚਸਪ ਸੀ। ਠਉਰ ਠਉਰ ਤੇ ਭਜਨ ਕਰਨ ਨੂੰ ਚਿਤ ਕਰੇ। ਮਸਾਂ ਤੀਜੇ ਪਹਿਰ ਤਾਈਂ ਮੁੜ ਚਕਾਰ ਪਹੁੰਚੇ। ਅਕਾਲੀ ਕੌਰ ਸਿੰਘ ਜੀ ਨੇ ਸਾਡੇ ਲਈ ਖਚਰਾਂ ਭੀ ਸਵਾਰੀ ਨਮਿਤ ਨਾਲ ਲੈ ਦਿਤੀਆਂ ਸਨ। ਜਿਸ ਕਰਕੇ ਰਾਹ ਬਹੁਤਾ ਬਿਖੜਾ ਨਾ ਪ੍ਰਤੀਤ ਹੋਇਆ, ਨਾ ਹੀ ਇਹ ਕਾਰਨ ਸੀ ਅਟਕਾਰ ਦਾ, ਅਟਕਾਰ ਤਾਂ ਨਜ਼ਾਰਿਆਂ ਦੀ ਭਰਮਾਰ ਨੇ ਪਾਈ। ਥਾਓਂ ਥਾਂਈ ਬੈਠ ਕੇ ਭਜਨ ਅਨੰਦ ਮਾਣਨ ਨੂੰ ਖਚਰਾਂ ਤੋਂ ਉਤਰਨਾ ਪੈਂਦਾ ਸੀ ਅਤੇ ਮਖਮਲੀ ਘਾਹ ਤੇ ਲੇਟ ਕੇ ਵਾਓ ਭਖਣ ਨੂੰ ਉਮਾਹੇ ਉਠਦੇ ਸਨ।

"ਨਾਨਕ ਬੈਠਾ ਭਖੇ ਵਾਓ ਲੰਮੇ ਸੇਵੇ ਦਰਿ ਖੜਾ।" ਵਾਲੀ ਵਿਉਂਤ ਬਝ ਰਹੀ ਸੀ, ਓਥੇ ਤਾਂ ਖੜੇ ਹੋਕੇ, ਲੰਮੇ ਪੈ ਕੇ, ਬਹਿਕੇ ਨਾਮ ਦਾ ਖੰਡਾ ਖੜਕਾਈ ਜਾਣ ਨੂੰ ਉਠਾਓ ਉਠਦੇ ਸਨ। ਓੜਕ ਅਤਿ ਸੁਹਾਵਣੀ ਜਾਈ ਤੇ ਬੈਠ ਕੇ ਮੈਥੋਂ ਤਾਂ ਫਿਰ ਉਠਿਆ ਨਾ ਗਿਆ। ਮਗਨ ਅਨੰਦ ਬੈਠੇ ਨੂੰ ਸਭੇ ਸਾਥੀ ਛਡ ਗਏ। ਇਕ ਪਿਆਰਾ ਡਾਕਟਰ ਬਸੰਤ ਸਿੰਘ ਸਾਡੇ ਪਾਸ ਹੀ ਡੱਟ ਗਿਆ। ਚਕਾਰ ਉਹ ਸਾਵਣ ਹਾਰੇ ਸਾਥ ਨੇ ਚਕਾਰ ਪੁੱਜ ਕੇ ਬਿਬੇਕ ਸਰਬ ਲੋਹ ਦੇ ਪ੍ਰਸ਼ਾਦੇ ਸਜਾਏ। ਛਕ ਛਕਾ ਕੇ ਸਾਨੂੰ ਭੀ ਗੱਫੇ ਭੇਜ ਦਿਤੇ। ਓਥੇ ਹੀ ਜਿਥੇ ਸਾਨੂੰ ਛਡ ਗਏ ਸਨ। ਇਕ ਪਰਉਪਕਾਰੀ ਸਜਣ ਭਾਈ ਨਰੈਣ ਸਿੰਘ ਨਾਮੇ ਗੱਫੇ ਲੈ ਕੇ ਸਾਡੇ ਪਾਸ ਪੁੱਜ ਗਏ ਅਤੇ ਸਨੂੰ ਆ ਕੇ ਟੁੰਬ ਉਠਾਇਆ। ਜਦੋਂ ਇਸ ਪ੍ਰੇਮ ਛਾਂਦਿਆ ਦੀ ਵਾਰਤਾ ਆ ਕੇ ਅਕਾਲੀ ਜੀ ਨੂੰ ਸੁਣਾਈ ਤਾਂ ਉਹ ਬੜੇ ਹੀ ਪ੍ਰਸੰਨ ਹੋਏ। ਰੈਣ

ਸਫ਼ਾਈ ਦਾ ਸਾਰਾ ਸਮਾਚਾਰ ਸੁਣ ਕੇ ਉਹ ਗਦ ਗਦ ਹੋ ਗਏ। ਸਾਡਾ ਰੋਮ ਰੋਮ ਹੀ ਅਕਾਲੀ ਜੀ ਨੂੰ ਅਸੀਸਾਂ ਦੇਵੇ। ਜਿਹਨਾਂ ਦੀ ਤੁਫੈਲ ਅਸਾਂ ਇਹ ਅਨੰਦ ਮਾਣਿਆ। ਉਘੇ ਹੋਕੇ ਤਾਂ ਅਸੀਂ ਧੰਨਵਾਦ ਦੀ ਅਵਾਜ਼ ਨਾ ਕਢ ਸਕਦੇ ਸੀ, ਕਿਉਂਕਿ ਇਸ ਨੂੰ ਸੁਣ ਕੇ ਅਕਾਲੀ ਜੀ ਨਰਾਜ਼ ਹੁੰਦੇ ਸਨ। ਆਪਣੀ ਤਾਰੀਫ ਆਪਣੇ ਕੰਨੀ ਸੁਣਨੀ ਉਹਨਾਂ ਲਈ ਅਤੀ ਦੁਖਦਾਈ ਸੀ।

ਅਕਾਲੀ ਕੋਰ ਸਿੰਘ ਜੀ ਨੇ ਅਸਾਡੀ ਯਾਤਰਾ ਗਮਨੀ ਰੁਚੀ ਬੁਝ ਬੁਝਾਰਕੇ ਫੇਰ ਸਾਨੂੰ ਉਬਾਰਿਆ ਕਿ ਚਲੋ? ਕਸ਼ਮੀਰ ਦੇ ਹੋਰ ਗੁਰਦਵਾ-ਰਿਆਂ ਦੀ ਯਾਤਰਾ ਕਰਵਾਈਏ। ਖਾਸ ਕਰ ਜਿਥੇ ਜਿਥੇ ਗੁਰੂ ਸਾਹਿਬ ਨੇ ਚਰਨ ਪਾਏ ਸਨ। ਉਥੇ ਉਥੇ ਲੈ ਕੇ ਸਾਨੂੰ ਉਹ ਜ਼ਰੂਰ ਪੁੱਜੇ। ਇਹਨਾਂ ਗੁਰਦਵਾਰਿਆਂ ਦੀ ਯਾਤਰਾ ਸਬੰਧੀ ਵਰਤਾਂਤ ਵਰਨਣ ਕਰਨ ਹਿਤ ਇਕ ਬੜੀ ਜ਼ਖੀਮ ਪੁਸਤਕ ਬਣਦੀ ਹੈ, ਸੋ ਅਸੀਂ ਸੰਖੇਪ ਮਾਤਰ ਹੀ ਅਕਾਲੀ ਜੀ ਦਾ ਇਹ ਉਪਕਾਰ ਵਰਨਣ ਕਰਦੇ ਹਾਂ। ਚਕੋਠੀ, ਊੜੀ ਆਦਿਕ ਅਸ-ਥਾਨਾਂ ਦੀ ਯਾਤਰਾ ਕਰਵਾਉਂਦੇ ਹੋਏ ਅਕਾਲੀ ਜੀ ਸਾਨੂੰ ਬਾਰਾਂਮੂਲੇ ਲੈ ਗਏ। ਆਹ! ਜੇਹਲਮ ਦੇ ਕਿਨਾਰੇ ਇਹ ਗੁਰਦਵਾਰਾ ਛੇਵੀਂ ਪਾਤਸ਼ਾਹੀ ਦਾ ਸਜਿਆ ਹੋਇਆ ਹੈ। ਮੰਜੀ ਸਾਹਿਬ, ਮੰਜੀ ਅਸਥਾਨ ਦੀ ਪਵਿਤਰ ਧੂੜੀ ਬਾਂਛ ਕੇ ਇਸ ਸਬੰਧੀ ਬਣੇ ਦਰਬਾਰ ਦਿਖਾਏ। ਹੋਰ ਸੰਗਤ ਲਈ ਵਖਰਾ ਉਤਾਰਾ ਦੇ ਦਿਤਾ। ਦਾਸ ਲਈ ਦਰਿਆ ਵਿਚਕਾਰ ਇਕ ਲੱਕੜੀ ਦਾ ਬਣਿਆ ਹੋਇਆ ਭਜਨ ਬੁੰਗਾ ਅਰਪਨ ਕਰਵਾ ਦਿਤਾ। ਜੋ ਕਦੇ ਸੰਤ ਅਤਰ ਸਿੰਘ ਜੀ ਦੇ ਨੀਮਤ ਬਣਵਾਇਆ ਗਿਆ ਸੀ। ਉਥੇ ਸਾਡਾ ਸੰਕਲਪ ਕੁਛ ਦਿਨ ਠਹਿਰਨ ਦਾ ਬਣ ਗਿਆ। ਕਈ ਉਘੇ ਸਿੰਘਾਂ ਸਰਦਾਰਾਂ ਦੇ ਦਰਸ਼ਨ ਮੇਲੇ ਅਕਾਲੀ ਜੀ ਨੇ ਕਰਵਾਏ। ਨਿਤਾ ਪ੍ਰਤੀ ਮੰਜੀ ਸਾਹਿਬ ਜੀ ਦੀ ਹਜ਼ੂਰੀ ਦਾ ਅਨੰਦ ਮਾਣਦੇ ਰਹੇ। ਸ਼ਬਦ ਭੇਟਾ ਕਰ ਕਰ ਅਦੁਤੀ ਅਨੰਦ ਆਵੇ। ਫਿਰ ਉਥੋਂ ਅਕਾਲੀ ਕੋਰ ਸਿੰਘ ਜੀ ਸ੍ਰੀਨਗਰ ਲੈ ਗਏ। ਛੇਵੀਂ ਪਾਤਸ਼ਾਹੀ ਜੀ ਦੇ ਗੁਰਦਵਾਰੇ ਦੀ ਯਾਤਰਾ ਕਰਵਾਈ ਅਤੇ

ਫਿਰ ਮੀਰਾਂ ਕਤਲ ਗੁਰਦਵਾਰੇ ਦੀ ਆਲੀਸ਼ਾਨ ਇਮਾਰਤ ਦਿਖਾਈ। ਅਕਸਰ ਸੰਗਤ, ਆਏ ਗਏ ਮੁਸਾਫਰ ਉਥੇ ਹੀ ਠਹਿਰਦੇ ਸਨ। ਸਾਡਾ ਜੀਉ ਉਸ ਠਾਠ ਬਾਠ ਇਕੱਠ ਵਿਚ ਠਹਿਰਣ ਨੂੰ ਨਾ ਕਰੇ। ਅਕਾਲੀ ਜੀ ਅਗੇ ਹੀ ਅਸਾਡੇ ਦਿਲ ਦੀ ਬੁਝ ਗਏ ਸਨ। ਉਹਨਾਂ ਨੇ ਅਸਾਡੀ ਰਿਹਾਇਸ਼ ਦਾ ਪ੍ਰਬੰਧ ਅਤਿ ਪਰੇਮੀ ਘਰਾਣੇ ਵਿਚ ਪਹਿਲਾਂ ਹੀ ਠਾਣ ਛਡਿਆ ਸੀ, ਉਹਨਾਂ ਦੀ ਪਰਉਪਕਾਰੀ ਉਦਾਰਤਾ ਦੇ ਤੁਫੈਲ ਸਾਨੂੰ ਉਥੇ ਇਕ ਚਮਤਕਾਰੀ ਦਰਸ਼ਨ ਮੇਲੇ ਹੋਏ, ਗੁਰਸਿੱਖ ਪਰਵਾਰ ਦੇ ਇਸ ਚਮਤ-ਕਾਰੀ ਦਰਸ਼ਨਾਂ ਦਾ ਮੋਘਾ ਖੁਲ੍ਹਣ ਦਾ ਪੂਰਬ ਅੰਕਰੀ ਸਮਾਂ ਠੀਕ ਆ ਗਿਆ ਹੋਇਆ ਸੀ, ਅਤੇ ਖੁਲ੍ਹਣਾ ਇਸ ਸਮੇਂ ਹੀ ਪੂਰਬ ਕਰੰਮੀ ਲਿਖਤ ਵਿਚ ਲਿਖਿਆ ਸੀ, ਇਸ ਪਰਉਪਕਾਰੀ ਅਕਾਲੀ ਬੀਰ ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਦੀ ਬਰਕਤ ਫੈਜ਼ ਰਾਹੀਂ ਏਥੋਂ ਇਕ ਨਵਾਂ ਚਿੱਠਾ ਚਲਦਾ ਹੈ। ਜਿਸ ਨੂੰ ਏਥੇ ਹੀ ਠਪਿਆ ਜਾਂਦਾ ਹੈ ਨਹੀਂ ਤਾਂ ਬੜਾ ਵਿਸਥਾਰ ਵਧ ਜਾਏਗਾ।* ਇਸ ਲੇਖ ਦਾ। ਇਸ ਚਮਤਕਾਰੀ ਮਿਲਾਓ ਦਾ ਬਣਾਓ ਕੌਤਕ ਪੂਰਬਲੇ ਲਿਖਤਕਾਰ ਦੇ ਸਨ, ਜੋ ਐਨ ਸਮੇਂ ਦੀ ਚਾਦਰ ਨੇ ਐਸਾ ਲਪੇ-ਟਿਆ ਕਿ ਮੁੜ ਸੰਜੋਗ ਜੋੜਨ ਦੀ ਸਾਡੀ ਜੋਗ ਸੰਜੋਗੀ ਉਪਕਾਰ ਆਸ ਅਕਾਲੀ ਕੌਰ ਸਿੰਘ ਜੀ ਮੁੜ ਕੇ ਆਉਣੇ ਨਹੀਂ ਅਤੇ ਨਾ ਇਹ ਸੰਜੋਗ ਜੁੜਨਾ ਹੈ। ਏਥੇ ਸਾਲਾਂ ਬਧੀ ਅਸੀਂ ਆਉਂਦੇ ਰਹੇ ਅਤੇ ਫੇਰੀਆਂ ਪਾਉਂਦੇ ਰਹੇ। ਅਕਾਲੀ ਜੀ ਭੀ ਏਥੇ ਹੀ ਦਰਸ਼ਨ ਦੇਂਦੇ ਰਹੇ।

ਓੜਕ ਉਹ ਸਮਾਂ ਆਇਆ, ਕਿ ਸਾਡਾ ਦੋਹਾਂ ਦਾ (ਮੇਰਾ ਅਤੇ† ਅਕਾਲੀ ਜੀ ਦਾ) ਪਰਸਪਰ ਕਿਸੇ ਗੁਰਮਤ ਨੁਕਤੇ ਤੇ ਮਤ ਭੇਦ ਹੋ ਗਿਆ।

---

* ਇਹ ਇਸ਼ਾਰਾ ਇਮਪੀਰੀਅਲ ਫਰਨੀਚਰ ਹਾਊਸ ਸ੍ਰੀਨਗਰ, ਕਸ਼ਮੀਰ ਦੇ ਮਾਲਕ ਸ: ਦਿਆਲ ਸਿੰਘ ਜੀ ਦੇ ਗੁਰਮੁਖ ਪ੍ਰਵਾਰ ਵਲ ਹੈ।

† ਇਹ ਅਕਾਲੀ ਜੀ ਅਤੇ ਭਾਈ ਸਾਹਿਬ ਜੀ ਵਿਚਕਾਰ ਹੋਈ, ਝਟਕੇ ਬਾਰੇ ਗੋਸ਼ਟੀ ਵਲ ਇਸ਼ਾਰਾ ਹੈ। ਜਿਸ ਨੂੰ ਕੁਝ ਸੱਜਣਾਂ ਨੇ ਭਾਈ ਸਾਹਿਬ ਜੀ ਦੇ ਅਕਾਲੀ ਜੀ ਪ੍ਰਤੀ ਪ੍ਰਗਟਾਏ ਇਸ ਪਰੇਮ ਪਿਆਰ ਦੇ ਬਾਵਜੂਦ ਵੀ, ਉਸ ਪੁਸਤਕ ਵਿਚ ਕਬੋਲਾਂ ਤੇ ਗੁੱਸੇ ਵਾਲੇ ਸ਼ਬਦਾਂ ਸਹਿਤ ਛਾਪ ਦਿਤਾ ਹੈ।

ਐਸਾ ਹੋਇਆ ਕਿ ਰੰਜਸ਼ ਤਾਈਂ ਨੌਬਤ ਅਪੜ ਗਈ। ਇਤਨਾ ਹੁੰਦਿਆਂ ਹੋਇਆਂ ਭੀ ਮੈਂਡੇ ਅੰਦਰ ਖਾਨਿਓਂ ਅਕਾਲੀ ਜੀ ਦੀ ਹਸਤੀ ਦਾ ਪਿਆਰ ਸਤਿਕਾਰ ਨਹੀਂ ਗਿਆ। ਭਾਵੇਂ ਇਸ ਘਟਨਾ ਪਸਚਾਤ ਕਸ਼ਮੀਰ ਫੇਰੀ ਤੇ ਦਰਸ਼ਨ ਕਰਨੇ ਹਟ ਗਏ; ਪਰੰਤੂ ਅੰਦਰਲੀ ਪਰੀਤ ਨਹੀਂ ਟੁੱਟੀ। ਫਿਰ ਛੇਕੜਲੀ ਦਰਸ਼ਨ ਮਿਲਾਉਣੀ ਓਦੋਂ ਹੋਈ ਜਦੋਂ ਉਹਨਾਂ ਦੇ ਆਸ਼੍ਰਮ ਆਲਣੇ ਜਰਵਾਣਿਆਂ ਨੇ ਉਜਾੜ ਕੇ ਮਿਸਮਾਰ ਕਰ ਦਿਤੇ ਸਨ। ਇਹ ਸ਼ੋਆਂ ਸੁਣੀਆਂ ਕਿ ਚਕਾਰ ਆਸ਼੍ਰਮ ਤੇ ਗਰੇਤ ਗਰਾਂ ਨੇ ਗਾਰਤ ਗਰੀ ਦੀ ਹਦ ਮੁਕਾ ਦਿਤੀ ਅਤੇ ਆਸ਼੍ਰਮ ਨਿਵਾਸੀ ਵਿਦਿਆਰਥੀ ਅਧਿਆਪਕ ਸਭ ਮਾਰੇ ਕਤਲ ਕੀਤੇ ਗਏ ਹਨ ਪਰ ਇਹ ਪਤਾ ਨਹੀਂ ਚਲਿਆ ਕਿ ਅਕਾਲੀ ਕੋਰ ਸਿੰਘ ਜੀ ਦਾ ਕੀ ਹਸ਼ਰ ਹੋਇਆ ? ਅਚਾਨਕ ਇਕ ਦਿਨ ਪੰਜਾਬ ਦੇ ਕਿਸੇ ਟਿਕਾਣੇ ਤੇ ਬਿਚਰਦੇ ਬਿਚਰਦੇ ਆ ਨਮੂਦਾਰ ਹੋਏ, ਦੇਖ ਕੇ ਮੇਰੀਆਂ ਭੁਬਾਂ ਨਿਕਲ ਗਈਆਂ। ਉਹਨਾਂ ਦੀ ਜ਼ਬਾਨੀ ਸਾਰਾ ਹਾਲ ਸੁਣ ਕੇ ਚਿਤ ਨੂੰ ਬੜਾ ਖੇਦ ਪਹੁੰਚਿਆ ਪਰ ਸ਼ੁਕਰ ਕੀਤਾ ਕਿ ਅਕਾਲੀ ਕੋਰ ਸਿੰਘ ਉਸ ਫੇਟ ਅੰਦਰ ਨਹੀਂ ਆਏ।

ਕਾਲ ਦੇ ਅਕਾਲ ਚੱਕਰ ਅੰਦਰ ਅਜ ਉਹਨਾਂ ਦਾ ਇਸ ਸੰਸਾਰ ਤੋਂ ਕੂਚ ਕਰ ਜਾਣਾ ਚਾਹੇ ਬੜਾ ਹੀ ਦੁਖਦਾਈ ਹੈ ਪਰ ਇਹ ਚਿਤਾਰ ਕੇ ਕਿ ਆਪਣੀ ਪੂਰੀ ਨਿਬਾਹ ਗਏ, ਚਿਤ ਬੜਾ ਤਸਕੀਨ ਅੰਦਰ ਹੈ।

ਚਲਿਆਂ ਤਾਂ ਸਭ ਨੇ ਹੀ ਜਾਣਾ ਹੈ ਪਰ ਅਕਾਲੀ ਕੋਰ ਸਿੰਘ ਜੀ ਵਰਗੇ ਗੁਰਮੁਖਾਂ ਦੇ ਚਲਾਣੇ ਬੜੇ ਹੀ ਕੌਤਕ ਹਾਰੇ ਹਨ। ਮੈਥੋਂ ਸਤਿਗੁਰੂ ਜੀ ਨੇ ਜਿਤਨੀਆਂ ਭੀ ਪੁਸਤਕਾਂ ਦੀ ਲਿਖਾਣ ਦੀ ਸੇਵਾ ਲਈ ਹੈ, ਉਹਨਾਂ ਨੂੰ ਲਿਖਦਿਆਂ ਹੋਇਆਂ ਗੁਰਬਾਣੀ ਦੇ ਪ੍ਰਮਾਣ ਅੰਕਤ ਕਰਨ ਦੀ ਸੁਗਮਤਾ ਅਕਾਲੀ ਕੋਰ ਸਿੰਘ ਜੀ ਦਾ ਲਿਖਿਆ ਹੋਇਆ 'ਸ਼ਬਦ ਰਤਨਾਵਲੀ ਇੰਡੈਕਸ' ਦੇਂਦਾ ਰਿਹਾ ਹੈ ਉਹ ਅਦੁਤੀ ਯਾਦਗਾਰ ਉਹਨਾਂ ਦੇ ਉਪਕਾਰ ਦੀ ਖਿਨ ਖਿਨ ਯਾਦ ਕਰਵਾਉਂਦਾ ਰਿਹਾ ਹੈ ਅਤੇ ਕਰਵਾਉਂਦਾ ਰਹੇਗਾ।

ਕਸ਼ਮੀਰ ਦੇ ਪ੍ਰੇਮੀਆਂ ਫੋਟੋ-ਗਰਾਫਰਾਂ ਨੇ ਮੇਰੀ ਅਤੇ ਅਕਾਲੀ ਜੀ

ਦੀ ਇੱਕਠੀ ਫੋਟੋ ਵੀ ਲੀਤੀ ਹੋਈ ਹੈ. ਜੋ ਹੁਣ ਤਕ ਮੇਰੇ ਪਾਸ ਹੈ।

ਜੇਲ ਯਾਤਰਾ ਤੋਂ ਵਾਪਸ ਆਕੇ ਅਕਾਲੀ ਜੀ ਦੇ ਦਰਸ਼ਨ ਉਨ੍ਹਾਂ ਸਮਿਆਂ ਤੇ ਵੀ ਹੁੰਦੇ ਰਹੇ, ਜਦੋਂ ਪੰਥ ਗੁਰੂ ਦੇ ਹੁਕਮ ਅਨੁਸਾਰ ਇਤਿਹਾਸਕ ਇਮਾਰਤਾਂ ਦੀ ਬੁਨਿਆਦ ਰਖਣ ਸਮੇਂ ਪੰਜਾ ਪਿਆਰਿਆ ਵਿੱਚ ਮੇਰੇ ਸੰਗ ਸਾਥ ਉਹਨਾਂ ਨੂੰ ਵੀ ਲਿਆ ਗਿਆ ॥

ਅਕਾਲੀ ਕੋਰ ਸਿੰਘ ਜੀ ਦਾ ਰੁਜਹਾਨ ਮੁਢ ਤੋਂ ਹੀ ਉਪਕਾਰ ਅਨਸਰ ਵਾਲਾ ਸੀ। ਦਖਣ ਵਿੱਚ ਸ਼੍ਰੀ ਹਜ਼ੂਰ ਸਾਬਿ ਵਿਖੇ ਤਕੜਾ ਚਿਰ ਰਹਿਣ ਕਰਕੇ ਆਮ ਨਿਹੰਗ ਪੂਜਾਰੀਆਂ ਵਾਲੇ ਸੰਸਕਾਰ ਉਹਨਾਂ ਵਿੱਚ ਬੜੀ ਬਹੁਲਤਾ ਨਾਲ ਘਰ ਕਰ ਗਏ ਹੋਏ ਸਨ, ਪਰ ਮੁੜ ਪੰਜਾਬ ਆਉਣ ਅਤੇ ਸਿੰਘ ਸਭਾਂ ਦੇ ਨਾਲ ਮੇਲ ਜੋਲ ਹੋਣ ਕਰਕੇ ਅਤੇ ਖਾਸ ਕਰਕੇ ਪੰਚ ਖਾਲਸਾ ਦੀਵਾਨ ਦੇ ਅਸੂਲਾਂ ਨਾਲ ਪ੍ਰਭਾਵਤ ਹੋਕੇ ਉਹ ਨਿਹੰਗ ਪੁਜਾਰੀ ਸੰਸਥਾਵਾਂ ਤੋਂ ਖਾਸਾ ਮੋੜਾ ਖਾ ਗਏ ਸਨ। ਫੇਰ ਵੀ ਦੋ ਚਾਰ ਗੁਰਮਤ ਅਸੂਲ ਉਹਨਾਂ ਅੰਦਰ ਨਿਹੰਗ ਪੁਜਾਰਕੀ ਸੰਸਕਾਰਾਂ ਵਾਲੇ ਗ਼ਡ ਮਡ ਹੋ ਗਏ ਸਨ ॥

ਸਾਡੇ ਅੰਦਰ ਖਾਨੇਂ ਉਹਨਾਂ ਦੇ ਅਨੇਕ ਮੁਰਮਤ ਗੁਣਾਂ ਦਾ ਬੜਾ ਪਿਆਰ ਹੈ, ਅਤੇ ਸਦਾ ਹੀ ਰਹੇਗਾ। ਮੈਥੋਂ ਚਾਰ ਸਾਲ ਆਯੂ ਵਿੱਚ ਛੋਟੇ ਸਨ ਪਰ ਪਹਿਲਾਂ ਹੀ ਪਧਾਰ ਗਏ। ਅਸਾਡੀ ਵਾਰੀ ਆਉਣੀ ਹੀ ਨਹੀਂ ਪਾਈ।

"ਵਾਰੀ ਆਪੋ ਆਪਣੀ ਕੋਇ ਨਾ ਬੰਧੈ ਧੀਰ" ॥ ਗੁਰਵਾਕ ਅਨੁਸਾਰ ਅਸਾਨੂੰ ਸਦੜਾ ਪਰਲੋਕ ਗਮਨ ਦਾ ਨੇੜੇ ਹੀ ਆਇਆ ਖੜਾ ਹੈ ॥

"ਸਭਨਾ ਸਹੁਰੇ ਵੰਞਣਾ ਸਭਿ ਮੁਕਲਾਵਣ ਹਾਰ ॥
ਨਾਨਕ ਧੰਨ ਸ਼ੋਹਾਗਣੀ ਜਿਨ ਸ਼ਹੁ ਨਾਲ ਪਿਆਰ" ॥

## ਭਾਈ ਸਾਹਿਬ ਭਾਈ ਵੀਰ ਸਿੰਘ

ਆਪਨੇ ਕੇਹਾ ਕਿ "ਅਕਾਲੀ ਕੋਰ ਸਿੰਘ ਜੀ ਬੜੇ ਆਲਮ ਬਾਅਮਲ ਸਨ। ਕੋਈ ਗੁਰਮਤ ਦਾ ਖਰੜਾ ਪਾਸ ਨਹੀਂ ਸੀ ਹੁੰਦਾ ਜਦ ਤਕ ਅਕਾਲੀ ਜੀ ਸੇਹੀ ਨੇਹੀਂ ਸਨ ਪਾਉਂਦੇ। ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਬੜੀ ਖੋਜ ਭਰੀ ਗੁਮਤ

ਗੂੜ ਭਾਵਾਂ ਦੀ ਹੁੰਦੀ ਸੀ। ਉਹ ਅਮਲੀ ਤੌਰ ਪਰ ਸਿੱਖੀ ਦਾ ਸਰੂਪ ਸਨ।

## ਭਾਈ ਸਾਹਿਬ ਭਾਈ ਅਰਦਮਨ ਸਿੰਘ ਜੀ (ਬਾਗੜੀਆਂ)

ਆਪਨੇ ਕੇਹਾ ਕਿ ਅਕਾਲੀ ਕੌਰ ਸਿੰਘ ਜੀ ਦੇ ਪ੍ਰਲੋਕ ਗਮਨ ਕਰ ਜਾਣ ਨਾਲ ਸਾਰੇ ਸਿੱਖ ਪੰਥ ਨੂੰ ਬਹੁਤ ਘਾਟਾ ਪਿਆ ਹੈ। ਮੈਨੂੰ ਛੋਟੇ ਹੁੰਦੇ ਤੋਂ ਹੀ ਉਹਨਾਂ ਨੂੰ ਜਾਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ ਜਦ ਕਿ ਉਹ ਮੇਰੇ ਪੂਜਯ ਪਿਤਾ ਜੀ ਪਾਸ ਆਇਆ ਕਰਦੇ ਸਨ ਅਤੇ ਕੇਈ ਕੇਈ ਦਿਨ ਬਾਗੜੀਆਂ ਠਹਰਦੇ ਸੀ। ਪਿਤਾ ਜੀ ਨਾਲ ਪੰਥਕ ਵਿਸ਼ਿਆ ਤੇ ਵਿਚਾਰਾਂ ਕਰਦੇ ਰਹਿੰਦੇ ਸਨ। ਮੇਰਾ ਅਕਸਰ ਕਸ਼ਮੀਰ ਆਉਣਾਂ ਜਾਣਾ ਹੋਣ ਕਰਕੇ ਉਹਨਾਂ ਨੂੰ ਹੋਰ ਨੇੜਿਓ ਦੇਖਣ ਦਾ ਭੀ ਅਵਸਰ ਮਿਲਿਆ। ਜਿਤਨੇ ਨੇੜਿਓ ਵੇਖਿਆ ਉਤਨੇ ਹੀ ਮਿੱਠੇ ਲਗਦੇ ਸਨ। ਉਹ ਪਿਆਰ ਤੇ ਸਨੇਹ ਕਰਨ ਵਾਲੇ ਸਨ। ਜੋ ਸੇਵਾ ਤੇ ਪਰਉਮਕਾਰ ਉਹਨਾ ਨੇ ਕਸ਼ਮੀਰ ਦੇ ਇਲਾਕੇ ਵਿਚ ਸਿੰਘਾਂ ਪੁਰ ਕੀਤਾ ਹੈ ਅਪਣਾਂ ਨਮੂਨਾ ਆਪ ਹੀ ਸਨ। ਮੁਲਕ ਦੇ ਬਟਵਾਰੇ ਪਿਛੋਂ ਵੀ ਉਹਨਾਂ ਨੇ ਵੈਸੀ ਹੀ ਸੇਵਾ ਵਾਲਾ ਇਕ ਆਸ਼੍ਰਮ ਸੰਗਰੂਰ ਬਣਾ ਕੇ ਚਲਾਇਆ ਸੀ। ਜੋ ਮਨ-ਬਚ-ਕਰਮ ਕਰਕੇ ਉਹਨਾਂ ਨੇ ਪੰਥ ਦੀ ਸੇਵਾ ਸਾਰੀ ਆਯੂ ਕੀਤੀ ਹੈ ਉਹ ਇਕ ਨਮੂਨਾ ਹੈ ਜੋ ਕੇਈ ਜੀਵਾਂ ਨੂੰ ਪ੍ਰੇਰਨਾਂ ਦਿੰਦੀ ਰਹੇਗੀ। ਉਹਨਾਂ ਦੀ ਵਿਯਕਤੀ ਇਕ ਪੂਰਨ ਗੁਰਸਿੱਖ ਵਾਲੀ ਸੀ। ਉਹਨਾਂ ਨੂੰ ਜੋ ਕੋਈ ਜਿਤਨਾ ਨੇੜਿਓ ਦੇਖਦਾ ਉਤਨਾਂ ਹੀ ਅਦਭੁਤ ਤੇ ਅਮਲੀ ਜੀਵਨ ਦੇਖਕ ਬਲਿਹਾਰ ਹੋ ਜਾਂਦਾ। ਐਸੀਆਂ ਵਰਨਣ ਕਰਨ ਯੋਗ ਹਸਤੀਆਂ ਸੰਸਾਰ ਤੇ ਬੜੀਆਂ ਘੱਟ ਹੀ ਆਇਆ ਕਰਦੀਆਂ ਹਨ, ਜਿਨ੍ਹਾ ਦਾ ਘਾਟਾ ਬੜੇ ਚਿਰ ਵਿਚ ਪੂਰਾ ਹੋਇਆ ਕਰਦਾ ਹੈ। ਦੁਨਿਆਂ ਦੀ ਚਾਲ ਇਸੀ ਤਰ੍ਹਾਂ ਦੀ ਹੈ ਅਸਥਿਰ ਸੰਸਾਰ ਵਿਚ ਅਕਾਲ ਹੀ ਸਥਿਰ ਹੈ ਉਸ ਦੇ ਹੁਕਮ ਅਗੇ ਸਿਰ ਝੁਕਾਇਆ ਹੀ ਬਣ ਆਂਵਦਾ ਹੈ। ਉਹ ਤਾਂ ਸੁਰਖਰੂ ਹੋਕੇ ਸਤਿਗੁਰੂ ਕਲਗੀਆਂ ਵਾਲੇ ਦੇ ਦਰਬਾਰ ਵਿਚ ਹਾਜਰ ਹੋਏ ਹਨ। ਵਾਹਿਗੁਰੂ ਅਗੇ ਅਰਦਾਸ ਹੈ ਅਸਾਨੂੰ ਉਹਨਾਂ ਦੇ ਪਾਇਆਂ ਪੂਰਨਿਆਂ ਪਰ ਚਲਨ ਦੀ ਸਮਰਥਾ ਬਖਸ਼ੇ।

## ਸੰਤ ਕਰਤਾਰ ਸਿੰਘ ਜੀ ਕਮਾਲੀਆ ਵਾਲੇ (ਪਟਿਆਲਾ)

ਆਪਨੇ ਸ਼ਰਧਾਂਜਲੀ ਭੇਟ ਕਰਦਿਆਂ ਕਿਹਾ ਕਿ ਉਹ (ਅਕਾਲੀ ਜੀ) ਉਪਾਸ਼ਨਾਂ ਅਕਾਲ ਦੀ ਕਰਦੇ ਸਨ। ਉਹਨਾਂ ਦੇ ਮਨ ਵਿਚ ਅਕਾਲ ਵਸਦਾ ਸੀ। ਉਹਨਾਂ ਨੂੰ ਪਰਚਾ ਸ਼ਬਦ ਦਾ ਸੀ। ੧੫ ਸਾਲ ਦਿਨ ਤੇ ਰਾਤ ਉਹਨਾਂ ਦੇ ਨੈਂਣ ਤੇ ਹਥ ਗੁਰਬਾਂਣੀ ਦੀ ਛੋਹ ਲੈਂਦੇ ਰਹੇ (ਤਤਕਰੇ ਦੀ ਰਚਨਾਂ ਵਲ ਈਸ਼ਾਰਾ ਹੈ) ਬੁਧੀ ਤੇ ਮਨ ਵਿਚ ਗੁਰੂ ਮਹਾਰਾਜ ਦਾ ਪ੍ਰਕਾਸ਼ ਸੀ।

ਦੀਦਾਰ ਖਾਲਸੇ ਕਾ "ਪੂਰਨ ਜੋਤ ਘਟੈ ਮਨ ਮੈਂ ਖਾਲਸਾ ਤਾਂਹਿ ਨਖਾਲਸ ਜਾਨੋਂ" ਉਹਨਾਂ ਦੇ ਹੋਠ ਹਰ ਵੇਲੇ ਫਰਕਦੇ ਸਨ। ਉਹਨਾਂ ਦਾ ਉਦੇਸ਼ "ਨਾਨਕ ਗੁਰੂ ਦਾ ਸਿੱਖ ਹਾਂ ਮੈਂ ਜਾਨ ਵਾਰਨੀ ਲੋੜਵੰਦਿਆਂ ਤੋਂ" ਦੇ ਮੁਤਾਬਕ ਉਹਨਾਂ ਸਚ ਮੁਚ ਜਾਂਨ ਲੋੜਵੰਦਿਆਂ ਤੋਂ ਵਾਰ ਦਿੱਤੀ ॥

## ਸੰਤ ਗੁਰਬਖਸ਼ ਸਿੰਘ ਜੀ ਡਨਾਂ ਮੁਜਫਰਾਬਾਦ ਕਸ਼ਮੀਰ

ਮੈਂ ਅਕਾਲੀ ਜੀ ਦੇ ਬਣਾਏ ਸਕੂਲ ਤੇ ਬੋਰਡਿੰਗਹੋਸ ਸ੍ਰੀ ਗੁਰੂ ਨਾਨਕ ਆਸ਼੍ਰਮ ਚਕਾਰ ਦਾ ਇਕ ਵਿਦਿਆਰਥੀ ਸਾਂ। ਇਕ ਦਫਾ ਸਰਦੀ ਦੀ ਰੁਤੇ ਬਰਫ ਪੈ ਗਈ ਤਾਂ ਉਹਨਾਂ ਡਿਉਟੀ ਲਗਾਈ ਲੰਗਰ ਵਿਚ ਭਾਂਡਿਆਂ ਦੀ ਅਤੇ ਕੇਹਾ ਸੇਵਾ ਵਿਦਿਆਰਥੀ ਕਰਨ ਹਫਤਾ ਹਫਤਾ। ਭਾਂਡੇ ਛਡਿ ਕੇ ਮੈਂ ਚਲਾ ਗਿਆ, ਫਿਰ ਮੁੜ ਲੰਗਰ ਵਿਚ ਆਇਆ ਤਾਂ ਕੀ ਦੇਖਦਾ ਹਾਂ ਲਾਂਗਰੀ ਸੁਤਾ ਪਿਆ ਹੈ ਅਕਾਲੀ ਜੀ ਬਰਤਨ ਸਾਫ ਕਰ ਰਹੇ ਹਨ। ਇਹ ਦ੍ਰਿਸ਼ ਦੇਖ ਅਸੀਂ ਪਗਰ ਗਏ ਤੇ ਅਗੇ ਹੋਕੇ ਸੇਵਾ ਕਰਨੀ ਚਾਹੀ ਅਤੇ ਹਥ ਅਗੇ ਵਧਾਏ ਤਾਂ ਉਹਨਾਂ ਕੰਨ ਪਕੜ ਕਿਹਾ "ਬਚੂ ਜੀ ਸਰਦੀ ਹੈ ਜਾਕੇ ਸੌਂ ਜਾਓ ਇਹ ਸੇਵਾ ਮੈਨੂੰ ਕਰਨ ਦਿਓ"। ਉਹਨਾਂ ਸਾਰੇ ਬਰਤਨ ਆਪ ਸਾਫ ਕੀਤੇ ॥

## ਸੰਤ ਗਰੀਬ ਸਿੰਘ ਜੀ

ਕੇਹਾ ਕਿ ਸਤੱਰ ਲਖ ਸਿੱਖਾਂ ਵਿੱਚੋਂ ਰੇਹਣੀ ਬੇਹਣੀ ਵਾਲੇ ਪੂਰਨ ਗੁਰਸਿੱਖ ਅਕਾਲੀ ਕੋਰ ਸਿੰਘ ਜੀ ਤੇ ਹੀ ਮੇਰੀ ਨਜ਼ਰ ਪੈਂਦੀ ਹੈ। ਅਕਾਲੀ ਜੀ ਨੇ

ਮਾਸਟਰ ਤਾਰਾ ਸਿੰਘ ਜੀ ਨੂੰ ਮੁਜਫਰਬਾਦ ਵਿਚ ਹੋਏ ਗੁਰਮਤ ਸਮਾਗਮ ਸਮੇਂ ਕਈ ਗੁਰਮਤ ਦੇ ਨੁਕਤਿਆ ਉਤੇ ਸਾਵਧਾਨ ਕੀਤਾ ਅਤੇ ਅਪਣੇ ਸੁਭਾਓ ਮੁਤਾਬਕ ਸੋਧ ਸਧਾਈ ਦਾ ਕਾਰਜ ਸਾਰਾ ਸਮਾਂ ਹੀ ਕਰਦੇ ਰਹੇ। ਜਾਂ ਪੰਜਾਂ ਪਿਆਰਿਆਂ ਦੀ ਸੋਧ ਦਾ ਸਮਾਂ ਆਇਆ ਤਾਂ ਮਾਸਟਰ ਤਾਰਾ ਸਿੰਘ ਜੀ ਨੂੰ ਵਿਚ ਰਖਿਆ ਗਿਆ ਸੀ। ਅਕਾਲੀ ਜੀ ਨੇ ਕੇਹਾ ਪੰਜਾ ਪਿਆਰੀਆਂ ਵਿਚ ਤਾਂ ਸ਼ਾਮਲ ਹੋ ਸਕਦੇ ਹੋ ਕੀ ਕਿਰਪਾਨ ਹਰ ਸਮੇਂ ਰਖਦੇ ਹੋ ? ਉਤਰ—ਨਹੀ ॥ ਤਾਂ ਸ਼ਾਮਲ ਨਹੀਂ ਹੋ ਸਕਦੇ ॥ ਤਦ ਸ਼ਾਮਲ ਨਾਂਹ ਕੀਤਾ ਗਿਆ ॥

## ਪ੍ਰਿੰਸੀਪਲ ਤੇਜਾ ਸਿੰਘ

ਆਪ ਆਖਦੇ ਹਨ ਕਿ ਮੈ ਅਕਾਲੀ ਜੀ ਨੂੰ ਮੋਜਦਾ ਸਮੇਂ ਦੀ ਸਿੱਖੀ ਦਾ ਇਕ ਚਮਕਦਾ ਸਤਾਰਾ ਮਨਦਾ ਹਾਂ। ਉਹ ਨਾਂਹ ਕੇਵਲ ਬਹੁਤ ਸੋਹਣੇ ਤੇ ਜਲਾਲ ਵਾਲੇ ਸੂਰਬੀਰ ਸਿੰਘ ਸਨ ਸਗੋਂ ਉਨ੍ਹਾਂ ਦੀ ਜੀਵਨੀ ਆਤਮ ਸਵ੍ਰਤਾ ਵਾਲੀ ਤੇ ਗੁਰਮਤ ਵਿਚ ਪੂਰਨ ਸੀ ॥

## ਪ੍ਰਿੰਸੀਪਲ ਐਸ ਐਸ ਅਮੋਲ

ਆਪਨੇਂ ਪਹਿਲਗਾਮ ਵਿਖੇ ੨੩ ਜੁਲਾਈ ੧੯੫੮ ਨੂੰ ਅਕਾਲੀ ਜੀ ਦੀ ਯਾਦ ਵਿਚ ਮਨਾਏ ਜਾਂਣ ਵਾਲੇ ਸਲਾਨਾਂ ਸਮਾਗਮ ਤੇ ਕੇਹਾ ਮੇਰਾ ਯਕੀਨ ਹੈ ਵਡੇ ਆਦਮੀ ਵਡੀਆਂ ਗੱਲਾਂ ਤੋਂ ਪਛਾਣੇ ਨਹੀਂ ਜਾਦੇ ਬਲਕਿ ਨਿਕੀਆਂ ੨ ਗੱਲਾਂ ਤੋਂ ਪਛਾਣੇ ਜਾਂਦੇ ਹਨ। ਮੈਨੂੰ ਅਕਾਲੀ ਜੀ ਨਾਲ ਕਈ ਵੇਰ ਮਿਲਣ ਦਾ ਇਤਫਾਕ ਹੋਇਆ। ਪਹਿਲੇ ਦਰਸ਼ਨ ਮੈਨੂੰ ਅਜ ਤੋਂ ੩੦ ਸ਼ਾਲ ਪਹਿਲਾਂ ਸ੍ਰੀ ਅੰਮਿਤਸਰ ਹਰਿਮੰਦਰ ਸਾਹਿਬ ਦੀਆਂ ਪਰਕਰਮਾ ਵਿਚ ਇਸ ਮਹਾਪੁਰਸ਼ ਦੇ ਹੋਏ। ਇਨ੍ਹਾਂ ਦੇ ਚਿਹਰੇ ਵਿਚ ਖਾਸ ਕਿਸਮ ਦੀ ਖਿਚ ਸੀ। ਇਹੋ ਜਿਹੀ ਸ਼ਖਸੀਅਤ ਸਾਹਮਣੇ ਨਜ਼ਰ ਆਈ ਜਿਸ ਨੇ ਲੋਈ ਦੇ ਕਪੜੇ ਪਾਏ ਸਨ, ਇਹੋ ਜਿਹਾ ਜਲਾਲੀ ਚੇਹਰਾ ਮੈਂ ਕਦੀ ਪਹਿਲੇ ਦਾ ਨਹੀਂ ਸੀ ਡਿੱਠਾ ॥

ਅਕਾਲੀ ਜੀ ਨੇ ਮੈਨੂੰ ਦੋ ਪੁਸਤਕਾਂ ਭੈਜੀਆਂ ਸਨ, ਜੋ ਅਣਛਪੀਆਂ ਪਈਆਂ ਹਨ। ਇਹ ਉਹਨਾਂ ਨੇ ਸਕੂਲਾਂ ਵਾਸਤੇ ਲਿਖੀਆਂ ਸਨ। ਇਹਨਾਂ ਦੀ ਲੋੜ ਕਿਉਂ ਪਈ-ਕਿ ਆਸ਼੍ਰਮ ਲੇਈ ਖਰਚ ਦਾ ਘਾਂਟਾ ਪੂਰਾਂ ਕੀਤਾ ਜਾ ਸਕੇ।

ਭਾਵੇਂ ਉਹ ਆਸ਼੍ਰਮ ਨਾ ਰਹੇ ਪਰ ਬਲਿਹਾਰ ਜਾਊਂ ਇਸ ਲਗਨ ਦੇ। ਉਹਨਾਂ ਵਿਦਿਆ ਪਰਚਾਰ ਕੀਤਾ ਤੇ ਅਨਾਥ ਬਚਿਆਂ ਨੂੰ ਸੰਭਾਲਿਆਂ। ਉਹਨਾਂ ਦੇ ਗੁਰਮੁਖੀ ਦੀਦਾਰੇ ਸਨ। ਅਸਲੀ ਖਿਚ ਪਾਣ ਵਾਲਾ ਉਹਨਾ ਦਾ ਆਚਰਣ ਸੀ ॥

ਇਸ ਬੀਸਵੀਂ ਸਦੀ ਦੇ ਅਰੰਭ ਵਿਚ ਉਹਨਾਂ ਚੰਦ ਮਹਾਂ ਪੁਰਸ਼ਾਂ ਵਿਚੋਂ ਸਨ ਜਿਹਨਾਂ ਨੇ ਕਲਮੀ ਸੇਵਾ ਕੀਤੀ ਹੈ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਦੀ ਜੋ ਇਜ਼ਤ ਅਸੀਂ ਲੇਖਕਾਂ ਦੀ ਦੁਨੀਆਂ ਵਿਚ ਕਰਦੇ ਹਾਂ ਉਤਨੀ ਹੀ ਅਕਾਲੀ ਜੀ ਦੀ ਹੈ। ਉਹ ਹਰ ਬਿਪਤਾ ਸਮੇਂ ਚੜ੍ਹਦੀ ਕਲਾ ਵਿਚ ਖਿੜੇ ਖਿੜੇ ਰਹਿੰਦੇ ਸਨ। ਭਾਈ ਕਾਹਨ ਸਿੰਘ ਅਤੇ ਅਕਾਲੀ ਕੌਰ ਸਿੰਘ ਜੀ ਜਿਤਨੇ ਬੁਢੇ ਹੁੰਦੇ ਗਏ ਉਤਨੇਂ ਹੋਰ ਸੋਹਣੇ ਬਣਦੇ ਗਏ। ਇਹ ਸੀ ਜੀਵਨ ਦੀ ਸੁੰਦਰਤਾ ਜੋ ਵਿਰਲਿਆ ਨੂੰ ਮਿਲਦੀ ਹੈ ॥

—:o:—

# ਪਤਰਕਾਰਾਂ ਵਲੋਂ ਸ਼ਰਧਾਂਜਲੀਆਂ

## ਖਾਲਸਾ ਸਮਾਂਚਾਰ ਅੰਮ੍ਰਿਤਸਰ

ਅਕਾਲੀ ਕੌਰ ਸਿੰਘ ਜੀ ਦੀ ਹਸਤੀ ਪੰਥ ਦੀ ਹਰ ਪਾਰਟੀ ਵਿਚ ਸਤਕਾਰੀ ਜਾਂਦੀ ਸੀ ਤੇ ਆਪ ਪੰਥਕ ਕਾਰਜਾਂ ਵਿਚ ਹਰ ਥਾਂ ਦੌੜਕੇ ਪੁਜਦੇ ਸਨ। ਆਪ ਗੰਭੀਰ, ਭਜਨੀਕ, ਆਚਰਨ ਦੇ ਪਵਿੱਤਰ, ਸੰਜਮੀ ਤੇ ਹਰ ਹਾਲਤ ਵਿਚ ਚੜ੍ਹਦੀਆਂ ਕਲਾਂ ਵਿਚ ਪ੍ਰਸੰਨ ਅਤੇ ਖਿੜੇ ਮਥੇ ਰਹਿਣ ਵਾਲੇ ਨਿਹਗ ਸਿੰਘ ਸਨ ॥

ਮਹਾਂ ਸਿੰਘ ਐਡੀਟਰ

## ਸੰਤ ਸਿਪਾਹੀ ਅੰਮ੍ਰਿਤਸਰ

ਅਫਸੋਸ ਹੈ ਕਿ ਕਸ਼ਮੀਰ ਦੇ ਵਿਦਿਵਾਨ ਅਤੇ ਸਿਖੀ ਅਸੂਲਾ ਅਨੁਸਾਰ ਜੀਵਨ ਨੂੰ ਢਾਲਨ ਵਾਲੇ ਗੁਰਸਿੱਖ ਅਕਾਲੀ ਕੌਰ ਸਿੰਘ ਜੀ ਗੁਰਪੁਰੀ ਪਿਆਨੇ ਕਰ ਗਏ ਹਨ। ਆਪਨੇਂ ਸਾਰਾ ਜੀਵਨ ਯਤੀਮਾਂ ਅਪਾਜਾਂ ਤੇ ਵਿਧਿਵਾਵਾਂ ਦੀ ਸੇਵਾ ਵਿਚ ਬਿਤਾਇਆ। ਆਪਦੇ ਪਵਿੱਤਰ ਹਥਾਂ ਨਾਲ ਨਨਕਾਣਾਂ ਸਾਹਿਬ ਦੀ ਸ਼ਹੀਦੀ ਯਾਦਗਾਰ ਅਤੇ ਪੰਜਾ ਸਾਹਿਬ ਦੀ ਨਵੀਂ ਅਮਾਰਤ ਦੀ ਨੀਂਹ ਰਖੀ ਗਈ। ਪਟਿਆਲੇ ਦੇ ਗੁਰੂ ਤੇਗ ਬਹਾਦਰ ਹਾਲ ਦੀ ਨੀਂਹ ਰਖਣ ਵਾਲੇ ਪੰਜਾਂ ਪਿਆਰਿਆਂ ਦੇ ਆਪ ਜਥੇਦਾਰ ਸਨ। ਆਪਦਾ ਵਿਛੋੜਾ ਪੰਥ ਲਈ ਇਕ ਭਾਰੀ ਘਾਟ ਹੈ ॥

ਮਨਜੀਤ ਸਿੰਘ ਅਡੀਟਰ

## ਪੰਜਾਬੀ ਦੁਨਿਆਂ ਪਟਿਆਲਾ

ਕਸ਼ਮੀਰ ਦੀ ਹੁਸੀਨ ਮਾਂਨਵਤਾ ਨੇਂ ਕੁਦਰਤ ਦਾ ਸਾਰਾ ਹੁਨੱਰ ਤੇ ਕਲਾ

ਕੌਸ਼ਲਤਾ ਲਗਾ ਕੇ ਇਕ ਪਰਮ ਮਨੋਹਰ ਮੁਸਕਰਾਂਉਦੀ ਜਖਸ਼ੀਅਤ ਪ੍ਰਗਟਾਣੀ। ਉਹ ਮਨੁੱਖੀ ਸ਼ਖਸੀਅਤ ਸੀ "ਅਕਾਲੀ ਕੌਰ ਸਿੰਘ ਨਿੰਹਗ"

ਜਿਹਨਾਂ ਨੇਂ ਉਹਨਾਂ ਨੂੰ ਤਕਿਆ ਹੈ, ਉਹ ਖੁਦ ਅਨੁਭਵ ਕਰ ਸਕਦੇ ਹਨ ਕਿ ਅਕਾਲੀ ਕੌਰ ਸਿੰਘ ਜੀ ਜੇਈ ਅੰਦਰੋ ਬਾਹਰੋਂ ਸੋਹਣੀ ਮਹਾਨ ਵਿਅਕਤੀ ਵਿਚ ਕਸ਼ਮੀਰ ਦੀਆਂ ਸਾਰੀਆਂ ਖੂਬੀਆ ਆ ਜੁੜੀਆਂ ਸਨ। ਉਨ੍ਹਾਂ ਦਾ ਕਸ਼ਮੀਰੀ ਸੇਬ ਵਾਂਗ ਲਾਲੀ ਦੀ ਭਾ ਮਾਰਦਾ ਗੋਰਾ ਨਿਛੋਹ ਚਿਹਰਾ, ਫੁੱਲਾਂ ਵਾਂਗ ਮੁਸਕਾਉਂਦਾ ਮੁਖੜਾ, ਬਰਫ ਵਰਗਾ ਠੰਡਾ ਹਿਰਦਾ ਸੋਮਿਆਂ ਦੇ ਵਗਦੇ ਪਾਂਣੀ ਵਰਗੀ ਮਾਨਸਕ ਨਿਰਮਲਤਾ, ਪਰਬਤ ਵਰਗੀ ਅਚਲ ਅਡੋਲ ਉਚਤਾ ਤੇ ਕੇਸਰ ਵਾਂਗ ਖੁਸ਼ਬੂ ਖਿਲਾਰਦੀ ਉਪਕਾਰੀ ਜਿੰਦਗੀ ਕਦੀ ਵੀ ਭੁਲਾਈ ਜਾ ਸਕਣ ਵਾਲੀ ਨੇਹੀਂ। ਇਉਂ ਮਾਲੂਮ ਹੁੰਦਾ ਸੀ ਜਿਵੇਂ ਕੁਦਰਤ ਨੇ ਉਨ੍ਹਾਂ ਦੀ ਹਸਤੀ ਵਿਚ ਕਸ਼ਮੀਰ ਦਾ ਸਤ ਕਢ ਰਖਿਆ ਹੈ। ਪੁਰਾਣੇਂ ਜ਼ਮਾਨੇ ਵਿਚ ਕਸ਼-ਮੀਰ ਨੂੰ ਰਿਸ਼ੀਆਂ ਦੀ ਧਰਤੀ ਆਖਿਆ ਗਿਆ ਹੈ। ਅਕਾਲੀ ਕੌਰ ਸਿੰਘ ਵੀ ਸਚ-ਮੁਚ ਨਵੇਂ ਕਸ਼ਮੀਰ ਦਾ ਪੂਰਨ ਰਾਜ ਰਿਸ਼ੀ ਸੀ। ਬ੍ਰਹਮ-ਗਿਆਨੀ, ਤਪਸਵੀ, ਤਿਆਗੀ, ਬੇਰਾਗੀ, ਸੂਰਬੀਰ, ਸੰਤ ਸਪਾਈ, ਲੋਕ ਸੇਵਕ ਤੇ ਵਿਦਵਾਨ ਲੇਖਕ ਇਹ ਸਭ ਕੁਝ ਉਹਨਾਂ ਦੇ ਦਰਸ਼ਨ ਮਾਤਰ ਤੋਂ ਤਕਿਆ ਜਾ ਸਕਦਾ ਸੀ। ਭਾਵੇਂ ਉਹਨਾਂ ਨਾਲ ਲਮੀਆਂ ਦੋ ਪਦਵੀਆਂ ਅਕਾਲੀ-ਤੇ-ਨਿੰਹਗ ਸੁਨਣ ਵਾਲੇ ਦੇ ਦਿਲ ਵਿਚ ਕੁਝ ਸੰਕੇ ਉਪਜਾਂਦੀਆਂ ਹੋਣ ਪਰੰਤੂ ਦੇਖਣ ਨਾਲ ਅਜੇਹਿਆਂ ਸੰਕਿਆਂ ਦੀ ਗੁੰਜਾਇਸ਼ ਨੇਹੀਂ ਸੀ ਰਹਿ ਜਾਂਦੀ।

ਉਹ ਅਕਾਲੀ ਪਗ ਬੰਨ੍ਹਣ ਕਰਕੇ ਯਾ ਸਿਰ ਤੇ ਚਕਰ ਸਜਾਉਣ ਕਰਕੇ ਹੀ ਅਕਾਲੀ ਤੇ ਨਿੰਹਗ ਨੇਹੀਂ ਸੀ ਸਦੇ ਜਾਂਦੇ, ਸਗੋਂ ਉਹਨਾਂ ਦਾ ਅਤੁਟ ਅਕਾਲੀ ਵਿਸ਼ਵਾਸ ਅਤੇ ਨਿੰਹਗ ਤਿਆਗੀ ਸੁਭਾਓ ਹੀ ਉਹਨਾਂ ਨੂੰ ਪੂਰਨ ਤੌਰ ਪਰ ਅਕਾਲੀ ਤੇ ਨਿੰਹਗ ਬਣਾਉਂਦਾ ਸੀ। ਸਿੱਖ ਕੌਮ ਅਰਦਾਸ ਰਾਂਹੀ 'ਸੋਈ ਪਿਆਰੇ ਮੇਲੀਂ ਜਿਨ੍ਹਾਂ ਮਿਲਿਆ ਤੇਰਾ ਨਾਮ ਚਿਤਆਵੇ' ਜਾ 'ਗੁਰਮੁਖਾਂ ਦਾ ਮੇਲ' ਆਖਕੇ ਜਿਨ੍ਹਾਂ ਦਾ ਦਰਸ਼ਨ ਲੋਚਦੀ ਹੈ, ਸਚਮੁਚ ਅਕਾਲੀ ਕੌਰ

ਸਿੰਘ ਉਹਨਾਂ ਚੋਟੀ ਦੀਆ ਮਿਣਵੀਆਂ ਗੁਰਮੁਖੀ ਵਿਅਕਤੀਆਂ ਵਿਚੋਂ ਇਕ ਸਨ, ਜਿਹਨਾਂ ਉਤੇ ਮਨੁਖਤਾ ਕਦੀ ਵੀ ਫਖਰ ਕਰ ਸਕਦੀ ਹੈ।

੬੬-੬੭ ਵਰਿਆਂ ਵਿਚ ਅਕਾਲੀ ਜੀ ਨੇ 'ਬ੍ਰਹਮ-ਗਿਆਨੀ ਪਰਉਪਕਾਰ ਉਮਾਹਾ' ਦੇ ਮੁਖਵਾਕ ਅਨੁਸਾਰ ਲੋਕ-ਸੇਵਾ ਤੇ ਉਪਕਾਰ ਲਈ ਅਣਥਕ ਘਾਲਾਂ ਘਾਲੀਆਂ। ਖਾਸ ਕਰਕੇ ਲੰਮੇ ੨ ਸਫਰ ਕਰਕੇ ਤੇ ਸਹਿਜ ਸੁਭਾ ਭੁਖ ਕਟਣੀ ਉਹਨਾਂ ਦੇ ਜੀਵਨ ਦਾ ਅੰਗ ਬਣ ਗਿਆ ਸੀ॥

ਉਜੜੇ ਹੋਏ ਕਸ਼ਮੀਰੀ ਸ਼ਰਨਾਰਥੀਆਂ ਲਈ ਜਿਤਨਾਂ ਉਹਨਾਂ ਇਕਲਿਆਂ ਨੇ ਕੰਮ ਕੀਤਾ, ਸ਼ਾਇਦ ਉਤਨਾਂ ਹੋਰ ਕਿਸੇ ਸੰਸਥਾਂ ਨੇਂ ਵੀ ਨ ਕੀਤਾ ਹੋਵੇ। ਹੁਣ ਉਹਨਾਂ ਦੀ ਇਹ ਇਛਾ ਸੀ ਕਿ ਕਸ਼ਮੀਰੀ ਸ਼ਰਨਾਰਥੀ ਬਚਿਆਂ ਲਈ ਚਕਾਰ ਵਾਂਢ ਇਕ ਆਸ਼੍ਰਮ ਖੋਲਿਆ ਜਾਂਵੇ ਜਿਥੇ ਕਿ ਉਹਨਾਂ ਦੀ ਪਾਲਨਾਂ ਤੇ ਵਿਦਿਆ ਦਾ ਪੂਰਾ ਪੂਰਾ ਪ੍ਰਬੰਧ ਹੋਵੇ। ਇਸ ਕੰਮ ਲਈ ਉਹ ਲਗ਼ਾਤਾਰ ਖਾਮੋਸ਼ ਜਤਨ ਕਰਦੇ ਰਹੇ। ਮਾਮੂਲੀ ਜਿਹਾ ਸਾਇਕਲ ਉਹਨਾਂ ਦੀ ਸਾਰੀ ਨਸ ਭਜ ਦਾ ਸਾਥੀ ਸੀ। ਇਸ ਕਾਰਾਂ, ਹਵਾਈ ਜਹਾਜਾਂ ਦੇ ਜਮਾਨੇ ਵਿਚ ਅਜੇਹੇ ਵਡੇ ਆਦਮੀਆਂ ਨੂੰ ਪਬਲਿਕ ਕੰਮਾ ਲਈ ਟੁਟੇ ਫੁਟੇ ਸਾਈਕਲਾਂ ਤੇ ਜਾਂਦੇ ਤਕਕੇ ਆਤਮਾ ਠਠੰਬਰ ਜਾਂਦੀ ਹੈ ਕਿ ਇਤਨੀ ਵਡੀ ਵਿਗਿਆਨਕ ਸਾਧਨਾਂ ਦੀ ਮਾਲਕ ਸਦੀ ਅਸਲੀ ਅਰਥਾਂ ਵਿਚ ਵਡੇ ਆਦਮੀਆਂ ਦੀ ਸੰਭਾਲ ਕਰਨੋਂ ਵੀ ਅਸਮਰਥ ਹੈ॥

ਅਕਾਲੀ ਕੌਰ ਸਿੰਘ ਜੀ ਦੇ ਮਿਠੇ ਤੇ ਕੋਮਲ ਸੁਭਾ ਦੀ ਮਿਸਾਲ ਸ਼ਾਇਦ ਹੋਰ ਨਾ ਮਿਲ ਸਕੇ। ਉਹ ਹਮੇਸ਼ਾਂ ਹੀ ਹੱਸੂ ਹੱਸੂ ਕਰਕੇ ਨਿਮਰਤਾ ਨਾਲ ਹੌਲੀ ਹੌਲੀ ਗਲ ਬਾਤ ਕਰਦੇ ਸਨ ਤੇ ਕਦੀ ਉਚਾ ਨੇਹੀਂ ਸੀ ਬੋਲਦੇ।

ਮੈਂ ਜਦੋਂ ਉਨ੍ਹਾਂ ਦੇ ਜੀਵਨ-ਸਮਾਚਾਰ ਦੀ ਸੰਖੇਪ ਵਿਥਿਆ ਪੁਛੀ ਤਾਂ ਉਹਨਾਂ ਪਹਿਲਾਂ ਕਈ ਵਾਰ ਟਾਲ ਦਿੱਤਾ ਫ਼ਿਰ ਕੇਵਲ ਜਨਮ ਸਾਲ ਤੇ, ਪਿਤਾ ਆਦਿ ਦਾ ਨਾਂ ਦਸਕੇ ਬਸ ਕਰ ਦਿਤੀ। ਵਾਰਤਾਲਾਪ ਕਰਦਿਆਂ, ਆਪ ਜਦੋਂ ਵੀ ਕਿਸੇ ਬਾਲਕ, ਨੌਜੁਆਨ, ਯਾ ਬਿਰਧ ਨੂੰ ਸੰਬੋਧਨ ਕਰਦੇ ਤਾਂ ਸਭ ਨੂੰ 'ਵੀਰ ਜੀ' ਕਹਿਕੇ ਹੀ ਪੁਕਾਰਦੇ। ਉਹਨਾਂ ਦੇ ਨਿਕਟ ਵਰਤੀ

ਸਜਣ ਢਸਦੇ ਹਨ ਕਿ ਉਮਰ ਭਰ ਉਹ ਕਦੀ ਵੀ ਗੁਸੇ ਨਹੀਂ ਹੋਏ ਅਤੇ ਨਾਹੀ ਕਦੀ ਬਹੁਤਾ ਬੀਮਾਰ ਹੋਏ ।

ਅਜਿਹੀ ਸਨੁੱਖੀ ਮਨੋਹਰ ਸ਼ਖਸੀਅਤ ਜਿਥੇ ਕਸ਼ਮੀਰ ਲਈ ਫਖਰ ਦਾ ਕਾਰਨ ਸੀ ਉਥੇ ਪੰਜਾਬ ਹੀ ਨਹੀਂ ਬਲਕਿ ਹਿੰਦੁਸਤਾਨ ਵੀ ਅਜਿਹੇ ਬ੍ਰਹਮ ਗਿਆਨੀ ਰਿਸ਼ੀ ਸੰਤ ਉਤੇ ਜਿਤਨਾਂ ਮਾਣ ਕਰੇ ਥੋੜਾ ਹੈ । ਇਸ ਯੁਗ ਵਿਚ ਸੰਤ ਤਾਂ ਹੋਰ ਵੀ ਮਿਲਦੇ ਹਨ ਪਰ ਉਨ੍ਹਾਂ ਵਰਗਾ ਸੰਤ ਸਪਾਈ, ਲੋਕ-ਸੇਵਕ, ਕੋਈ ਵਿਰਲਾ ਹੀ ਹੋਵੇਗਾ ॥

ਪਿਆਰਾ ਸਿੰਘ 'ਪਦਮ'

## ਗਿਆਨੀ ਨਰਿਜਨ ਸਿੰਘ ਪਟਿਆਲਾ ।।

ਅਕਾਲੀ ਜੀ ਦਾ ਜੀਵਨ ਇਕ ਅਦੁਤੀ ਚਾਨਣਾ ਸੀ । ਜਿਸ ਚਾਨਣ ਤੋਂ ਹਜਾਰਾਂ ਹੀ ਜਿੰਦਗੀਆਂ ਨੇਂ ਰੁਹਾਨੀ ਪ੍ਰਕਾਸ਼ ਲੀਤਾ । ਇਹ ਠੀਕ ਹੈ ਕਿ ਉਹ ਸਰੀਰਕ ਤੋਰ ਪਰ ਅਜ ਅਸਾਡੇ ਵਿਚ ਦਰਸ਼ਨ ਨਹੀਂ ਦੇ ਰਹੇ ਪ੍ਰੰਤੂ ਉਹਨਾਂ ਦੇ ਜੀਵਨ ਆਦਰਸ਼ ਸਦਾ ਹੀ ਅਸਾਡੇ ਲਈ ਚਾਨਣ ਮੁਨਾਰਾ ਹਨ । ਅਕਾਲੀ ਜੀ ਅਸਾਡੇ ਲਈ ਇਕ ਐਸੀ ਵਰ੍ਹਾਸਤ ਛਡਿ ਗਏ ਹਨ ਜਿਸਦੀ ਸੰਭਾਲ ਕਰਨਾਂ ਅਕਾਲੀ ਜੀ ਨਾਲ ਪਿਆਰ ਕਰਨ ਵਾਲਿਆਂ ਦਾ ਸਭ ਤੋਂ ਵਡਾ ਧਰਮ ਹੈ । ਉਹਨਾਂ ਨੇ ਘਰ ਘਾਟੋਂ ਉਜੜੇ ਹੋਏ ਦੁਖੀਆਂ ਲਈ ਆਪਾ ਵਾਰ ਦਿਤਾ । ਬਿਰਧ ਉਮਰਾਂ ਵਿਚ ਉਹਨਾਂ ਜੋ ਸਭ ਤੋਂ ਵਡਾ ਉਦਮ ਅਰੰਭਿਆ ਸੀ ਉਹ ਇਹ ਹੈ ਕਿ ਆਪਨੇਂ :—

'ਮਾਲਵੇ ਵਿਖੇ ਪਿੰਡ ਪਿੰਡ ਫਿਰਕੇ ਸੌਣ ਭਾਦਰੋਂ ਦੀਆਂ ਗਰਮੀਆਂ ਦੀ ਕੜਾਕੇਦਾਰ ਧੁਪ ਤੇ ਗਰਮੀਂ ਦੀ ਨਾਂ ਪ੍ਰਵਾਹ ਕਰਦੇ ਹੋਏ ਅੰਮ੍ਰਿਤ ਪ੍ਰਚਾਰ ਕੀਤਾ । ਸੈਂਕੜੇ ਹੀ ਜੀਵਾਂ ਨੂੰ ਗੁਰਮਤ ਮਾਰਗ ਤੇ ਚਲਣ ਦੀ ਜਾਚ ਸਖਾਈ ॥ ਅਕਾਲੀ ਜੀ ਦੇ ਜੀਵਨ ਦਾ 'ਜੀਵਨ ਫਲਸਫਾ' ਗੁਰੂ ਮਹਾਰਾਜ ਦੇ ਕੇਵਲ ਹੇਠ ਲਿਖੇ ਅਖਰਾਂ ਤੋ ਸਪਸ਼ਟ ਹੁੰਦਾ ਹੈ ।

"ਆਪ ਜਪੈ ਅਵਰਹ ਨਾਮੁ ਜਪਾਵੈ" ॥

## ਗਿਆਨੀ ਇੰਦਰ ਸਿੰਘ 'ਮਾਨਸਾ ਮੰਡੀ' ਤਹਿਸੀਲ ਬਠਿੰਡਾ ਪੰਜਾਬ ੧੯੫੪ ।

ਪਿਛਲੇ ਸਾਲ ਅਕਾਲੀ ਕੌਰ ਸਿੰਘ ਜੀ, ਗਿਆਨੀ ਨਰਿੰਜਨ ਸਿੰਘ ਜੀ ਅਤੇ ਸੰਤ ਤੇਜਾ ਸਿੰਘ ਜੀ ਡਬਲ ਐਮ : ਏ: ਜਥੇ ਸਮੇਤ ਸੰਗਤਾ ਨੂੰ ਅੰਮ੍ਰਿਤ ਛਕਾਉਂਦੇ ਹੋਏ ਦੌਰਾ ਕਰਦੇ ੨ ਮਾਨਸਾ ਗੁਰਦੁਆਰਾ ਸਾਹਿਬ ਵਿਖੇ ਪੁਜੇ। ਆਥਣ ਦਾ ਦਿਵਾਨ ਸਜਿਆ ਹੋਇਆ ਸੀ। ਸੰਗਤਾ ਦੀ ਰੌਣਕ ਬਹੁਤ ਜਿਆਦਾ ਸੀ। ਉਸ ਐਨ ਭਰੇ ਦੀਵਾਨ ਵਿਚ ਆਪ ੦ਮਰ ਕਸਾ ਕਰੀ ਸਜੇ ਹੋਏ ਭਜਨੀਕ ਰੂਪ ਵਿਚ ਦਰਸ਼ਨ ਦੇ ਰਹੇ ਸੀ। ਚੇਹਰੇ ਤੇ ਸੂਰਮਤਾ ਗਹੇਮਾਂ ਗਹੇਮ ਸੀ। ਜਦ ਸੰਗਤਾ ਸਜ ਗਈਆਂ, ਟਿਕਾਓ ਹੋਇਆ ਤਾਂ ਆਪ ਜੀ ਨੇ ਸੰਗਤਾਂ ਦੇ ਜੋੜੇ ਝਾੜਨੇਂ ਸੁਰੂ ਕਰ ਦਿਤੇ। ਦੀਵਾਨ ਵਿਚ ਆਈਆਂ ਸੰਗਤਾਂ ਦਾ ਧਿਆਨ ਉਸ ਜਲਾਲੀ ਪੂਰਨ ਸੰਤ ਸਰੂਪ ਵਲ ਹੋ ਗਿਆ। ਸੰਗਤਾਂ ਦੀ ਤੀਬਰ ਇਛਾ ਹੋਈ ਇਹ ਜਾਣਨ ਦੀ ਕਿ ਐਸੀ ਨਿਰਮਾਨਤਾ ਰਖਣ ਵਾਲਾ ਪੂਰਨ ਦੀਦਾਰੀ ਨਿਹੰਗ ਸਿੰਘ ਇਹ ਕੌਣ ਹੈ ਤੇ ਕਿਥੋਂ ਆ ਨਮੂਦਾਰ ਹੋਇਆ ਹੈ। ਇਹ ਦੇਖਕੇ ਗਿਆਨੀ ਜੋਗਿੰਦਰ ਸਿੰਘ ਜੀ ਨੇਂ ਸੰਗਤਾ ਪ੍ਰਤੀ ਦਸਿਆ ਕਿ ਜਿਨ੍ਹਾ ਦਾ ਨਾਮ ਆਪਨੇ ਕਈ ਵੇਰ ਪਤ੍ਰਾਂ ਵਿਚ ਪੜਿਆ ਸੁਣਿਆ ਹੈ ਉਹ ਇਹੀ ਅਕਾਲੀ ਕੌਰ ਸਿੰਘ ਜੀ ਨਿਹੰਗ ਗੁਰੂ ਕੇ ਲਾਲ ਹਨ ਜੋ ਅੰਮ੍ਰਿਤ ਪ੍ਰਚਾਰ ਦੀ ਸੇਵਾ ਲਈ ਜਥੇ ਸਮੇਤ ਪੁਜੇ ਹਨ। ਸੰਗਤਾਂ ਦੇ ਮਨਾਂ ਪਰ ਬਹੁਤ ਅਸਰ ਹੋਇਆ ਤੇ ਅਨੇਕ ਸਿੰਘ ਸਿੰਘਣੀਆਂ ਅੰਮ੍ਰਿਤ ਛਕਣ ਲਈ ਤਿਆਰ ਬਰ ਤਿਆਰ ਹੋ ਗਈਆਂ। ਦੂਜੇ ਦਿਨ ਅੰਮ੍ਰਿਤ ਪ੍ਰਚਾਰ ਦੀ ਤਿਆਰੀ ਕਰਕੇ ਅਨੇਕ ਸੰਗਤਾਂ ਨੂੰ ਅੰਮ੍ਰਿਤਪਾਨ ਕਰਾਇਆ ਗਿਆ। ਆਪ ਕਈ ਦਿਨ ਇਸ ਇਲਾਕੇ ਵਿਚ ਰਹੇ ਤੇ ਅੰਮ੍ਰਿਤ ਪ੍ਰਚਾਰ, ਗੁਰਮਤ ਪ੍ਰਚਾਰ ਕਰਦੇ ਰਹੇ।

## ਗਿਆਨੀ ਨਾਹਰ ਸਿੰਘ— ਪਟਿਆਲਾ

ਅਕਾਲੀ ਜੀ ਅਪਣੀਂ ਤਰੀਫ ਨਹੀਂ ਸਨ ਸੁਣ ਸਕਦੇ ਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਹਜ਼ੂਰੀ ਵਿਚ ਕਿਸੀ ਦੀ ਤਾਰੀਫ ਸੁਨਣਾਂ ਕਰਨਾਂ ਗੁਰਮਤ ਦੇ

ਉਲਟ ਦਸਦੇ ਤੇ ਸਮਝਦੇ ਸਨ ॥

ਅਕਾਲੀ ਜੀ ਨੂੰ 'ਅਕਾਲੀ'' ਲੋਕਾਂ ਨੇ ਹੀ ਕਹਿਣਾ ਸ਼ੁਰੂ ਕੀਤਾਂ ਸੀ ਕਿਉਂਕਿ ਉਹਨਾਂ ਦੇ ਲਛਣ ਪੂਰਨ ਅਕਾਲੀਆਂ ਵਰਗੇ ਸਨ। ਲੋਕ ਆਪਣੇ ਨਾਮ ਚੁਣਕੇ ਰਖਦੇ ਹਨ ; ਪਾਰਸ ਆਦਿ ; ਪਰ ਅਕਾਲੀ ਜੀ ਨੇਂ ਪੂਰਨ 'ਨਿੰਹਗ' ਦਾ ਜੀਵਨ ਜੀ ਕੇ ਇਕ ਰੋਸ਼ਨੀ ਦਾ ਮੁਨਾਰਾ ਅਸਾਡੇ ਲਈ ਖੜਾ ਕੀਤਾ ਹੈ। ਪੰਜ ਸਤ ਰਾਤਾਂ ਮੁਸ਼ਕਲ ਨਾਲ ਇਕੱਠੀਆਂ ਇਕ ਥਾਂ ਗੁਜ਼ਾਰੀਆਂ ਹੋਣਗੀਆਂ। ਇਹ ਉਨ੍ਹਾਂ ਚਿਰ ਨਹੀਂ ਕੀਤਾ ਜਾ ਸਕਦਾ ਜਦ ਤਕ ਅਪਨੀਆਂ ਜਿਮੇਵਾਰਿਆਂ ਮਾਸੂਸ ਨਾਂ ਕੀਤੀਆਂ ਜਾਂਣ।

ਇਕ ਈਸਾਇਣ ਨੇਂ ਕਰੋਲ ਬਾਗ ਦਿਲੀ ਅਗੇ ਹੋਕੇ ਦਰਸਨ ਕੀਤੇ। ਪੁਛ ਕਰਨ ਤੇ ਉਸ ਦਸਿਆ 'ਯਹ ਤੋਂ ਪੇਗੰਬਰ ਨਜ਼ਰ ਆਤੇ ਹੈਂ' ॥

## ਗਿਆਨੀਂ ਕਰਤਾਰ ਸਿੰਘ ਕੋਮਲ 'ਹਿਸਟੋਰੀਅਨ' ਕਸ਼ਮੀਰ

''ਜਨਨੀ ਜਨੇ ਤਾ ਭਗਤ ਜਨਿ ਕਿ ਦਾਤਾ ਕਿ ਸੂਰਿ'' ਅਕਾਲੀ ਜੀ ਇਹ ਕਹਿਕੇ ਕਿ ਗ੍ਰਹਿਸਤ ਦੇ ਝੰਜਟ ਵਿਚ ਨਹੀਂ ਪੈਂਦਾ ਮਾਤਾ ਪਿਤਾ ਦੇ ਬਹੁਤ ਮਜ਼ਬੂਰ ਕਰਨ ਪਰ ਤੇ ਸਾਫ ਆਖਿਕੇ ਕਿ ਮੈਂ ਘਰ ਨਹੀ ਰਿਹਣਾਂ, ਲਾਵਾਂ ਫੇਰੇ ਲੈਣ ਮਗਰੋਂ ਉਸੀ ਦਿਨ ਘਰ ਛੋੜ ਚਲੇ ਗਏ। ਉਹਨਾਂ ਦਾ ਚੇਹਰਾ ਕਸ਼ਮੀਰੀ ਸੇਬ ਵਾਂਙ ਲਾਲ ਭਖਦਾ ਸੀ।

ਆਪਨੇਂ ਜੋ 'ਤਤਕਰਾ' ਲਿਖਣ ਦੀ ਮਹਾਨ ਸੇਵਾ ਕੀਤੀ ਉਸ ਬਾਰੇ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਪਰਮਾਨੰਦ ਸਿੰਘ ਨੇਂ ਕਲਾਸ ਵਿਚ ਕੇਹਾ 'ਇਹ ਕੰਮ ਜੋ ਅਕਾਲੀ ਜੀ ਨੇਂ ਕੀਤਾ ਹੈ ਇਹ ਸਿਖ ਪੰਥ ਦੀ ਸਭ ਤੋਂ ਵਡੀ ਸੇਵਾ ਹੈ ਤੇ ਅਸਾਡੀ ਹੁਣ ਤਕ ਦੀ ਘਾਲਣਾਂ ਇਸਦੇ ਮੁਕਾਬਲੇ ਤੁਛ ਭਰ ਵੀ ਨਹੀਂ ॥ ਉਹਨਾਂ ਦੀ ਪਹਿਲੀ ਖੂਬੀ 'ਸਹਿਨ ਸ਼ੀਤਲਤਾ' ਸੀ, ਸਾਂਤੀ ਦਾ ਰੂਪ ਸਨ। ਗਾਲਾਂ ਕਢੋ ਤਾਂ ਹਸਦੇ ਸਨ ਸਭ ਤੋਂ ਵਡੀ ਇਹ ਸਿਫਤ ਸੀ। ''ਨਾਨਕ ਫਿਕਾ ਬੋਲੀਏ ਤਨ ਮਨ ਫਿਕਾ ਹੋਏ, ਫਿਕੋ ਫਿਕੀ ਸਦੀਏ ਫਿਕੋ ਫਿਕੀ ਸੋਇ'' ਅਤੇ ''ਮੈਂ ਸੰਭਲ ਥਕੀ ਜੀ ਉਹ ਕਦੀ ਨ ਬੋਲੇ ਕੋੜਾ'' ਇਹਨਾਂ ਮਹਾਂਵਾਕਾਂ

ਅਨੁਸਾਰ ਉਹਨਾਂ ਜੀਵਨ ਢਾਲਿਆ ਸੀ ਤੇ ਮਿਠਾ ਬੋਲਦੇ ਸਨ ।

"ਨਿਵਣ ਸੁ ਅੱਖਰ" ਨਿਵਕੇ ਤੁਰਨਾਂ ਅਤੇ ਅਹੰਕਾਰ ਨ ਕਰਨਾਂ ਉਹਨਾਂ ਵਿਚ ਇਹ ਮਹਾਨ ਗੁਣ ਸਨ। "ਖਿਵਣ ਗੁਣ" ਬਰਦਾਸਤ ਕੀਤੀ। ਮੈਂ ਨਿੰਦਾ ਕੀਤੀ ਤਾਂ ਆਪਨੇ ਖਿੜੇ ਮਥੇ ਬਰਦਾਸ਼ਤ ਕੀਤੀ। ਹਸਣ ਲਗੇ ਤੇ ਕਹਿਣ ਲਗੇ ਬਚੂ ਜੀ ਇਹ ਗਲਾਂ ਹੁੰਦੀਆਂ ਨੇਂ ਆਓ ਗੁਸਾ ਨਾ ਕਰੋ ਤੇ ਗਲੇ ਨਾਲ ਲਗਾ ਲੀਤਾ। ਮੇਰਾ ਤਨ ਮਨ ਠੰਡਾ ਹੋ ਗਿਆ। ਉਹਨਾਂ ਵਿਚ ਬਰਦਾਸ਼ਤ ਹਦ ਦਰਜੇ ਦੀ ਸੀ ਤੇ ਹੰਕਾਰ ਤੋਂ ਰਹਿਤ ਸਨ ।

"ਧ੍ਰਿਗ ਸੇਵਾ ਬਿਨ ਹਥਿ ਪੈਰ ਹੋਰ ਨਿਹਫਲ ਕਰਨੀਂ"

ਅਕਾਲੀ ਜੀ ਨੇਂ ਇਸ ਅਸੂਲ ਨੂੰ ਅਪਣਾਂ ਜੀਵਨ ਬਣਾ ਲੀਤਾ ਸੀ। ਚਕਾਰ ਤੇ ਇਸ ਦੇ ਆਸ ਪਾਸ ਦਾ ਇਲਾਕਾ ਬਹੁਤ ਪਛੜਿਆ ਸੀ ਜਿਥੇ ' ਸਰਬਤ ਕਾ ਭਲਾ" ਵਾਕ ਅਨੁਸਾਰ ਆਪਨੇਂ ਹਿੰਦੂ ਸਿਖ ਮੁਸਲਮਾਨ ਸਭਨਾਂ ਦੀ ਇਕ ਜੈਸੀ ਸੇਵਾ ਕੀਤੀ। ਵਿਦਿਆਦਾਨ ਦੇਕੇ ਇਹਨਾਂ ਦੀ ਜੀਵਨ ਪਧੱਰ ਉਚੇਰੀ ਕੀਤੀ।

ਬਾਰਾਂਮੂਲੇ ਆਕੇ (੧੯੪੭) ਦੇ ਘਲੂ ਘਾਰੇ ਤੋਂ ਬਾਦ ਪੁਲ ਤੇ ਬੈਠ ਗਏ ਤੇ ਲਾਸ਼ਾਂ (ਧਰਮ ਬਚਾਉਣ ਹਿਤ ਜਿਨ੍ਹਾਂ ਦਰਿਆ ਵਿਚ ਛਾਲਾਂ ਮਾਰੀਆਂ ਸਨ,) ਪਕੜ ਕਿਨਾਰੇ ਲਗਵਾਈਆਂ।

ਗੁਰੂ ਨਾਨਕ ਆਸ਼੍ਰਮ ਚਕਾਰ ਦੀ ੧੯੭੮ ਵਿਚ ਰਸਮ ਅਦਾ ਕੀਤੀ ਤਾਂ ਆਪਣੇਂ ਹਥਾਂ ਨਾਲ ਸੰਗਤਾ ਦੇ ਬਰਤਨ ਸਾਫ ਕੀਤੇ ਤੇ ਸਾਰੀ ਉਮਰ ਹੀ 'ਸੇਵਾ' ਆਦਰਸ਼ ਬਣਾ ਰਖਿਆ ।

ਅਕਾਲੀ ਕੌਰ ਸਿੰਘ ਜੀ ਜਿਨ੍ਹਾਂ ਦੇ ਨਾਮ ਲੈਂਦੇ ਹੀ ਸ਼ਾਂਤੀ ਆ ਜਾਂਦੀ ਹੈ, ਪੂਰਨ ਨਾਮਿ ਅਭਿਆਸੀ ਸਨ। ਉਹ ਸਮਝ ਚੁਕੇ ਸਨ ਕਿ "ਅਵਰ ਕਾਜ ਤੇਰੈ ਕਿਤੈ ਨ ਕਾਮਿ ਮਿਲ ਸਾਧ ਸੰਗਤਿ ਭਜ ਕੇਵਲ ਨਾਮਿ", ਉਹਨਾਂ ਦਾ ਆਚਰਣ ਬਹੁਤ ਉਚਾ ਸੀ ਉਹ ਇਸ ਸਦੀ ਦੇ ਰਾਜ ਰਿਸ਼ੀ ਸਨ ॥

"ਸਚੋਂ ਉਰੇ ਸਭਿ ਕੋ ਉਪਰ ਸਚਿ ਅਚਾਰਿ", ਉਹਨਾਂ ਪਰ ਪੂਰਾ ਘਟਦਾ ਹੈ।

## ਗਿਆਨੀ ਉਧਮ ਸਿੰਘ ਲਾਜਪਤਨਗਰ (ਨਵੀ ਦੇਹਲੀ)

ਅਕਾਲੀ ਕੌਰ ਸਿੰਘ ਜੀ ਸਿਖ ਕੌਮ ਦੀ ਇਕ ਮਾਇਆ ਨਾਜ਼ ਹਸਤੀ ਸਨ। ਉਹ

ਬਚਨ ਦੇ ਪੂਰੇ, ਕਰਨੀ ਦੇ ਸੂਰੇ ਨਾਮ ਬਾਂਣੀ ਦੇ ਰਸੀਏ, ਅਤੇ ਸ਼ਾਂਤ ਚਿਤ ਪੂਰਨ ਗੁਰਸਿਖ ਸਨ।

ਆਪਨੇਂ ਪਿੰਡ ਚਕਾਰ ਵਿਚ ਜੋ ਬਹੁਤ ਵਡਾ ਆਸ਼੍ਰਮ ਕਾਯਮ ਕੀਤਾ ਸੀ ਇਸ ਦਾ ਖਰਚ ਹਜਾਰਾਂ ਹੀ ਰੁਪਏ ਸਾਲਾਨਾ ਸੀ ਜੋ ਆਪਦੀ ਮਹਾਨ ਸ਼ਖਸੀਅਤ ਦਾ ਸਦਕਾ ਅਸਾਨੀਂ ਨਾਲ ਚਲਦਾ ਸੀ' ॥

'ਆਪ ਜੀ ਦੀ ਰਾਂਹੀ ਇਸ ਆਸ਼੍ਰਮ ਅਤੇ ਅਨਾਥ ਬਚਿਆਂ ਦੀ ਸੇਵਾ ਲਈ ਜੋ ਖਰਚ ਆਮਦਨ ਹੁੰਦੀ ਸੀ ਉਸਦਾ ਹੀਸਾਬ ਲੈਂਣ ਦਾ ਕਦੇ ਕਿਸੇ ਨੂੰ ਖਿਆਲ ਤਕ ਨਹੀਂ ਆਇਆ, ਪਰ ਆਪ ਵਾਹਿਗੁਰੂ ਦੀ ਹਜ਼ੂਰੀ ਵਿਚ ਸੁਰਖਰੂ ਹੋਂਣ ਲਈ ਪਾਈ ਪਾਈ ਦਾ ਹਿਸਾਬ ਰਖਦੇ ਸਨ। ਆਪਨੇਂ ਜਿੰਦਗੀ ਭਰ ਝੂਠ ਨਹੀ ਬੋਲਿਆ।

ਆਪ ਕਥਨੀਂ ਦੇ ਪੂਰੇ ਤੇ ਕਰਨੀ ਦੇ ਸੂਰੇ ਸਨ। ਮੈਂਨੂੰ ਪਹਿਲੇ ਦਰਸ਼ਨ ਉਨਹਾਂ ਦੇ ਅਜ ਤੋਂ ੨੬ ਸਾਲ ਪਹਿਲਾਂ ਪਹਿਲਗਾਮ ਵਿਚ ਹੋਏ ਸਨ। ਜਦ ਮੈਂ ਕਥਾ ਕਰਕੇ ਉਠਿਆ ਤਾਂ ਆਪਨੇਂ ਮੈਂਨੂੰ ਅਪਣੀਂ ਬਗਲ ਵਿਚ ਲੈ ਲਿਆ ਅਤੇ ਮਿਠੇ ਬਚਨ ਕਰਦੇ ਕਰਦੇ ਮੈਨੂੰ ਜੰਗਲ ਵਲ ਲੈ ਗਏ, ਦੂਰ ਇਕਾਂਤ ਥਾਂ ਪਰ ਜਾਕੇ ਕਹਿਣ ਲਗੇ :—

"ਵੀਰ ਜੀ ਜੋ ਕੁਝ ਤੁਸਾਂ ਅਜ ਸੰਗਤ ਨੂੰ ਸੁਣਾਇਆ ਹੈ ਇਸ ਤੇ ਆਪ ਵੀ ਅਮਲ ਕਰਦੇ ਹੋ ? ਆਪਦੇ ਇਹਨਾਂ ਬਚਨਾਂ ਨੇ ਮੇਰੀ ਕਾਂਇਆ ਬਦਲ ਦਿਤੀ ਅਤੇ ਅਜ ਤਕ ਮੈਂ ਐਸੀ ਕਥਾ ਉਪਦੇਸ਼ ਕਰਦਾ ਹਾਂ ਤਾਂ ਉਹਨਾਂ ਦੀ ਤਸਵੀਰ ਸਾਹਮਣੇਂ ਆ ਜਾਂਦੀ ਹੈ। ਹਤੁਲਵਸਾ ਕੋਸ਼ਿਸ਼ ਕਰਦਾ ਹਾਂ ਜੋ ਕੇਹਾ ਹੈ ਇਸ ਪਰ ਅਮਲ ਕੀਤਾ ਜਾਏ।

'ਇਸ ਭਿਆਨਕ ਭੁਖ, ਤ੍ਰਿਸ਼ਨਾ ਅਤੇ ਅਸ਼ਾਂਤੀ ਦੇ ਜਮਾਨੇਂ ਵਿਚ ਵੀ ਆਪ ਜੀ ਨੇਂ ਸਾਰੀ ਉਮਰ (ਸਰਦੀਆਂ ਗਰਮੀਆਂ) ਉਨ ਦੇ ਕਪੜਿਆਂ ਵਿਚ ਬਤੀਤ ਕੀਤੀ। ਗਰੀਬਾਂ ਅਪਾਹਜਾਂ ਦੀ ਸੇਵਾ ਵਾਲੇ ਕਾਗਜਾਂ ਅਤੇ ਚਿਠੀ ਪਤ੍ਰ ਦੇ ਥੈਲੇ ਅਥਵਾ ਕਿਰਪਾਨ ਤੋਂ ਬਿਨਾਂ ਆਪਨੇਂ ਕਦੇ ਕੋਈ ਸਾਮਾਨ ਆਪਣੇਂ ਪਾਸ ਨਹੀਂ

ਰਖਿਆ। ਇਹ ਪੂਰਨ ਤਿਆਗ ਦਾ ਇਕ ਭਾਰੀ ਸਬੂਤ ਹੈ'।

'ਆਪਦਾ ਜੀਵਨ ਅਥਾਹ ਸਮੁੰਦਰ ਵਾਂਗ ਸੀ ਆਪ ਜਿਥੇ ਪਰਉਪਕਾਰ ਅਤੇ ਸੇਵਾ ਭਾਵ ਰਖਦੇ ਸਨ, ਉਥੇ ਉਚ ਕੋਟੀ ਦੇ ਵਿਦਿਵਾਨ ਵੀ ਸਨ ਆਪ ਜੀ ਵਿਦਿਆ ਅਤੇ ਗੁਰਮਤ ਦੀ ਵਾਕਫੀਅਤ ਦਾ ਭੰਡਾਰ ਸਨ।'

'ਆਪ ਇਕ ਅਮਲੀ ਜੀਵਨ ਦੇ ਮਾਲਕ ਸਨ। ਸਾਰੀ ਉਮਰ ਨਿਤਨੇਮ ਦਾ ਨਾਗਾ ਨਾਂ ਕਰਨਾਂ, ਜਤ ਸਤ ਵਿਚ ਪਕੇ ਰਹਿਣਾਂ, ਕਿਸੇ ਅਮਲ ਵਾਲੀ ਚੀਜ਼, ਬਜਾਰ ਦੀ ਚੀਜ਼ ਜਾਂ ਚਾਹ ਤਕ ਦਾ ਉਮਰ ਭਰ ਸੇਵਨ ਨਾਂ ਕਰਨਾਂ, ਰੋਜਾਨਾਂ ਨਿਤਨੇਮ ਕਰਨ ਵਾਲੇ ਅੰਮ੍ਰਿਧਾਰੀ ਸਜਣ ਤੋਂ ਬਿਨਾਂ ਕਿਸੇ ਦੇ ਹਥੋਂ ਅਨ-ਜਲ ਨਾ ਛਕਣਾਂ ਅਤੇ ਭੁਖ ਪਿਆਸ ਦੀ ਪਰਵਾਹ ਤਕ ਨਾ ਕਰਨੀ, ਮਨੁੱਖੀ ਜੀਵਨ ਦੀਆਂ ਕਠਨ ਘਾਟੀਆ ਹਨ, ਜਿਨ੍ਹਾਂ ਚੋਂ ਆਪਨੇ ਅਸਾਨੀ ਨਾਲ ਲੰਘ ਕੇ ਵਿਖਾਇਆ।'

'ਆਪ ਜਿਤਨੇ ਜਿਸਮ ਕਰਕੇ ਹਰਮਨ ਪਿਆਰੇ ਸਨ ਉਸ ਤੋਂ ਵੀ ਵਧ ਹਿਰਦੇ ਦੇ ਸਚੇ ਅਤੇ ਕੋਮਲ ਸਨ। ਗਰੀਬਾਂ ਅਨਾਥਾਂ ਅਤੇ ਵਿਧਵਾ ਇਸਤਰੀਆਂ ਦੀ ਸੇਵਾ ਨੂੰ ਅਪਣਾ ਧਰਮ ਸਮਝ ਕੇ ਅਠੇ ਪਹਿਰ ਤਤਪਰ ਰਹਿੰਦੇ ਸਨ ਜਿਨ੍ਹਾਂ ਸਜਨਾਂ ਨੇ ਉਹਨਾਂ ਦੇ ਦਰਸ਼ਨ ਕੀਤੇ ਜਾਂ ਸੰਗਤ ਕੀਤੀ ਹੈ ਉਹ ਜਾਂਣਦੇ ਹਨ ਕਿ ਆਪਦੇ ਬਚਨ ਕਿਤਨੇਂ ਮਿਠੇ ਸਨ।'

'ਉਮਰ ਭਰ ਕ੍ਰੋਧ ਨਾ ਕਰਨਾਂ, ਲੋਭ ਨਾ ਕਰਨਾਂ, ਮੋਹ, ਹੰਕਾਰ, ਆਸਾਂ ਤ੍ਰਿਸ਼ਨਾਂ ਤੋਂ ਨਿਰਲੇਪ ਰਹਿਣਾ ਅਤੇ ਬਹੁਤ ਸਾਰੇ ਪ੍ਰੀਖਿਅਕ ਵਕਤਾਂ ਵਿਚ ਪੂਰੇ ਉਤਰਨਾਂ ਆਪ ਜੀ ਦੇ ਜੀਵਨ ਦੀਆਂ ਐਸੀਆ ਖੂਬੀਆਂ ਹਨ ਜਿਨ੍ਹਾਂ ਦੀ ਮਿਸਾਲ ਅਜ ਤਕ ਆਮ ਮਨੁਖਾਂ ਦੇ ਜੀਵਨ ਵਿਚ ਮਿਲਣੀ ਕਠਣ ਹੈ। ਆਪਦੇ ਜੀਵਨ ਵਿਚ ਨਿਮਰਤਾ ਇਤਨੀਂ ਸੀ ਕਿ ਆਪ ਸਾਹਮਣੇਂ ਆਉਣ ਵਾਲੇ ਛੋਟੇ ਵਡੇ ਹਰ ਗੁਰਸਿਖ ਨੂੰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤੇ ਬੁਲਾਉਂਦੇ ਸਨ।'

'ਆਪ ਕਿਸੇ ਨੂੰ ਮਥਾ ਨਹੀਂ ਟੇਕਣ ਦਿੰਦੇ ਸਨ ਪਰ ਆਪ ਦੀ ਕਰਨੀ ਕਰਕੇ ਬੜੇ ਬੜੇ ਆਦਮੀ ਮਨ ਕਰਕੇ ਆਪ ਅਗੇ ਝੁਕ ਜਾਂਦੇ ਸਨ। ਆਪ ਜੀ ਨੇ

ਉਮਰ ਭਰ ਕਿਸੇ ਨੂੰ ਫਿਕਾ ਨਹੀ ਬੋਲਿਆ । ਕੋਈ ਭੇਖ ਯਾਂ ਸੰਤੀ ਠਾਠ ਨਹੀ ਬਣਾਈ। ਆਪ ਜੀ ਨੇਂ ਉਚੇ ਜੀਵਨ, ਸੇਵਾ ਤੇ ਪਰਉਪਕਾਰ ਦੀ ਨਮਾਇਸ਼ ਨਹੀ ਕੀਤੀ, ਅਖਬਾਰੀ ਪ੍ਰਾਪੇਗੰਡਾ ਨਾਂਹੀ ਕਰਾਇਆ, ਇਸ ਬਿਰਧ ਉਮਰ ਵਿਚ ਵੀ ਆਪ ਨੂੰ ਸੇਵਾ ਉਪਕਾਰ ਦੀ ਖਾਤਰ ਹਰ ਵਕਤ ਦਫਤਰਾਂ ਅਤੇ ਸੜਕਾਂ ਤੇ ਫਿਰਦਿਆਂ ਹੀ ਦੇਖੀਦਾ ਸੀ। ਆਪ ਬਚਨ ਦੇ ਪਕੇ ਤੇ ਸਿਦਕ ਦੇ ਪੁਤਲੇ ਸਨ। ਦਾਸ ਦਾ ਇਹ ਨਿਜੀ ਤਜਰਬਾ ਹੈ ਕਿ ਸੁਤਿਆ ਵੀ ਆਪਦੇ ਮੁਖੋਂ ਵਾਹਿਗੁਰੂ ਵਾਹਿਗੁਰੂ ਨਾਮ ਦੀ ਧੀਮੀ ਧੀਮੀ ਅਵਾਜ਼ ਔਂਦੀ ਰਹਿਦੀ ਸੀ। ਆਪ ਜਿਥੇ ਵੀ ਕਿਸੇ ਗੁਰਸਿਖ ਨੂੰ ਗੁਰਮਤ ਦੇ ਵਿਰੁਧ ਚਲਦਾ ਦੇਖਦੇ ਝਟ ਉਥੇ ਪੁਜਕੇ ਬਚਨ ਕਬਚਨ ਸਹਾਰਕੇ ਵੀ ਉਸ ਨੂੰ ਗੁਰਮਤ ਮਾਰਗ ਦਾ ਉਪਦੇਸ਼ ਕਰਦੇ ਸਨ ॥'

ਸੰਗਰੂਰ ਕੈਂਪ ਦੇ ਅਨਾਥ ਬਚੇ ਆਪਨੂੰ ਆਪਣਾਂ ਪਿਆਰਾ ਬਾਪੂ ਸਮਝਦੇ ਸਨ। ਉਨਾ ਆਪਣਾ ਜੀਵਨ ਪਰਉਪਕਾਰ ਹਿਤ ਲਗਾ ਦਿਤਾ।

## ਗਿਆਨੀ ਰਘਬੀਰ ਸਿੰਘ 'ਚਕਾਰ' ਕਸ਼ਮੀਰ

ਅਕਾਲੀ ਕੌਰ ਸਿੰਘ ਜੀ ਦੇ ਸੁੰਦਰ ਤੇ ਨੂਰਾਨੀਂ ਸਰੂਪ ਤੋਂ ਰਬੀ ਬਰਕਤਾਂ ਦੀ ਝਲਕ ਆਪਦੇ ਜਨਮ ਤੋਂ ਹੀ ਪੈਂਦੀ ਸੀ। ਆਪਦੇ ਜੀਵਨ ਵਿਚ ' ਅਪਨਾ ਬਿਗਰਿ ਬਿਰਾਂਨਾ ਸਾਢੈ'' ''ਬ੍ਰਹਮ ਗਿਆਨੀ ਪ੍ਰਉਪਕਾਰ ਉਮਾਹਾ'' ਜਨਮ ਤੋਂ ਹੀ ਦੇਸ਼ ਤੇ ਕੌਮ ਦੇ ਪਿਆਰ ਦੀ ਝਰਨਾਟ ਛਿੜੀ ਹੋਈ ਸੀ ਜੋ ਆਖਰੀ ਸਵਾਸਾਂ ਤਕ ''ਜੈਸੀ ਉਪਜੀ ਪੇਡਤੇ ਤੈਸੀ ਨਿਬਹੈਓਰ'' ਛਿੜੀ ਰਹੀ।

ਆਪਨੇ ਕਸ਼ਮੀਰ ਵਿਚ ਪਹਿਲਾ ਸਿੰਘ ਸਭਾ ਲਹਿਰ ਚਲਾਈ ਤੇ ਗੁਰਮੁਖ ਦਾ ਪਰ ਚਲਣ ਦੀ ਜਾਚ ਸਿਖ ਸੰਗਤਾਂ ਨੂੰ ਦਿਖਾਈ। ਸਿੰਘਾਂ ਨੂੰ ਅੰਮ੍ਰਿਤ ਛਕਾਕੇ ਤਿਆਰ ਬਰ ਤਿਆਰ ਕੀਤਾ। ਆਪਣੀਂ ਕਮਾਈ ਚੋਂ ਦਸਵੰਦ ਕਢਣ ਦਾ ਉਪਦੇਸ਼ ਦੇ ਕੇ ਦਸਵੰਦ ਕਮੇਟੀਆਂ ਥਾਂਉ ਥਾਂਈ ਬਣਵਾਈਆਂ।

ਸਿਖ ਜੰਤਾ ਨੂੰ ਵਿਦਿਆ ਵਲੋਂ ਕੋਰਾ ਵੇਖਕੇ ਗੁਰੂਨਾਨਕ ਆਸ਼੍ਰਮ ਚਕਾਰ ਕਾਯਮ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ ਤੇ ਇਸ ਇਲਾਕੇ ਨੂੰ ਵਿਦਿਆ ਦਾਤ ਬਖਸ਼ੀ। ਵਿਦਿਆ ਬਿਨਾਂ ਕਿਸੀ ਵਿਤਕਰੇ ਹਿੰਦੂ, ਸਿਖ, ਮੁਸਲਮਾਨ, ਈਸਾਈ ਨੂੰ ਇਕੋ ਜੈਸੀ ਦੇਣ ਦਾ ਉਪਰਾਲਾਂ ਕੀਤਾ ਤੇ ਬੀਬੀਆਂ ਲਈ ਮੁਕਾਬਲੇ ਦਾ ਗਰਲ

ਸਕੂਲ ਕਾਯਮ ਕੀਤਾ ।

ਵਿਦਿਆ ਤੋਂ ਛੁਟ ਇਸ ਪਛੜੇ ਇਲਾਕੇ ਵਿਕ ਦੁਖੀਆਂ ਦਾ ਦਰਦ ਵੰਡਾਂਣ ਲਈ, ਹਸਪਤਾਲ, ਡਾਕਖਾਨਾਂ ਤੇ ਡੰਗਰਾਂ ਲਈ ਵਟਨਰੀ ਹਸਪਤਾਲ ਕਾਯਮ ਕਰਵਾਇਆ ।

ਆਪਨੇਂ ਇਕ ਅਖਬਾਰ "ਕਸ਼ਮੀਰ ਸਿਖ ਸਮਾਂਚਾਰ ਜਾਰੀ ਕੀਤਾ ਤੇ ਪ੍ਰੈਸ ਲਗਵਾਇਆ" ਮਗਰ ੧੯੪੭ ਦੇ ਘਲੂ ਘਾਰੇ ਨੇਂ ਇਹ ਸਭ ਕੁਝ ਤਬਾਹ ਬਰਬਾਦ ਕਰ ਦਿਤਾ ।

## ਗਿਆਨੀ ਖੇਮ ਸਿੰਘ ਚਕਾਰ ਕਸ਼ਮੀਰ

ਅਕਾਲੀ ਕੌਰ ਸਿੰਘ ਜੀ ਨਿਹੰਗ ਨੂੰ ਬਹੁਤ ਨੇੜਿਓ ਜਾਂਣਨ ਦਾ ਤੇ ਚਕਾਰ ਬੋਰਡਿੰਗ ਹੋਸ ਵਿਚ ਸੇਵਾ ਦਾ ਸੁਭਾਗ ਮੈਂਨੂੰ ਪ੍ਰਾਪਤ ਸੀ । ਅਕਾਲੀ ਜੀ ਪੂਰਨ ਨਿਹੰਗ ਨਿਡਰ ਤੇ ਮਹਾਨ ਹਸਤੀ ਸਨ । ਬਾਲ ਵਰੇਸ ਤੋਂ ਅੰਤਮ ਸਮੇਂ ਤਕ ਗੁਰੂ ਪਾਤਸ਼ਾਹ ਤੇ ਪੂਰਨ ਸਿਦਕ ਤੇ ਭਰੋਸਾ ਰਿਹਾ ਤੇ ਗੁਰੂ ਗਰੰਥ ਸਾਹਿਬ ਨੂੰ ਪ੍ਰਤਖ ਦਸ ਗੁਰੂਆਂ ਦੀ ਦੇਹ ਸਮਝਣਾ ਤੇ ਵੈਸਾ ਹੀ ਸਤਕਾਰ ਪਿਆਰ ਕਰਨਾਂ ਉਹਨਾਂ ਦੇ ਵਿਰਸੇ ਵਿਚ ਆਇਆ ਸੀ । ਉਹਨਾਂ ਆਪਣਾਂ ਸਾਰਾ ਜੀਵਨ ਗੁਰਮਤ ਅਨੁਸਾਰ ਢਾਲਿਆ ਹੋਇਆ ਸੀ । ਪਟੂ ਦਾ ਸਾਦਾ ਲਿਬਾਸ ਤੇ ਬਾਰਾਂ ਮਹੀਨੇਂ ਇਕੋ ਲਿਬਾਸ ਆਪਦਾ ਸ਼ਿੰਗਾਰ ਸੀ । ਮਿਲੇ ਤਾਂ ਛਕਣਾਂ ਫਿਰ ਅੰਮ੍ਰਿਤਧਾਰੀ ਤੇ ਪੂਰਨ ਰਹਿਤੀਏ ਦੇ ਹਥੋਂ ਛਕਣਾਂ, ਨਹੀ ਤਾਂ ਸਮਾਂ ਮਿਲਣ ਪਰ ਆਪ ਹੀ ਅੰਮ੍ਰਿਤ ਭੋਜਨ ਨਾਮ ਜਪਦੇ ਹੋਏ ਤਿਆਰ ਕਰਨਾਂ ਤੇ ਪ੍ਰਸ਼ਾਦਿ ਤਿਆਰ ਹੋ ਜਾਂਣ ਪਰ ਗਜਕੇ ਜੈਕਾਰਾ ਗਜਾਂਣਾਂ "ਆਓ ਗੁਰੂ ਕੇ ਪਿਆਰਿਓ ਪ੍ਰਸ਼ਾਦਿ ਤਿਆਰ ਹੈ ਗਫੇ ਲਗਾਓ" ਜਿਤਨਾਂ ਹੋਵੇ ਵੰਡ ਛਕਣਾਂ ਆਪਦਾ ਨਿਯਮ ਹੀ ਸੀ ।

ਵਡੇ ਤੋਂ ਵਡੇ ਝਗੜੇ ਨੂੰ ਪਰੇਮ ਤੇ ਅਹਿੰਸਾ ਰਾਹੀਂ ਸੁਲਝਾਇਆ ਕਰਦੇ ਸਨ । ਦੂਜਿਆਂ ਨੂੰ ਪਰੇਮ ਨਾਲ ਜਿਤਣ ਦਾ ਰਾਹ ਦਰਸਾਉਂਦੇ ਸਨ । ਦੋ ਧਿਰਾਂ ਦੇ ਵਧ ਰਹੇ ਝਗੜੇ ਨਿਪਟਾਉਣ ਲਈ ਝਗੜਾਲੂਆਂ ਦੇ ਘਰੀਂ ਪੁਜਕੇ ਪਰੇਮ ਨਾਲ

ਸਮਝਾਉਣਾਂ ਬੁਝਾਉਣਾ ਤੇ ਉਹਨਾ ਦਾ ਪਰਸ ਪਰ ਮੇਲ ਮਲਾਪ ਕਰਾ ਦੇਂਣਾ ਉਨ੍ਹਾਂ ਦੀ ਮਹਾਨ ਖੂਬੀ ਸੀ।

ਆਪ ਬੜੇ ਗੂੜ੍ਹ ਵਿਦਵਾਨ ਸਨ ਅਤੇ ਸ਼ੁਰੂ ਵਿਚ ਹੀ ਆਪਨੇਂ ਦਸਮ ਗ੍ਰੰਥ ਬਹੁਤ ਕਰਕੇ ਜਬਾਨੀ ਕੰਠ ਕਰ ਲੀਤਾ ਸੀ ਤੇ ਗੁਰੂ ਗ੍ਰੰਥ ਸਾਹਿਬ ਜੀ ਤੇ ਹੋਰ ਸ਼ਾਸ਼ਤਰਾਂ ਦੇ ਅਰਥ ਕਰਨੇਂ ਅਰੰਭ ਲੇਏ ਸਨ। ਅਨਮਤੀਆਂ ਮਨਮਤੀਆਂ ਨਾਲ, ਜੋ ਸਿੰਘ ਸਭਾ ਲਹਿਰ ਤੋਂ ਪਹਿਲਾਂ ਸਿਖੀ ਨੂੰ ਢਾਹ ਲਾ ਰਹੇ ਸੀ ਸ਼ਾਸ਼ਤ੍ਰਾਥ ਤੇ ਗੋਸਟ ਕਰਨੇਂ ਤੇ ਉਹਨਾਂ ਨੂੰ ਕਾਇਲ ਕਰ ਦੇਂਣਾ ਤੇ ਦਸਣਾ ਕਿ ਸਿਖੀ ਮਾਰਗ ਹੀ ਇਕ ਸੱਚਾ ਤੇ ਉੱਚਾ ਮਾਰਗ ਹੈ ਜਿਸ ਵਿਚ ਸਭ ਗੁਣ ਹਨ।

ਇਥੇ ਹੀ ਇਹਨਾਂ ਕਮਾਂ ਲਈ ਤਤਕਰੇ ਦੀ ਲੋੜ ਮਾਸੂਸ ਹੋਈ ਤੇ ਆਪਨੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਤਤਕਰੇ' ਦਾ ਕਾਰਜ ਅਰੰਭਿਆ। ਭਾਈ ਗੁਰਦਾਸ ਜੀ ਦੀ ਬਾਂਣੀ ਦਾ ਇੰਡੇਕਸ ਵੀ ਤਿਆਰ ਕੀਤਾ ਜਿਸ ਦੀ ਕਾਪੀ ਸ: ਅਤਰ ਸਿੰਘ ਇਸ ਪੁਸਤਕ ਦੇ ਲੇਖਕ ਪਾਸ ਹੈ ਜੋ ਉਹਨਾਂ ਨੂੰ ਭ: ਸਾਹਿਬ ਭ: ਕਾਹਨ ਸਿੰਘ ਜੀ ਨਾਭਾ ਦੀ ਲਾਇਬਰੇਰੀ ਚੋਂ ਪ੍ਰਾਪਤ ਹੋਈ ਹੈ। ਇਸ ਲੇਈ ਇਸਦੇ ਅਣਛਪੇ ਬਾਰੇ ਸੰਕੇ ਵੀ ਮਿਟ ਗੇਏ ਹਨ।

ਆਪਨੇ ਗੁਰੂ ਧਾਮਾਂ ਵਿਚ ਹਰ ਥਾਂ ਦੂਰ ਦਰਾਜ਼ ਪੁਜਣਾ, ਕਥਾ ਤੇ ਗੁਰਮਤ ਪਰਚਾਰ ਕਰਨਾਂ ਆਪਦਾ ਨਿਤ ਦਾ ਨਿਯਮ ਸੀ। ਸਿੰਘਾਂ ਨੂੰ ਅੰਮ੍ਰਿਤਪਾਨ ਲੇਈ ਤਿਆਰ ਕਰਨਾ ਤੇ ਅੰਮ੍ਰਿਤ ਅਭਲਾਖੀਆਂ ਨੂੰ ਫਿਰ ਅੰਮ੍ਰਿਤ ਛਕਾਕੇ ਹੀ ਦਮ ਲੈਣਾ ਉਹ ਪਰਮ ਧਰਮ ਸਮਝਦੇ ਸਨ।

ਆਪਨੇਂ ਸਿਖੀ ਪਰਚਾਰ ਲਈ ਜਿਥੇ ਸਿੰਘਾ ਦੇ ਜਥੇ ਤਿਆਰ ਕੀਤੇ ਉਥੇ ਸਿੰਘਣੀਆਂ ਨੂੰ ਵੀ ਉਤਸ਼ਾਹ ਬਖਸ਼ਿਆ, ਮਹੱਲਾ ਆਸੀਂਆ ਦਾ ਜੋ ਇਸਤ੍ਰੀ ਸਤਿ ਸੰਗ ਸਭਾ ਪਸ਼ਾਵਰ ਦਾ ਜਥਾ ਮਸ਼ਹੂਰ ਹੋਇਆ ਉਹ ਇਹਨਾਂ ਦੀ ਘਾੜਤ ਸੀ।

ਇਸੀ ਤਰ੍ਹਾਂ ਦੁਖੀਆਂ ਅਨਾਥ ਬੇਵਾਵਾਂ ਦਾ ਦੁਖ ਨ ਸਹਾਰਦੇ ਹੋਏ ਆਪਨੇਂ ਇਕ ਪੁਸਤਕ ''ਇਸਤਰੀ ਸੰਕਟ ਮੋਚਨ'' ਤਿਆਰ ਕਰਕੇ ਛਪਵਾਈ। ਇਸ ਵਿਚ ਤਮਾਂਮ ਗ੍ਰੰਥਾਂ ਤੇ ਗੁਰੂ ਮਹਾਰਾਜ ਦੇ ਉਦੇਸ਼ਾਂ ਦੇ ਹਵਾਲ਼ੇ ਦੇਕੇ ਸਿਧ ਕੀਤਾ ਕਿ

ਪੁਨਰ ਵਿਵਾਹ (ਵਿਧਵਾ ਵਿਆਹ) ਕਰਨਾ ਕਰਾਉਣਾਂ ਮਹਾਨ ਪੁੰਨ ਹੈ। ਇਸ ਪੁਸਤਕ ਦਾ, ਉਸ ਸਮੇਂ ਜਦ ਕੇ ਪੁਨਰ ਵਿਵਾਹ ਦੀ ਗਲ ਕਰਨਾਂ ਵੀ ਪਾਪ ਸਮਝਿਆ ਜਾਂਦਾ ਸੀ, ਬੜਾ ਹਛਾ ਅਸਰ ਹੋਇਆ ਤੇ ਅਨੇਕਾਂ ਵਿਧਵਾਂਵਾਂ ਦੇ ਮੁੜ ਵਿਵਾਹ ਹੋਏ ਤੇ ਘਰ ਵਸੇ।

## ਮਾਤਾ ਲਖਮਣ ਕੌਰ ਪ੍ਰਧਾਨ ਇਸਤਰੀ ਸਤਿਸੰਗ ਸਭਾ ਜੰਮੂ

ਅਕਾਲੀ ਕੌਰ ਸਿੰਘ ਜੀ ਦੀ ਯਾਦ ਕਦੇ ਭੁਲਦੀ ਨਹੀਂ। ਭੁਲੇ ਵੀ ਕਿਉਂ ? ਜਦ ਉਹਨਾਂ ਦੀਆਂ ਸਿਖੀ ਰੰਗ ਵਿਚ ਰੰਗੀਆਂ ਸੁਨੈਹਰੀ ਯਾਦਾਂ ਜਿਨਾਂ ਤੋਂ ਮੈਂ ਤੇ ਮੇਰੇ ਵਰਗੀਆਂ ਜਗਆਸੂਆਂ ਨੇਂ ਉਨ੍ਹਾਂ ਦੀ ਸੰਗਤ ਕਰਕੇ ਆਪਣੇਂ ਆਪ ਵਿਚ ਯੁਗ ਪਲਟਾਊ ਤਬਦੀਲੀ ਪਾਈ। ਮੈਂਨੂੰ ਅਕਾਲੀ ਜੀ ਹਰ ਸਮੇਂ ਮਾਤਾ ਜੀ ਕਰਕੇ ਪੁਕਾਰਦੇ ਸਨ ਤਾਂ ਮੈਂਨੂੰ ਸਚ ਮੁਚ ਬਾਲਕ ਰੂਪ ਵਿਚ ਪਿਆਰੇ ਦਿਸਦੇ। ਭਾਂਵੇ ਗੁਣਾਂ ਕਰਕੇ ਉਹ ਵਡੇ ਸਨ ਪਰੰਤੂ ਹਰ ਯਤਨ ਤੋਂ ਬਾਦ ਹਰਿ ਰੂਪ ਵਿਚ ਪਾਂਦੀ ਸਾਂ। ਮੈਂ ਅਜ ਤਕ ਨਹੀ ਸਮਝ ਸਕੀ ਕਿ ਉਹ ਕੀ ਸਨ। ਸਰਬ ਗੁਣਾਂ ਸਮਪੂਰਨ ਸੰਤ, ਅਕਾਲੀ, ਤਪਸੱਵੀ, ਤਿਆਗੀ, ਸੇਵਾਦਾਰ, ਦਾਤੇ, ਦਾਨੀ ਤੇ ਪੂਰਨ ਭਗਤੀ ਕਾਰਨ ਕਈ ਪਰਵਾਰਾਂ ਦੇ ਪੁੱਤਰ, ਵੀਰ ਤੇ ਮਾਤਾ ਪਿਤਾ ਨੂੰ ਹਰੀ ਰੂਪ ਦੀਆਂ ਕਸ਼ਸ਼ਾਂ ਨਾਲ ਖਿਚਦੇ ਸਨ। ਸਿਖੀ ਦੇ ਵਾਧੇ ਲਈ ਅਣਥਕੱਤਾ ਨਾਲ ਆਪ ਘਾਲਣਾਂ ਘਾਲਣ ਤੋਂ ਵੀ ਸੰਕੋਚ ਨਹੀ ਸਨ ਕਰਦੇ ਤੇ ਨਾਹੀ ਅਪਣੇ ਨਿਕਟ ਵਰਤੀਆਂ ਨੂੰ ਸੰਕੋਚ ਕਰਨ ਦਿੰਦੇ ਸਨ। ਮਨੁਖੀ ਜਾਮੇਂ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਹਾਰ ਉਹਨਾਂ ਦਿਤੀ, ਇਸ ਤੋਂ ਅਸੀਂ ਭਰੋਸੇ ਨਾਲ ਇਹ ਕਹਿ ਦਿੰਦੇ ਹਾਂ ਕਿ ਹੋਰ ਅਸਾਡੀ ਅਖਾਂ ਨੇਂ ਐਡੀ ਵਡੀ ਪ੍ਰਕਾਸ਼ਵਾਨ ਵਯਕਤੀ ਨਹੀ ਤਕੀ। ਉਹਨਾਂ ਸਾਰੀ ਉਮਰ ਅੰਮ੍ਰਿਤਧਾਰੀ ਦੇ ਹਥ ਬਿਨਾਂ ਕਿਸੇ ਬੇਅੰਮ੍ਰਿਤੇ ਤੋਂ ਪ੍ਰਸ਼ਾਦਿ ਨਹੀ ਛਕਿਆ। ਜੰਮੂ ਵਿਚ ਜਿਆਦਾ ਉਹ ਮੇਰੇ ਪਾਸ ਹੀ ਠੈਹਰਦੇ ਸੀ। ਭਾਵੇਂ ਪੰਦਰਾਂ ਦਿਨ ਵੀ ਫਾਕੇ ਗੁਜਰ ਜਾਣ ਪਰ ਉਹ ਬੇਅੰਮ੍ਰਿਤੇ ਦੇ ਹਥੋਂ ਪ੍ਰਸਾਦਿ ਛਕਣ ਦੇ ਬਜਾਏ ਫਾਕਾ ਕਟਣਾਂ ਚੰਗਾ ਸਮਝਦੇ ਸਨ। ਕਿਧਰੇ ਤਾਂ ਉਹਨਾਂ ਨੂੰ ਅਥਾਹ ਰੁਝੇਂਵੇ

ਕਾਰਨ ਆਰਾਮ ਕਦੇ ਨਸੀਬ ਨਹੀ ਹੋਇਆ ਪ੍ਰੰਤੂ ਕਈ ਰਾਤਾਂ ਮੈਂ ਤੇ ਮੇਰੇ ਪ੍ਰਵਾਰ ਦੇ ਹੋਰ ਮੈਂਬਰਾਂ ਪਰੀਖਸ਼ਾਂ ਕੀਤੀ ਤੇ ਤਕਿਆ ਕਿ ਸਾਰੀ ਰਾਤ ਅਕਾਲੀ ਜੀ ਜਾਂ ਤੇ ਨਾਮਿ ਜਪਦੇ ਸਨ ਯਾ ਲਿਖਦੇ ਰਹਿੰਦੇ ਸਨ । ਜਦ ਕਦੇ ਕੋਈ ਗੁਰਮੁਖ ਉਹਨਾਂ ਨੂੰ ਭੁਲੜ ਤੇ ਢਿਲੜ ਨਜਰ ਆਵੇ ਤਾਂ ਸਿਖੀ ਰੰਗਣ ਵਿਚ ਰੰਗੇ ਸਭ ਤੋਂ ਜਰੂਰੀ ਕਮ ਵੀ ਛਡਿ ਕੇ ਤਦ ਤਕ ਚੈਨ ਨਾਂਹ ਲੈਂਦੇ ਜਦ ਤਾਂਈ ਸਿਖ ਯਾਂ ਸਿਖਣੀ ਦੀ ਕਮਜ਼ੋਰੀ ਦੂਰ ਨਾਂਹ ਹੋ ਜਾਂਦੀ। ਉਹ ਸਬਰ ਸੰਤੋਖ ਨਾਲ ਭਰਪੂਰ ਨੂਰੀ ਜੋਤ ਸਨ। ਜਿਨ੍ਹਾਂ ਨੇ ਸਾਰੀ ਆਯੂ ਪੂਰਨ ਗੁਰਸਿਖਾਂ ਵਾਂਘੂ ਇਉਂ ਗੁਜਾਰੀ ਜਿਸ ਤਰ੍ਹਾਂ ਜਲ ਵਿਚ ਕੰਵਲ ਅਲੇਪ ਹੁੰਦਾ ਹੈ। ਆਪਦੇ ਦਰਸ਼ਨਾਂ ਤੇ ਨੂਰਾਨੀ ਚੇਹਰੇ ਦੀ ਬਰਕਤ ਨਾਲ ਕਈ ਪਥਰ ਦਿਲ ਨਾਸਤਕ ਮੋਮ ਹੋਕੇ ਰਾਹ ਪਏ। ਆਪ ਜਿਥੇ ਪੂਰਨ ਗੁਰਸਿਖ ਤੇ ਬ੍ਰਹਮ ਗਿਆਨੀਂ ਸਨ ਉਥੇ ਦੁਖੀਆਂ, ਮਜ਼ਲੂਮਾਂ, ਅਬਲਾਵਾਂ ਦੀ ਧਿਰ ਵੀ ਸਨ। ਉਨਾ ਸਾਰੀ ਆਯੂ ਲੋਕਾਂ ਲਈ ਜੀ ਕੇ ਪਰਉਪਕਾਰ ਦਾ ਨਮੂਨਾਂ ਪੇਸ਼ ਕੀਤਾ । ਉਹਨਾਂ ਦੇ ਇਸ ਪੂਰਨ ਗੁਰਮੁਖੀ ਜੀਵਨ ਤੋਂ ਸਾਰੇ ਸਿਖ ਜਗੱਤ ਨੂੰ ਅਤੇ ਖਾਸ ਕਰਕੇ ਸਿਖ ਲੀਡਰਾਂ ਨੂੰ ਅਤੇ ਧਾਰਮਕ ਆਗੂਆਂ ਨੂੰ ਸਾਫ ਰਾਹ ਤੇ ਚਲਕੇ ਉਹਨਾਂ ਦੇ ਗੁਣਾਂ ਨੂੰ ਗ੍ਰਹਿਣ ਕਰਨਾਂ ਚਾਈਏ।

## ਫੁਟ ਨੋਟ :—

ਸ੍ਰੀਮਤੀ ਬੀਬੀ ਲਖਮਣ ਕੋਰ ਜੀ ਨੇਂ ਅਕਾਲੀ ਜੀ ਪਾਸੋਂ ਗੁਰਮਤ ਵਿਚਿਆ ਪੜੀ ਤੇ ਉਹਨਾਂ ਦੇ ਸਤਸੰਗ ਨਾਲ ਇਸ ਸਤਿਕਾਰ ਯੋਗ ਮਾਤਾ ਜੀ ਨੇਂ ਜੰਮੂ ਕਸ਼ਮੀਰ ਵਿਚ ਬੜੀ ਘਾਲਣਾਂ ਘਾਲ ਕੇ ਸਿਖੀ ਦਾ ਪ੍ਰਚਾਰ ਕੀਤਾ-ਅਨੇਕਾ ਪਰਵਾਰਾਂ ਨੂੰ ਸਿਖ ਸਜਾਇਆ ਅਤੇ ਗੁਰਮਤ ਵਿਦਿਆ ਦਿਤੀ। ਮਾਤਾ ਜੀ ਬੜੀ ਸੁੰਦਰ ਗੁਰ-ਮਤ ਭਰਪੂਰ ਕਥਾ ਕਰਦੇ ਸਨ। ਉਹਨਾਂ ਨੇ ਅਗੇ ਕਈ ਸਤਸੰਗਣ ਬੀਬੀਆਂ ਨੂੰ ਇਸ ਯੋਗ ਬਣਾਇਆ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰ ਇਤਿਹਾਸ ਦੇ ਗ੍ਰੰਥ ਤੇ ਸੂਰਜਪ੍ਰਕਾਸ਼ ਆਦਿ ਦੀ ਕਥਾ ਤੇ ਕੀਰਤਨ ਕਰ ਸਕਣ। ਬੀਬੀਆਂ ਦਾ ਇਸਤਰੀ ਸਤਸੰਗ ਜੰਮੂ ਰੀਸ ਕਰਨ ਯੋਗ ਮਿਸਾਲ ਹੈ।

## ਭਾਈ ਕਿਰਪਾਲ ਸਿੰਘ ਗ੍ਰੰਥੀ ਗੁਰਦਵਾਰਾ ਪਹਿਲਗਾਮ ਕਸ਼ਮੀਰ ।

੧੯੧੮ ਈ : ਵਿਚ ਜਦ ਅਕਾਲੀ ਜੀ ਸ੍ਰੀ ਹਜ਼ੂਰ ਸਾਹਿਬ ਅਤੇ ਬੰਗਾਲ ਦੇ ਦੌਰੇ ਤੋਂ ਵਾਪਸ ਆਏ ਤਾਂ ਭਾਈ ਸੰਤ ਸਿੰਘ ਦੇ ਗੁਰਦੁਆਰੇ ਬਾਰਾਂ ਮੂਲੇ ਜਪਜੀ ਸਾਹਿਬ ਅਤੇ ਸੰਸਕ੍ਰਿਤੀ ਸਲੋਕਾਂ ਦੀ ਕਥਾ ਅਰੰਭੀ ਸੀ। ਆਪ ਪੂਰਨ ਬਬੇਕੀ ਸਨ ਇਸ ਲਈ ਕਾਲੇ ਛੋਲੇ ਜਲ ਵਿਚ ਭਿੰਉ ਰਖਦੇ ਸਨ, ਤੇ ਸਵੇਰ ਨੂੰ ਲੂਣ ਲਗਾਕੇ ਛਕ ਲੈਂਦੇ ਸਨ। ਕਈ ਦਿਨਾਂ ਬਾਦ ਜਦ ਆਪਦੇ ਪ੍ਰਸ਼ਾਦਿ ਛਕਣ ਬਾਰੇ ਚਰਚਾ ਹੋਈ ਤਾਂ ਕਈ ਇਕ ਸਿੰਘਾਂ ਨੇਂ ਬੇਂਨਤੀ ਕਰਕੇ ਮਨਾਇਆ ਤਾਂ ਰਾਸ਼ਨ ਲੈ ਕੇ ਉਹ ਆਪਣੇਂ ਹਥੋਂ ਤਿਆਰ ਕਰਕੇ ਛਕਣ ਲਗੇ। ਅਕਾਲੀ ਜੀ ਮੇਰੇ ਨਾਲ ਅੰਮਰ ਨਾਥ (ਪਹਿਲਗਾਮ ਕਸ਼ਮੀਰ) ਦੀ ਯਾਤਰਾ ਗਏ ਤਾਂ ਨਾਲ ਹੋਰ ਵੀ ਸਜਣ ਸਾਧੂ ਸੰਤ ਮਹਾਤਮਾਂ ਮਸ਼ਹੂਰ ਬਾਵਾ ਰੋੜਾ ਜੀ, ਸੰਤ ਕਰਮ ਸਿਘ ਜੀ ਪਿੰਡੀ ਵਾਲੇ, ਸੰਤ ਪੂਰਨ ਦਾਸ ਅਵਧੂਤ, ਸੰਤ ਬਿਸ਼ਨਦਾਸ ਆਦਿ ਸਾਧੂ ਵੀ ਸਨ। ਸ਼ੇਸਨਾਗ ਨਾਮ ਦੇ ਅਸਥਾਨ ਤੇ ਬੈਰਾਗੀ ਅਤੇ ਉਦਾਸੀ ਸਾਧੂਆਂ ਵਿਚਾਲ ਲੜਾਈ ਹੋ ਗਈ ਅਤੇ ਲਗੇ ਚਿਮਟੇ ਖੜਕਣ। ਅਕਾਲੀ ਜੀ ਨੇਂ ਦੋਆਂ ਧਿਰਾਂ ਨੂੰ ਰੋਕਕੇ ਬੜੇ ਪਿਆਰ ਨਾਲ ਗੁਰਬਾਂਣੀ ਦੇ ਦਿਸ਼ਟਾਂਟ ਦੇਕੇ ਸਮਝਾਇਆ ਤੇ ਅਗੇ ਲਈ ਮੇਲ ਮਿਲਾਪ ਕਰਾ ਦਿਤਾ। ਉਹ ਪੂਰਨ ਗੁਰਸਿਖ ਬ੍ਰਹਮ ਗਿਆਨੀ, ਪਰਉਪਕਾਰੀ ਮਹਾਂਪੁਰਸ਼ ਸਨ। ਉਹਨਾਂ ਜੈਸੇ ਮਹਾਂਪੁਰਸ਼ ਕਦੀ ੨ ਸੰਸਾਰ ਵਿਚ ਆਂਉਦੇ ਹਨ ਜੋ ਜਗਤ ਦਾ ਉਧਾਰ ਕਰਦੇ ਹਨ ਤੇ ਭੂਲਿਆਂ ਭਟਕਿਆਂ ਨੂੰ ਰਾਹੇ ਲਾਂਦੇ ਹਨ।

## "ਸਿੰਘ ਸਾਹਿਬ ਅਮਰ ਅਟਲ ਸਿੰਘ ਨਿਹੰਗ ਕਸ਼ਮੀਰ"

ਸਾਡੇ ਸਾਹਮਣੇਂ ਦੀ ਗਲ ਹੈ ਇਕ ਵਾਰੀ ਕੁਰਖੇਤਰ ਕੈਂਮ ਵਿਚ ਇਕ ਹਿੰਦੂ ਸਜੱਣ ਨੇਂ ੫੦੦ ਦੀ ਰਕਮ ਇਹ ਆਖ ਕੇ ਭੇਟ ਕੀਤੀ ਕਿ ਇਸ ਕੈਂਪ ਵਿਚ (ਇਥੇ ੧੫੪੭ ਈ : ਘਲੂ ਘਾਰੇ ਦੇ ਉਜੜਿਆਂ ਦੇ ਕੈਂਪ ਸਨ) ਜਿਆਦਾ ਹਿੰਦੂ ਨਹੀ ਹਨ ਨਹੀ ਤਾਂ ਹੋਰ ਰਕਮ ਵੀ ਦੇ ਦਿੰਦਾ। ਬਸ ਇਸ ਦਾ ਇਹ ਆਖਣਾਂ ਸੀ ਕਿ ਆਪਨੇਂ ਉਹ ਰਕਮ ਵਾਪਸ ਕਰਦਿਆਂ ਹੋਇਆ ਆਖਿਆ "ਵੀਰ ਜੀ,

ਇਹ ਲੈ ਲਵੋ ਤੁਹਾਡੇ ਹਿੰਦੂ ਭਾਰਵਾ ਦੇ ਕਮ ਆਂਣਗੇ"। ਇਸ਼ਨੇ ਲੈਂਣ ਤੋਂ ਹਿਚਕਚਾਹਟ ਕੀਤੀ ਤੇ ਕਿਹਾ ਮੈਂ ਹੁਣ ਦਿਤੀ ਹੋਈ ਰਕਮ ਵਾਪਸ ਨਹੀ ਲੈਂਦਾ। ਤਾਂ ਅਕਾਲੀ ਜੀ ਨੇਂ ਕਿਹਾ :-"ਵੀਰ ਭਾਵੇਂ ਹੁਣ ਖੂਹ ਵਿਚ ਸਟੋ ਪਰ ਮੈਂ ਇਹ ਸਵੀਕਾਰ ਨਹੀ ਕਰ ਸਕਦਾ"। ਤਦ ਮਜਬੂਰ ਹੋਕੇ ਉਸਨੂੰ ਰਕਮ ਵਾਪਸ ਲੈਂਣੀਂ ਪਈ।

ਇਥੇ ਇਕ ਵਾਕਿਆ ਹੋਰ ਪੇਸ਼ ਆਇਆ। ਇਸ ਕੈਂਪ ਵਿਚ ਕਈ ਨੌਜਵਾਨ ਬੀਬੀਆਂ ਸਨ। ਇਕ ਸਿੰਘ ਰੋਜ਼ਾਨਾਂ ਅਕਾਲੀ ਜੀ ਪਾਸ ਆਇਆ ਕਰੇ ਤੇ ਕਾਫੀ ਸਮਾਂ ਕੈਂਪ ਵਿਚ ਆਪਦੇ ਸੰਗ ਸਾਥ ਰਿਹਾ ਕਰੇ। ਕਦੀ ੨ ਕੋਈ ਗਲ ਕਰਨੀਂ ਚਾਹੇ ਪਰ ਹਿਆ ਨਾਂਹ ਪਏ। ਅਕਾਲੀ ਜੀ ਤਾਂ ਇਸਦੀ ਸਮਝ ਗਏ ਸੀ। ਆਪਨੇਂ ਪੁਛਿਆ ਸਿੰਘ ਸਾਹਿਬ। ਆਪ ਰੋਜ਼ਾਨਾਂ ਇਥੇ ਆਂਦੇ ਹੋ ਕੋਈ ਸੇਵਾ ਹੈ ਤਾਂ ਦਸੋ। ਸਿੰਘ ਫਿਰ ਝਿਝਕਿਆ ਤਾਂ ਆਪਨੇਂ ਕਿਹਾ ਸਿੰਘ ਸਾਹਿਬ ਡਰਨ ਦੀ ਲੋੜ ਨਹੀ ਹੈ ਬੇਖਟਕੇ ਦਸੋ। ਤਾਂ ਸਿੰਘ ਨੇਂ ਕਿਹਾ ਮਹਾਰਾਜ ! ਆਪ ਨਰਾਜ ਨਾਂਹ ਹੋਵੋ ਤਾਂ ਮੈਂ ਦਸਾਂ। ਅਕਾਲੀ ਜੀ ਕੇਹਾ। ਸਿੰਘ ਸਾਹਿਬ ਬੇਖਟਕੇ ਦਸੋ।

ਉਸ ਕਿਹਾ ! ਮੈਂ ਚਾਹੁੰਦਾ ਹਾਂ ਕਿ ਮੇਰੀ ਸ਼ਾਦੀ ਇਹਨਾਂ ਲੜਕੀਆਂ ਵਿਚੋਂ ਕਿਸੇ ਇਕ ਨਾਲ ਕਰ ਦਿਓ ਤਾਂ ਬੜੀ ਮੇਹਰਬਾਨੀ ਹੋਵੇਗੀ। ਇਹ ਸਿੰਘ ਵਡੇਰੀ ਉਮਰ ਦਾ ਸੀ। ਅਕਾਲੀ ਜੀ ਨੇਂ ਕਿਹਾ। ਸਿੰਘ ਸਾਹਿਬ ਇਹ ਬੀਬੀਆਂ ਮੇਰੀਆਂ ਨਹੀ ਹਨ ਮੈਂ ਤਾਂ ਇਹਨਾਂ ਦਾ ਸੇਵਾਦਾਰ ਹਾਂ, ਇਹਨਾਂ ਦੇ ਵਾਰਸ ਹੋਰ ਹਨ। ਇਸ ਸਿੰਘ ਨੇਂ ਜਿਦ ਕੀਤੀ ਤੇ ਕਿਹਾ ਨਹੀ ਮਹਾਰਾਜ ਆਪ ਮਾਲਕ ਹੋ, ਆਪਦਾ ਹੁਕਮਿ ਕੌਣ ਮੋੜਦਾ ਹੈ ਸਭ ਆਪਦਾ ਕਿਹਾ ਮਨਦੇ ਹਨ, ਮੇਰਾ ਕਾਰਜ ਵੀ ਰਾਸ ਕਰ ਦੇਵੋ।

ਅਕਾਲੀ ਜੀ ਨੇਂ ਫਿਰ ਸਮਝਾਇਅ ਤੇ ਕੇਹਾ ਸਿੰਘ ਸਾਹਿਬ ! ਐਸਾ ਖਿਆਲ ਕਰਨਾਂ ਗਲਤੀ ਹੈ। ਇਹ ਹਟਿਆ ਨਾਂਹ ਦੇ ਫਿਰ ਅਕਾਲੀ ਜੀ ਨੂੰ ਮਜਬੂਰ ਕਰਨ ਲਗਾ ਤਦ ਅਕਾਲੀ ਜੀ ਨੇਂ ਕਿਹਾ ਹਛਾ ਸਿੰਘ ਸਾਹਿਬ। ਇਸ ਕੈਂਪ ਵਿਚ ਮੇਰੀ ਭੈਂਣ ੬੦ ਸਾਲ ਦੀ ਉਮਰ ਦੀ ਵਿਧਵਾ ਹੈ ਉਸ ਪਰ ਮੇਰਾ ਅਧਿਕਾਰ ਹੈ ਆਪ ਉਸ

ਨਾਲ ਅਨੰਦ ਪੜ੍ਹ ਲਵੋ। ਇਹ ਸੁਣਕੇ ਉਹ ਬੜਾ ਸ਼ਰਮਸਾਰ ਹੋਇਆ ਤੇ ਮੁੜ ਕੈਂਪ ਨਹੀਂ ਆਇਆ ॥

## ਮੋਲਵੀ ਮਹਮਦ ਯੂਸਫ [ਚਕਾਰ ਕਸ਼ਮੀਰ]

"ਮਰਨੇਂ ਵਾਲੇ ਦਰਹਕੀਕਤ ਸੇ ਜੁਦਾ ਹੋਤੇ ਹੈਂ" ਵੁਹ ਏਕ ਫਰਿਸ਼ਤਾ ਥਾ, ਔਲੀਆ ਥਾ। ਮੇਰੇ ਸਾਮਨੇਂ ਏਕਨੇਂ ਆਕੇ ਉਨਕੋ ਫਜ਼ੂਲ ਸੀ ਬਾਤ ਕਹੀ। ਵੁਹ ਫਰਸ਼ਿਤੇ ਹੰਸਤੇ ਰੇਹੇ। ਵੁਹ ਸ਼ਰਮਿੰਦਾ ਹੋਕਰ ਪਾਉ ਪੜਾ ਔਰ ਕਹਾ ਮਾਫ ਕਰੋ ॥ ਵਾਹ ਅਕਾਲੀ ਕੌਰ ਸਿੰਘ ਕਿਤਨਾਂ ਨੇਕ ਇਸਨਾਨ ਥਾ।

ਮੇਰੇ ਪਰ ਇਸ ਵਾਕਿਆ ਕਾ ਬਹੁਤ ਅਸਰ ਹੁਆ। ਉਨਕਾ ਇਖਲਾਕ ਨਿਹਾਇਤ ਬਲੰਦ ਥਾ। ਤਬਸੇ ਮੈਂ ਉਨਕੋ ਔਲੀਆ ਸਮਝਤਾ ਹੂੰ। ਇਤਨਾਂ ਉਮਦਾ ਇਨਸਾਨ ਖਾਲਕ ਨੇਂ ਪੈਦਾ ਕੀਆ। ਵੁਹ ਸਿਖੋਂ ਕੀ ਸ਼ਾਨ ਥਾ। ਮੈਂ ਸਮਝਤਾ ਹੂੰ ਵੋਹੀ ਨਮੂਨੇਂ ਕਾ ਸਿਖ ਥਾ।

ਵੁਹ ਫਰਕ ਨਹੀ ਜਾਨਤੇ ਥੇ। ਚਕਾਰ ਵ ਕਸ਼ਮੀਰ ਨਿਵਾਸੀਓਂ ਕੀ ਜੋ ਖਿਦਮਤ ਉਨੋਂ ਨੇਂ ਕੀ ਵੁਹ ਕੋਈ ਔਰ ਸ਼ਖਸ ਨਹੀਂ ਕਰ ਸਕਤਾ ਥਾ। ਲੇਕਿਨ ਫਿਰ ਬੀ ਵੁਹ ਨੇਕ ਦਿਲ ਇੰਨਸਾਨ ਕਬੀ ਅਪਨੀਂ ਜਬਾਨ ਸੇ ਇਸ ਕਾ ਫਖਰ ਨਹੀ ਕਰਤੇ ਥੇ ਔਰ ਨਾਂਹ ਕਿਸੀ ਔਰ ਸੇ ਆਪਨੀਂ ਤਾਰੀਫ ਸੁਨ ਕਰ ਖ਼ੁਸ਼ ਹੋਤੇ ਥੇ। ਐਸੀ ਨੇਕ ਰੂਹ ਕੋ ਹਮਾਰਾ ਹਮੇਸ਼ਾਂ ਸਲਾਮ ਹੈ।

## ਪੰਡਤ ਦੀਨਾ ਨਾਥ ਫੋਤੇਦਾਰ [ਆਪ ਜੀ ਬੀਏ-ਬੀ ਟੀ, ਐਲ ਐਲ ਬੀ ਵਕੀਲ ਹਾਈਕੋਰਟ ਕਸ਼ਮੀਰ ਗੁਰੂ ਨਾਨਕ ਆਸ਼੍ਰਮ ਚਕਾਰ ਦੇ ਹਾਈ ਸਕੂਲ ਦੇ ਪਹਿਲੇ ਹੈਡਮਾਸਟਰ ਸਨ]।

'ਜਬ ਮੈਂ ਨੇਂ ਯਿਹ ਮਾਲੂਮ ਕੀਆ ਕਿ ਅਕਾਲੀ ਜੀ ਨੇਂ ਯਿਹ ਬੋਰਡਿੰਗ ਹਊਸ ਕਿਸ ਤਰਹ ਸੇ ਰਕਮ ਜਮਾਂ ਕਰਕੇ ਬਨਾਯਾ ਹੈ, ਔਰ ਵੁਹ ਕਿਸ ਜਾਨਫਸ਼ਾਨੀ ਸੇ ਇਸ ਕਾ ਇੰਤਜਾਮ ਕਰਤੇ ਹੈ ਤੋਂ ਮੇਰੇ ਦਿਲ ਮੇਂ ਇਸ ਲੀਡਰ ਕੇ ਲੀਏ ਬੜੀ ਕਦਰ ਪੈਦਾ ਹੋ ਗੇਈ। ਵੁਹ ਹਰ ਬਾਤ ਮੈਂ ਕਹਤੇ ਥੇ ਯਿਹ ਸਬ ਗੁਰੂ ਮਹਾਰਾਜ ਕੀ ਕਿਰਪਾ ਹੈ ਨਹੀ ਤੋਂ ਮੇਰੇ ਜੈਸਾ ਮਾਮੂਲੀ ਆਦਮੀ ਕਿਆ ਕੁਛ ਕਰਨੇਂ ਕੇ

ਕਾਬਲ ਹੈ''।

''ਚਕਾਰ ਕਾ ਤਾ'ਲੀਮੀਂ ਦਰਸਗਾਹ ਇਸ ਬਾਤ ਕਾ ਜਿੰਦਾ ਸਬੂਤ ਥਾ, ਕਿ ਅਕਾਲੀ ਕੌਰ ਸਿੰਘ ਜੀ ਇਸ ਪਸਮਾਂਦਾ ਇਲਾਕਾ ਕੇ ਤਮਾਮ ਲੋਗੋਂ ਕੇ ਲੀਏ ਬਿਲਾ ਲਿਹਾਜ ਮਜਬੋਮਿਲਤ ਬੇਲੌਸ ਖਿਦਮਤ ਅੰਜਾਮ ਦੇ ਰੇਹੇ ਥੇ। ਵੁਹ ਹਰ ਤਾਲਬ ਇਲਮਕੋ ਚਾਹੇ ਵੁਹ ਕਿਸੀ ਅਕੀਦੇ ਸੇ ਤੁਅੱਲਕ ਰਖਤਾ ਥਾ ਸਿਰਫ ਦੋ ਰੁਪਿਆ ਮਾਂਹਵਾਰ ਅਦਾ ਕਰਨੇਂ ਪਰ ਪੂਰੇ ਮਹੀਨੇਂ ਕੀ ਰੋਟੀ ਬੋਰਡਿੰਗ ਕੇ ਕਿਚਨ ਸੇ ਖਾਇਆ ਕਰਤਾ ਥਾ''।

''ਹਕੀਤਤ ਮੈਂ ਅਕਾਲੀ ਜੀ ਏਕ ਲੀਡਰ ਨਹੀ ਬਲਕਿ ਅਸਲੀ ਮਹਿਨੇਂ ਮੇਂ ਏਕ ਬੜੇ ਸਾਧੂ ਮਹਾਤੱਮਾਂ ਥੇ। ਔਰ ਖੁਦਾ ਤਰਸ ਲੋਗੋਂ ਕੀ ਤਰਹ ਸਿਰਫ ਸੇਵਾ ਧਰਮ ਕੋ ਉਤਮ ਧਰਮ ਸਮਝਤੇ ਥੇ। ਉਨਕੈ ਨਜ਼ਦੀਕ ਹਿੰਦੂ, ਮੁਸਲਮਾਨ, ਸਿਖ, ਈਸਾਈ ਸਬ ਏਕ ਥੇ''।

## ਬੇਦੀ ਹਰਪਾਲ ਸਿੰਘ —ਪਟੀਆਲਾ

ਅਕਾਲੀ ਜੀ ਸਿਖ ਦੀ ਵਿਯਖਿਆ ਕੀਤੀ ਮੂਰਤ ਸਨ। ਸਚਾ ਪੰਥ ਸੇਵਕ ਅਕਾਲੀ ਕੋਰ ਸਿੱਘ ਨੂੰ ਹੋਣ ਦਾ ਫਖਰ ਹੈ। ਪਰਉਪਕਾਰੀ ਜੀਵਨ ਹੋਂਣ ਕਰਕੇ ਆਪ ਸਦਾ ਮੁਸਕਰਾਂਦੇ ਤੇ ਖੇੜੇ ਵਿਚ ਰਹਿੰਦੇ ਸਨ। ਬਚਪਨ, ਜਵਾਨੀ ਤੇ ਬੁਢੇਪੇ ਵਿਚ ਆਪ ਇਕ ਜੈਸੇ ਸੁੰਦਰ ਰਹੇ। ਆਪਣੀਂ ਕਰਣੀਂ ਕਰਕੇ ਅਪਣੇਂ ਸਮੇਂ ਦੇ ਸਭ ਤੋਂ ਪੂਰਨ ਗੁਰਸਿਖ ਸਨ। ਉਹਨਾਂ ਦੀ ਸ਼ਖਸੀਅਤ ਭਰੇ ਭਾਂਡੇ ਵਰਗੀ ਸੀ। ਐਸੇ ਨੇਕ ਔਰ ਪਾਕ ਸਿਖ ਦਾ ਜੀਵਨ ਅਸਾਡੇ ਲਈ ਆਦਰਸ਼ ਬਣੇਂ ਤਾਂ ਅਸੀਂ ਵੀ ਲੋਕ ਸੁਖੀ ਪਰਲੋਕ ਸੁਹੇਲੇ ਹੋ ਸਕਦੇ ਹਾਂ।

## ਸ : ਪਰੇਮ ਸਿੰਘ ਪਿਸ਼ਾਵਰ [ਪਾਕਸਤਾਨ]

ਅਜੇ ਸਿੰਘ ਸਭਾ ਲਹਿਰ ਭੀ ਨਹੀ ਸੀ ਚਲੀ ਕਿ ਅਕਾਲੀ ਜੀ ਨੇਂ ਪਿਸ਼ਾਵਰ ਵਿਚ ਆਕੇ ਸਾਰੇ ਸਰਹਦੀ ਇਲਾਕੇ ਦਾ ਦੋਰਾ ਕੀਤਾ ਤੇ ਗੁਰਸਿਖੀ ਦਾ ਪਰਚਾਰ ਕੀਤਾ। ਇਸੀ ਪਰਚਾਰ ਦਾ ਸਦਕਾ ਪਹਿਲੇ ਮੇਰੇ ਪਿਤਾ ਜੀ ਜੋ

ਲਾਲਾ ਜਗਨ ਨਾਥ ਜੀ ਸਨ ਇਹਨਾਂ ਦੀ ਸੰਗਤ ਪ੍ਰਾਪਤ ਕਰਕੇ ਇਨ੍ਹਾਂ ਪਾਸੋਂ ਹੀ ਅੰਮ੍ਰਿਤਪਾਨ ਕਰਕੇ ਤਿਆਰ ਬਰ ਤਿਆਰ ਸਿੰਘ ਸਜੇ ਅਤੇ ਜਗਨ ਨਾਥ ਦੀ ਥਾਂ ਜਗਨ ਨਾਥ ਸਿੰਘ (ਜ ਅਖਰ ਹੀ ਫਿਰ ਨਿਕਲਿਆ ਸੀ)। ਸਜ ਗੇਏ ਅਤੇ ਇਹਨਾਂ ਨਾਲ ਹੋਰ ਅਨੇਕ ਸਹਜਧਾਰੀ ਸਿਖ ਅੰਮ੍ਰਿਤ ਪਾਨ ਕਰਕੇ ਇਹਨਾਂ ਦੀ ਨਿਆਈਂ ਤਿਆਰ ਬਰ ਤਿਆਰ ਸਿੰਘ ਸਜੇ। ਆਪਨੇ ਪਸ਼ਾਵਰ ਤੇ ਸਰਹਦੀ ਇਲਾਕਿਆ ਵਿਚ ਪੂਰਨ ਗੁਰਸਿਖੀ ਦਾ ਪ੍ਰਚਾਰ ਕੀਤਾ ਤੇ ਅਨੇਕਾਂ ਪਰਵਾਰਾਂ ਨੂੰ ਸਿਖੀ ਦੇ ਜਹਾਜ ਚੜਾਇਆ। ਇਸ ਪਰਚਾਰ ਦੇ ਅਸਰ ਹੇਠ ਕਈ ਪ੍ਰੇਮੀ ਜਿਨ੍ਹਾਂ ਦੇ ਸੰਬੰਧੀਆਂ ਨੇਂ ਸਨਾਤਨ ਰੀਤੀ ਨਾਲ ਵਿਆਹ ਕਰਨੇਂ ਚਾਹੇ ਇਹਨਾਂ ਥਾਵਾਂ ਤੋਂ ਅਪਣੀਆਂ ਸ਼ਾਦੀਆਂ ਛੋੜ ਦਿਤੀਆਂ। ਇਥੇ ਬਹੁਤ ਲੋਕ ਸਿਖੀ ਵੇਸ ਧਾਰਨੀ ਵਾਲੇ ਵੀ ਤਮਾਕੂ ਫਰੋਸ਼ ਤੇ ਕੁਠਾ ਖਾਂਣ ਵਾਲੇ ਸਨ। ਇਸ ਤੋਂ ਪਹਿਲਾਂ ਇਹਨਾਂ ਨੂੰ ਸਿਖੀ ਗੁਰਮ੍ਰਯਾਦਾ ਦਾ ਪਤਾ ਹੀ ਨਹੀ ਸੀ। ਆਪਦੇ ਪਰਚਾਰ ਦੇ ਅਸਰ ਹੇਠ ਸਭਿ ਸਿੰਘਾਂ ਨੇਂ ਤਮਾਕੂ ਫਰੋਸ਼ੀ ਤਾਂ ਦਰਕਨਾਰ, ਛੋਹਣਾ ਵੀ ਤਿਆਗ ਦਿਤਾ ਤੇ ਕੁਠੇ ਦੀ ਥਾਂ ਝਟਕਾ ਛਕਣਾਂ ਸ਼ੁਰੂ ਕਰ ਦਿਤਾ।

ਆਸ਼੍ਰਮ ਦੇ ਕਮਾਂ ਲਈ ਉਹ ਪਿਸ਼ਾਵਰ ਆਂਉਦੇ ਸਨ ਤਦ ਕਈ ਵੇਰ ਸਰੀਰ ਮਤਤਾਨਾਂ ਹੋਂਣ ਪਰ ਬੇਂਤੀ ਕਰਨੀ ਮਹਾਰਾਜ ਠਹਰ ਜਾਓ ਪੈਰ ਨੂੰ ਦਰਦ ਹੈ (ਆਪ ਨੂੰ ਗੋਹ ਦਾ ਦਰਦ ਕਦੀ ੨ ਸਖਤ ਹੁੰਦਾ ਸੀ) ਤਾਂ ਆਪਨੇਂ ਉਤਰ ਦੇਂਣਾਂ ਤੇ ਪਿਆਰ ਨਾਲ ਆਖਣਾਂ "ਬਚੂ ਜੀ, ਜਾਂਣਾਂ ਜਰੂਰੀ ਹੈ ਉਹ ਇੰਤਜ਼ਾਰ ਕਰਦੇ ਹੋਂਣਗੇ ਮੈਂ ਜਰੂਰੀ ਚਕਾਰ ਪੁਜਣਾਂ ਹੈ" ਤੇ ਉਸ ਤਰਹੰ ਪੀੜਾ ਵਿਚ ਹੀ ਚਲੇ ਜਾਂਣਾਂ।

"ਧ੍ਰਿਗ ਸੇਵਾ ਬਿਨ ਹਥ ਪੈਰ" ਵਾਕ ਅਨੁਸਾਰ ਸੇਵਾ ਦਾ ਉੱਚਾ ਆਦਰਸ਼ ਉਹਨਾਂ ਦੇ ਮਨ ਵਿਚ ਇਤਨਾਂ ਘਰ ਕਰ ਗਿਆ ਸੀ ਕਿ ਉਹ ਆਪਣੀਂ ਜਾਨ ਦੀ ਪਰਵਾਹ ਵੀ ਨਹੀ ਕਰਦੇ ਸਨ ਤੇ ਆਖਦੇ ਸਨ "ਸਿੰਘ ਸਾਹਿਬ" ਅਗਰ ਸੇਵਾ ਵਿਚ ਸਿਖ ਦਾ ਸਰੀਰ ਲਗ ਜਾਏ ਤਾਂ ਉਸਦੇ ਉਤਮ ਭਾਗ ਹਨ॥

## ਸ : ਜੋਗਿੰਦਰ ਸਿੰਘ ਇਨਜੀਨੀਆਰ (ਦਿਲੀ)

ਮੇਰਾ ਅਕਾਲੀ ਜੀ ਨਾਲ ਪਿਤਾ ਪੁਤਰ ਵਾਲਾ ਪਿਆਰ ਸੀ। ਕਈ ਵਾਰ ਮੈਂ ਮਹਾਂਪੁਰਸ਼ਾਂ ਨਾਲ ਗੁਸੇ ਵੀ ਹੋ ਜਾਣਾ। ਮੈਂ ਜਿਥੇ ਹਵਾਂ ਇਥੋਂ ਤਕ ਕਿ ਦਫਤਰ ਵਿਚ ਵੀ ਉਹ ਆ ਜਾਂਦੇ ਤੇ ਮੇਰੇ ਕੰਨ ਖਿਚਕੇ ਮਿਠੀ ਅਵਾਜ ਨਾਲ ਕਹਿੰਦੇ, 'ਸਿੰਘ ਸਾਹਿਬ ! ਬੁਢਿਆਂ ਨਾਲ ਵੀ ਰੁਸ ਪੈਂਦੇ ਹੋ ? ਮੈਂ ਸੰਤ ਨਹੀ, ਬੁਢਾ ਸਿਖ ਹਾਂ, ਵਧੇਰੇ ਗੁਸਾ ਹੈ ਮੈਨੂੰ ਮੁਆਫ ਕਰ ਦੇਵੋਂ"। ਅਗੋਂ ਮੈਂ ਸ਼ਰਮਿੰਦਾ ਹੋਕੇ ਪੈਰੀਂ ਪੈ ਜਾਂਣਾ। ਜਿਨਾਂ ਅਕਾਲੀ ਜੀ ਦਾ ਮੈਨੂੰ ਪਿਆਰ ਸੀ ਉਨਾਂ ਹੀ ਅਜ ਵਿਛੋੜਾ ਦੁਖ ਦੇ ਰਿਹਾ ਹੈ।

ਮੈਨੂੰ ਮਹਾਂਪੁਰਸ਼ਾਂ ਦੇ ਦਰਸ਼ਨ ਦੀ ਸਖਤ ਲਗਨ ਹੈ, ਮਗਰ ਮੈਂ ਸਚ ਆਖਦਾ ਹਾਂ ਮੈਂ ਆਪਣੀਂ ਆਯੂ ਵਿਚ ਅਕਾਲੀ ਜੀ ਜਿਹਾ ਕੋਈ ਦੂਜਾ ਮਹਾਨ ਪੁਰਖ ਨਹੀ ਤਕਿਆ। ਉਹ ਆਪਣੇਂ ਵਰਗੇ ਆਪ ਹੀ ਸਨ। ਪੂਰਨ ਗੁਰਸਿਖ, ਆਲਮ ਬਾ ਅਮਲ ਪੂਰਨ ਸੰਤ ਸਨ।

### ਫੁਟ ਨੋਟ :—

ਅਕਾਲੀ ਜੀ ਦੇ ਚਲਾਂਣੇ ਦੀ ਖਬਰ ਇੰਜਨੀਅਰ ਸਾਹਿਬ ਨੇਂ ਪਟਨੇਂ ਵਿਚ ਸੁਣੀ ਤੇ ਇਕ ਦਮ ਪਟਿਆਲੇ ਪੁਜੇ। ਅਕਾਲੀ ਜੀ ਦੇ ਅੰਗੀਠੇ ਉਤੇ ਕੋਈ ਦਿਨ ਜਾਕੇ ਜ਼ਾਰੋ ਜ਼ਾਰ ਰੋਂਦੇ ਰਹੇ। ਭੋਗ ਸਮੇਂ ਤਕ ਆਪ ਇਥੇ ਰਹੇ ਤੇ ਅੰਤਮ ਰਸਮਾਂ ਵਿਚ ਸ਼ਾਮਲ ਤੇ ਸਹਾਈ ਹੋਏ, ਆਪਣੇ ਨਾਲ ਭਾਈ ਸਾਹਿਬ ਭਾਈ ਸੁਰਜਨ ਸਿੰਘ ਰਾਗੀ ਲਿਆਏ ਤੇ ਭੋਗ ਸਮੇਂ ਤਕ ਕੀਰਤਨ ਸੁਭਾ ਸ਼ਾਮ ਕਰਦੇ ਰਹੇ।

## ਕਰਨਲ ਰਾਜਿੰਦਰ ਸਿੰਘ ਚਕਾਰ

ਅਕਾਲੀ ਕੌਰ ਸਿੰਘ ਵਰਗੇ ਇਨਸਾਨ ਕਦੀ ੨ ਸੰਸਾਰ ਵਿਚ ਪ੍ਰਗਟ ਹੁੰਦੇ ਹਨ—ਬਚਪਨ ਤੋਂ ਹੀ ਉਹਨਾਂ ਦੇ ਉਚੇ ਸੁਚੇ ਮਨੋਹਰ ਵੀਚਾਰ ਸਨ। ਉਹ

ਬੰਧਨਾਂ ਵਿਚ ਹਰਗਿਜ ਪੈਂਣਾਂ ਨੇਂਹੀ ਸਨ ਚਾਹੁੰਦੇ ਕਿਉਂਕਿ ਉਹਨਾਂ ਦਾ ਛੋਟੀ ਉਮਰ ਤੋਂ ਹੀ ਨਿਸਚਿਤ ਈਰਾਦਾ ਬਣ ਗਿਆ ਸੀ ਕਿ ਮੈਂ ਪੰਥ ਦੀ ਸੇਵਾ ਕਰਨੀਂ ਹੈ।

ਆਪਦਾ ਸਾਰਾ ਜੀਵਨ ਗੁਰਮਤ ਪ੍ਰਚਾਰ ਤੇ (ਦੁਖੀਆਂ) ਅਨਾਥਾਂ ਦੀ ਸੇਵਾ ਵਿਚ ਗੁਜਰਿਆ। ਉਹ ਗੁਰਮਤ ਦੇ ਸਰੂਪ ਸਨ ! ਤਿਆਗੀ ਸਨ ! ਵਿਧਿਵਾਨ ਤੇ, ਪੂਰਨ ਬ੍ਰਹਮ ਗਿਆਨੀ ਸਨ। ਉਹਨਾਂ ਦਾ ਸੇਵਾ ਭਾਵ ਦਾ ਆਦਰਸ਼ ਕਿਤਨਾਂ ਉਚਾ ਸੀ-ਬੋਰਡਿੰਗ ਵਿਚ ਬਚਿਆਂ ਲਈ ਆਪ ਗਠੜੀ ਸਿਰ ਤੇ ਰਖਕੇ ਆਟਾ ਘਰਾਟ ਤੋਂ ਪਿਹਾਂਣਾਂ ਤੇ ਲੰਗਰ ਵਿਚ ਜਦ ਵਿਦਿਆਰਥੀ ਆਪਣੀਂ ਆਪਣੀਂ ਵਾਰੀ ਤੇ ਹਾਜਰ ਨਾਂਹ ਹੋਂਣ ਤੇ ਲਾਂਗਰੀ ਸਿੰਘ ਸੋਂ ਜਾਂਣ ਤਾਂ ਚੁਪ ਚਪੀਤੇ ਬਰਤਨ ਸਾਫ ਕਰਕੇ ਰਖ ਦੇਂਣੇ। ਕੋਈ ਵੇਖ ਜਾਏ ਤੇ ਆਕੇ ਆਪਨੂੰ ਮਜਬੂਰ ਕਰੇ ਤਾਂ ਆਪਨੇਂ ਆਖਣਾਂ "ਬਚੂ ਜੀ ਤੁਸੀਂ ਥਕੇ ਹੋ ਸੌਂ ਜਾਓ ਇਹ ਸੇਵਾਂ ਮੈਨੂੰ ਕਰਨ ਦਿਓ ਮੈਂ ਨਿਕਮਾਂ ਹਾਂ, ਤੁਸੀਂ ਪੜ੍ਹਾਈ ਕਰਨੀਂ ਹੈ, ਅੰਮ੍ਰਿਤ ਵੇਲੇ ਜਾਗਣਾ ਹੈ, ਇਸ਼ਨਾਨ ਕਰਨਾਂ ਹੈ, ਬਸਤਰ ਸਾਫ ਕਰਨੇਂ ਹਨ, ਨਿਤਨੇਮ ਕਰਨਾਂ ਹੈ"। ਕਿਸੀ ਸੇਵਾ ਨੂੰ ਹਥ ਪਾਂਣਾਂ ਤਾਂ ਫਿਰ ਉਹ ਵਿਚਾਲੇ ਨਾਂ ਛਡਣੀਂ ਪੂਰੀ ਕਰਕੇ ਹੀ ਸਾਹ ਲੈਂਦੇ ਸਨ। ਐਸੀ ਹੀ ਸੇਵਾ ਬੋਰਡਿੰਗ ਲਈ ਜਦ ਸਰਾਂ ਚੱਠੇ ਤੋਂ ਨਾਲੀਦਾਰ ਚਾਦਰਾਂ ਚਕਾਂ ਲੈ ਜਾਂਣਦੀ ਹੋਈ ਤਾਂ ਬਰਾਬਰ ਆਪਨੇਂ ਸਿੰਘਾਂ ਨਾਲ ਚਦਰਾਂ ਢੋਈਆਂ। ਕੋਈ ਸੇਵਾ ਛਡਾਂਣ ਦੀ ਕੋਸ਼ਿਸ਼ ਕਰਦਾ ਤਾਂ ਆਪ ਆਖਦੇ "ਇਸ ਸਰੀਰ ਨੂੰ ਵੀ ਅਰਥ ਲਾਂਣ ਦੇਓ, ਹੋਰ ਇਸ ਨੈਂ ਕਿਸ ਕੰਮ ਆਂਣਾ ਹੈ।"

## ਸ: ਧਿਆਨ ਸਿੰਘ ਵਜ਼ੀਰ ਪੁਨਛ ਸਬਕਾ ਐਮ-ਐਲ-ਏ ਕਸ਼ਮੀਰ

ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਨਿਹੰਗ ਨਾਲ ਮੇਰੀ ਪਹਿਲੀ ਜਾਂਣ ਪੁਛਾਣ ਅਜ ਤੋ ਕੋਈ ੫੦ ਸਾਲ ਪਹਿਲਾਂ ਪੁਛਣ ਵਿਖੇ ਹੋਈ ਸੀ ਜਦ ਕਿ ਆਪ ਜੀ ਨੂੰ ਪਹਿਲੀ ਵੇਰ ਇਸ ਇਲਾਕੇ ਵਿਚ ਪੂਰਨ ਗੁਰਮਤ ਰੀਤੀ ਅਨੁਸਾਰ

ਅਨੰਦ ਪੜ੍ਹਾਉਣ ਲਈ ਉਚੇਚਾ ਬੁਲਾਇਆ ਸੀ। ਆਪ ਜੀ ਨੇਂ ਸ਼ਾਨਦਾਰ ਤਰੀਕੇ ਨਾਲ ਪੂਰਨ ਗੁਰਰੀਤੀ ਅਨੁਸਾਰ ਇਹ ਅਨੰਦ ਕਾਰਜ ਕਰਾਇਆ ਜਿਸ ਤੋਂ ਇਥੇ ਦੇ ਨਿਵਾਸੀ ਬੜੇ ਹੀ ਪ੍ਰਭਾਵਤ ਹੋਏ। ਆਪਨੇਂ ਐਸੇ ਢੰਗ ਨਾਲ ਗੁਰੂ ਰੀਤੀ ਦਰਸਾਈ ਤੇ ਸਮਝਾਈ ਕਿ ਉਸ ਸਮੇਂ ਦਾ ਉਹ ਦ੍ਰਿਸ਼ ਅਜ ਤਕ ਕਿਸੀ ਨੂੰ ਭੁਲਦਾ ਨਹੀ। ਇਸ ਤਰਹੰ ਉਥੇ ਦੇ ਨਿਵਾਸੀਆ ਨੇ ਗੁਰੂਡੰਮ ਤਿਆਗ ਗੁਰੂ ਰੀਤੀ ਅਪਨਾਈ ਤੇ ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਸਿੰਘ ਹੋਏ। ਆਪਦਾ ਅਮਲੀ ਜੀਵਨ ਤੇ ਮਨੋਹਰ ਦੀਦਾਰੇ ਅਤੇ ਮਧੁਰ ਰਸੀਲੇ ਬਚਨ ਹਰਿ ਇਕ ਨੂੰ ਮੋਹ ਲੈਂਦੇ ਸਨ।

ਉਹ ਜਿਥੇ ਮਨੋਹਰ ਪ੍ਰਚਾਰਕ ਸਨ ਉਥੇ ਅਮਲੀ ਉਪਦੇਸ਼ਕ ਵੀ ਸਨ। ਉਹਨਾ ਦਾ ਅਮਲੀ ਜੀਵਨ ਵੇਖਕੇ ਹੀ ਸਿਰ ਝੁਕਦਾ ਸੀ। ਕਈ ਵੇਰ ਉਹ ਕਸ਼ਮੀਰ ਦੇ ਸਿੰਘਾਂ ਦੇ ਕਾਰਜਾਂ ਲਈ ਦਾਸ ਪਾਸ ਆਇਆ ਕਰਦੇ ਸੀ। ਇਕ ਵੇਰ ਜਦ ਉਹ ਦਾਸ ਨੂੰ ਮਿਲਣ ਜੰਮੂ ਆਂਏ ਤਾਂ ਕੁਝ ਗੁਆਂਢੀ ਬਚਿਆਂ ਨੇਂ ਵੇਖ ਕੇ ਆਪਣੀਆਂ ਮਾਵਾਂ ਨੂੰ ਜਾ ਕੇ ਕੇਹਾ "ਮਾਂ ਮਾਂ ਸਰਦਾਰ ਜੀ ਦੇ ਘਰ ਗੁਰੂ ਨਾਨਕ ਆਏ ਹਨ" ਤਾਂ ਮੇਰੇ ਘਰ ਉਹਨਾਂ ਬੀਬੀਆਂ ਨੇਂ ਆਕੇ ਦਰਸ਼ਨ ਕੀਤੇ। ਇਸ ਤਰਹੰ ਆਪਦੇ ਗੁਰਮੁਖੀ ਦਰਸ਼ਨਾਂ ਤੋਂ ਹੋਰ ਮਤਾਂ ਵਾਲੇ ਪ੍ਰਭਾਵਤ ਹੋ ਜਾਂਦੇ ਸਨ। ਅਮਲੀ ਜੀਵਨ ਹੋਂਣ ਕਰਕੇ ਉਨ੍ਹਾਂ ਦੇ ਦਰਸ਼ਨਾਂ ਵਿਚ ਬੜੀ ਖਿਚ ਸੀ।

ਉਹਨਾਂ ਦਾ ਪਰਉਪਕਾਰੀ ਜੀਵਨ ਸੀ। ਉਹ ਸਦਾ ਹੀ ਕਿਸੀ ਹੋਰ ਦੇ ਕਮਾਂ ਲਈ ਭਜਦੇ ਫਿਰਦੇ ਸਨ। ਗਰੀਬਾਂ ਤੇ ਅਨਾਥਾ ਲਈ ਉਹਨਾਂ ਆਪਾ ਵਾਰ ਦਿਤਾ॥

## ਸ: ਕੁਲਬੀਰ ਸਿੰਘ ਐਮ-ਐਲ-ਏ ਕਸ਼ਮੀਰ

ਅਕਾਲੀ ਜੀ ਅਸਾਡੇ ਵਿਚ Uniting Force (ਮੇਲ ਮਿਲਾਪ ਕਰਾਂਣ ਵਾਲੀ ਸ਼ਕਤੀ) ਸਨ। ਅਕਾਲੀ ਜੀ ਨੇਂ ਮੇਰੇ ਕਨ ਪਕੜਕੇ ਮਿਠੇ ਪਿਆਰ ਭਰੇ ਤਰੀਕੇ ਨਾਲ ਕੁਝ ਹਦੇਤਾਂ ਕੀਤੀਆਂ ਸਨ ਜੋ ਮੈਨੂੰ ਸਦਾ ਰੋਸ਼ਨੀ ਦਾ ਕਮ

ਦਿੰਦੀਆਂ ਹਨ। ਅਕਾਲੀ ਜੀ ਨਾ ਭੁਲਾਈ ਜਾਂਣ ਵਾਲੀ ਸ਼ਖਸੀਅਤ ਹਨ। ਉਹ ਪੂਰਨ ਗੁਰਸਿਖ ਦਾ ਨਮੂਨਾਂ ਸਨ।

ਜਿਥੇ ਉਹ ਧਾਰਮਕ ਰਹਿਬਰ ਸਨ ਉਥੇ ਉਹਨਾਂ ਨੂੰ ਸਿਆਸੀ ਸੂਝ ਬੂਝ ਵੀ ਪੂਰੀ ਸੀ। ਉਹ ਅਸਾਨੂੰ ਹਰ ਸਮੇਂ ਨੇਕ ਮਸ਼ਵਰੇ ਦਿੰਦੇ ਸਨ। ਹੁਣ ਅਸਾਨੂੰ ਐਸਾ ਕੋਈ ਹੋਰ ਧਾਰਮਕ ਤੌਰ ਪਰ ਪਰਪਕ ਤੇ ਸਿਆਸੀ ਸੂਝ ਬੂਝ ਰਖਣ ਵਲਾ ਮਹਾਂਪੁਰਸ਼ ਨਜ਼ਰ ਨਹੀ ਆ ਰਿਹਾ। ਉਹ ਆਪਣੀ ਸਦੀ ਦੇ ਮਹਾਂਪੁਰਸ਼ ਸਨ, ਤੇ ਉਹਨਾਂ ਦਾ ਜੀਵਨ ਪਰਉਪਕਾਰ ਭਰਿਆ ਸੀ।

## ਸ: ਤਾਰਾ ਸਿੰਘ ਅਕਾਲੀ ਬਾਰਾ ਬਾਗ ਮੂਲਾ ਕਸ਼ਮੀਰ

੧੯੪੭ ਦੇ ਘਲੂਘਾਰੇ ਤੋਂ ਪਹਿਲਾਂ ਅਸਾਡੇ ਨਾਲ ਵੀਚਾਰ ਕੀਤਾ ਕਿ ਆਂਣ ਵਾਲੇ ਅੰਦੋਲਨ ਤੋਂ ਸਿੰਘ ਕਿਸ ਤਰਹੰ ਬਚ ਸਕਦੇ ਹਨ। ਉਹਨਾਂ ਨੇਂ ਇਸ ਬਾਰੇ ਸਬ ਨੂੰ ਖਬਰਦਾਰ ਕਰ ਦਿਤਾ ਸੀ। ਆਪਨੇਂ ਆਪਣਾਂ ਸਾਰਾ ਜੀਵਨ ਕਸ਼ਮੀਰ ਦੇ ਲੋਕਾਂ ਨੂੰ ਉਚਾ ਕਰਨ ਵਿਚ ਘੋਲ ਘੁਮਾ ਦਿਤਾ।

## ਸ: ਬਿਸ਼ਨ ਸਿੰਘ ਜੀ ਰਿਟਾਇਡ ਤਸੀਲਦਾਰ ਜੰਮੂ

ਅਕਾਲੀ ਜੀ ਵਿਚ ਉਹ ਪੂਰੇ ਗੁਣ ਸਨ ਜੋ ਇਕ ਪੂਰਨ ਗੁਰਸਿਖ ਵਿਚ ਲੋੜੀਂਦੇ ਹਨ। ਉਹ ਸਦਾ ਹੀ ਖੇੜੇ ਤੇ ਚੜ੍ਹਦੀ ਕਲਾ ਵਿਚ ਰਹਿੰਦੇ ਸਨ। ਉਹ ਸਚ ਸੁਚ ਸੰਜਮ ਦੀ ਮੂਰਤ ਸਨ।

"ਚਲੇ ਜਨਮਿ ਸਵਾਰਿ ਵਖਰ ਸਚਿਲੈ ॥ ੧੮੪
ਪਤ ਪਾਏ ਦਰਬਾਰਿ ਸਤਿਗੁਰ ਸ਼ਬਦ ਭੈ ॥
ਚਲਿਆ ਜੰਨਮ ਸਵਾਰਿ ਵਾਜਾ ਵਾਇਸੀ ॥ ੧੮੧
ਮਾਨਸ ਕਿਆ ਵਿਚਾਰਾ ਤ੍ਰਲੋਕ ਸੁਣਾਇਸੀ ॥
ਨਾਨਕ ਆਪ ਨਿਹਾਲਿ ਸਭਿ ਕੁਲਿ ਤਾਰਸੀ ॥

# ਸਿੰਘ ਸਾਹਿਬ ਟਹਿਲ ਸਿੰਘ ਨਿਹੰਗ

ਅਕਾਲੀ ਜੀ ਦਾ ਮੇਲ ਮਿਲਾਪ ਮੈਨੂੰ ੧੯੨੧ ਈ: ਤੋਂ ਪ੍ਰਾਪਤ ਹੋਇਆ। ਅਕਾਲੀ ਲਹਿਰ ਵਿਚ ਓਹਨਾਂ ਦੇ ਸੰਗ ਸਾਥ ਕੰਮ ਕੀਤਾ। "ਬਬਰ ਅਕਾਲੀ ਦਲ" ਲਹਿਰ ਵਿਚ ਰਲ ਕੇ ਵੱਧ ਚੜ੍ਹ ਕੇ ਹਿਸਾ ਪਾਇਆ। ਉਹ ਬੜੇ ਨਿਡਰ ਨਿਰਭੈ ਯੋਧੇ ਸੂਰਬੀਰ ਅਕਾਲੀ ਸਨ।

੧੯੩੩ ਈ: ਵਿੱਚ ਮੈਂ ਚਕਾਰ "ਗੁਰੂ ਨਾਨਕ ਆਸ਼੍ਰਮ" ਵਿਚ ਆਪ ਦੇ ਦਰਸ਼ਨਾਂ ਲਈ ਪੁਜਾ। ਦੀਦਾਰੇ ਕੀਤੇ। ਉਥੋਂ ਦਾ ਪ੍ਰਬੰਧ ਵੇਖ ਕੇ ਗਦ ਗਦ ਹੋ ਗਿਆ। ਸਭ ਤੋਂ ਵਿਸ਼ੇਸ਼ ਗਲ ਜੋ ਮੈਂ ਤੱਕੀ ਉਹ ਇਹ ਸੀ ਕਿ ਜਿੱਥੇ ਉਨ੍ਹਾਂ ਹੋਰ ਵਿਦਿਆ ਦਾ ਪ੍ਰਬੰਧ ਕੀਤਾ ਹੋਇਆ ਸੀ, ਉਥੇ ਬੱਚਿਆਂ ਲਈ ਗੁਰਮਤ ਵਿਦਿਆ ਦਾ ਪ੍ਰਬੰਧ ਵੀ ਵੱਧ ਚੜ੍ਹ ਕੇ ਕੀਤਾ ਹੋਇਆ ਸੀ। ਅੰਮ੍ਰਿਤ ਵੇਲੇ ਜਾਗਣਾ, ਫਿਰ ਸਮੇਂ ਸਿਰ ਗੁਰਦੁਆਰੇ ਅੰਦਰ ਪੁਜਣਾ ਤੇ ਨਿਤਨੇਮ ਉਪ੍ਰੰਤ ਕੀਰਤਠ ਕਰਨਾ, ਕੱਥਾ ਦੀ ਵੀਚਾਰ ਹੋਣੀ ਵਿਸ਼ੇਸ਼ ਗਲਾਂ ਸਨ। ਫਿਰ ਬੱਚਿਆਂ ਪਾਸੋਂ ਵਾਰੋ ਵਾਰੀ ਨਿਤਨੇਮ ਤੇ ਕੀਰਤਨ ਅਤੇ ਅਰਦਾਸ ਕਰਾਉਣਾ ਉਨ੍ਹਾਂ ਵਿਚ ਸ਼ੁਭ ਕਰਮ ਅੰਨਕਰ ਜਗਉਣਾ ਸੀ ਤਾਂ ਕਿ ਉਹ ਗੁਰਮਰਯਾਦਾ ਦੇ ਧਾਰਨੀ ਹੋ ਕੇ ਪੂਰਨ ਖਾਲਸੇ ਬਣ ਸਕਣ।

ਉਸ ਸਾਲ ਇਕ "ਸਿੱਖ ਸਹਿਜ਼ਧਾਰੀ ਕਾਨਫ੍ਰੰਸ" ਹਰੀਪੁਰ ਫ੍ਰੰਟੀਅਰ (ਸ੍ਰ: ਹਰੀ ਸਿੰਘ ਜੀ ਨਲੂਆ ਦੇ ਵਸਾਏ ਸ਼ਹਿਰ) ਵਿੱਚ ਹੋਈ। ਆਪ ਨੇ ਕੱਥਾ ਕਰਕੇ ਗੁਰਮਤ ਦਾ ਨਿਰੂਪਣ ਕੀਤਾ ਤੇ ਗੁਰੂ-ਡੰਮ ਨੂੰ ਭਲੀ ਪਰਕਾਰ ਖੰਡਨ ਕੀਤਾ। ਇਥੇ ਬੇਦੀ ਗੁਰਚਰਨ ਸਿੰਘ ਜੀ ਦਾ ਬਹੁਤ ਅਜਰ ਰਸੂਖ ਸੀ ਜਿਹ ਕਰਕੇ ਲੋਕੀਂ ਸੰਤਡੰਮ ਵਿਚ ਫਸੇ ਪਏ ਸਨ। ਇਸ ਦਾ ਐਸਾ ਅਸਰ ਹੋਇਆ ਕਿ ਅਨੇਕ ਸਹਿਜਧਾਰੀ ਵੀਰਾਂ ਨੇ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਤੇ ਗੁਰੂ-ਡੰਮ 'ਚੋਂ ਨਿਕਲ ਕੇ ਤਿਆਰ ਬਰ-ਤਿਆਰ ਸਿੰਘ ਸਜੇ।

੧੯੪੩ ਈਂ ਵਿਚ ਦਾਸ, ਆਹਲਾ ਜ਼ਿਲਾ ਗੁਜਰਾਤ, ਵਿਚ ਸੇਵਾ ਕਰ ਰਿ।' ਸੀ ਤਾਂ ਸਾਲਾਨਾ ਸਮਾਗਮ ਤੇ ਆਪ ਦੇ ਦੀਦਾਰ ਹੋਏ। ਹਰੀਮੰਦਰ ਅਖੰਡ ਪਾਠ ਹੋ ਰਹੇ ਸਨ। ਗਰਮੀ ਦੀ ਰੁੱਤ ਸੀ। ਆਪ ਪਾਸੋਂ ਸੇਵਾ ਪੁੱਛੀ ਤਾਂ ਆਪਨੇ ਸਰਦਾਈ ਦੀ ਮੰਗ ਕੀਤੀ। ਭਾਈ ਦਇਆ ਸਿੰਘ ਜੀ ਨੂੰ ਕਿਹਾ ਕਿ ਤੁਸੀਂ ਅਕਾਲੀ ਜੀ ਦੀ ਦੇਖ ਭਾਲ ਕਰੋ ਤੇ ਸੇਵਾ ਨਿਭਾਓ। ਇਥੇ ਇਕ ਭੁਜੰਗੀ ਸਿੰਘ ਸੇਵਾ ਲਈ ਤਤਪਰ ਰਹਿੰਦਾ ਸੀ ਤਾਂ ਸੁਣਨਸਾਰ ਉਹਨੇ ਸਰਦਾਈ ਰਗੜਨੀ ਸ਼ੁਰੂ ਕਰ ਦਿਤੀ। ਅਕਾਲੀ ਜੀ ਨੇ ਵੇਖ ਕੇ ਉਸ ਨੂੰ ਆਵਾਜ਼ ਮਾਰੀ ਤੇ ਕਿਹਾ, "ਸਿੰਘ ਸਾਹਿਬ ਇਧਰ ਦਰਸ਼ਨ ਦਿਓ।" ਸਿੰਘ ਹਾਜ਼ਰ ਹੋਇਆ ਤਾਂ ਆਪ ਨੇ ਸਵਾਲ ਕੀਤਾ, "ਸਿੰਘ ਸਾਹਿਬ ਆਪ ਨੇ ਅੰਮ੍ਰਿਤ ਪਾਣ ਕੀਤਾ ਹੈ ?" ਉਸਨੇ ਉਤਰ ਦਿਤਾ ਕਿ ਹੁਣ ਆਪ ਜੀ ਅੰਮ੍ਰਿਤ ਪਰਚਾਰ ਕਰੋਗੇ ਤਾਂ ਮੈਂ ਅੰਮ੍ਰਿਤ ਪਾਨ ਕਰਾਂਗਾ। ਇਨ੍ਹਾਂ ਕਿਹਾ ਕਿ ਜਾਓ ਆਪਣੇ ਜੱਥੇਦਾਰ ਸਾਹਿਬ ਨੂੰ ਬੁਲਾ ਲਿਆਓ। ਮੈਂ ਹਾਜ਼ਰ ਹੋਇਆ ਤਾਂ ਆਪਨੇ ਮੇਰੇ ਦੋਵੇਂ ਕੰਨ ਫੜ ਕੇ ਕਿਹਾ ਕਿ ਸਿੰਘ ਸਾਹਿਬ ਜਦ ਤੋਂ ਮੈਂ ਅੰਮ੍ਰਿਤ ਪਾਨ ਕੀਤਾ ਹੈ ਕਿਸੇ ਬੇ-ਅੰਮ੍ਰਿਤੀਏ ਪਾਸੋਂ ਅੰਨਜਲ ਦੀ ਸੇਵਾ ਨਹੀਂ ਲਈ। ਇਸ ਲਈ ਇਹ ਸਰਦਾਈ ਇਨ੍ਹਾਂ ਨੂੰ ਛਕਾ ਦੇਵੋ। ਫਿਰ ਭਾਈ ਦਇਆ ਸਿੰਘ ਜੀ ਨੇ ਜੋ ਤਿਆਰ-ਬਰ-ਤਿਆਰ ਸਿੰਘ ਸਨ, ਸਰਦਾਈ ਬਣਾਕੇ ਛਕਾਈ। ਜਿੱਥੇ ਉਹ ਪੂਰਨ ਬਬੇਕੀ ਸਿੰਘ ਸਨ, ਉਥੇ ਦੀਵਾਨ ਵਿਚ ਅਰਦਾਸਾ ਹੋਕੇ ਭੋਗ ਲਗੀ ਵਰਤ ਰਹੀ ਦੇਗ ਲੈਕੇ ਨਿਰਭੈਤਾ ਨਾਲ ਛਕ ਲੈਂਦੇ ਸਨ ਤੇ ਪ੍ਰਸ਼ਾਦਿ ਤੇ ਕੋਈ ਸ਼ੰਕਾ ਨਹੀਂ ਸਨ ਕਰਦੇ।

ਭਾਈ ਦਇਆ ਸਿੰਘ ਨੇ ਦਸਿਆ ਕਿ ਅਕਾਲੀ ਜੀ ਪਾਸੋਂ ਇਹ ਪੁਛ ਕਰਨ ਤੇ ਕਿ ਮੈਨੂੰ ਕੋਈ ਗੁਰਸਿੱਖੀ ਦੀ ਗਲ ਸਮਝਾਓ ਤਾਂ ਉਨ੍ਹਾਂ ਇਕ ਨਜ਼ਰ ਭਰਕੇ ਮੇਰੇ ਵਲ ਤੱਕਿਆ ਅਤੇ ਕਿਹਾ ਕਿ ਸਿੰਘ ਸਾਹਿਬ ਮੈਂ ਗੁਰਸਿੱਖੀ ਦੀ ਕੀ ਗਲ ਸਮਝਾ ਸਕਦਾ ਹਾਂ ਜਦ ਕਿ ਮੈਂ ਆਪ ਹਾਲੀਂ ਗੁਰਸਿੱਖੀ ਦੇ ੳ, ਅ ਤੋਂ ਅਗੇ ਨਹੀਂ ਲੰਘਿਆ।

ਆਹਲੇ ਦੇ ਦੀਵਾਨ ਵਿਚ ਪੰਥ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ, ਬਾਬਾ ਮਦਨ ਸਿੰਘ ਜੀ ਗਾਗਾ, ਸ: ਅਮਰ ਸਿੰਘ ਜੀ "ਸ਼ੇਰਿ ਪੰਜਾਬ" ਵਾਲੇ, ਸੰਤ ਜਵਾਲਾ ਸਿੰਘ ਜੀ ਹਰਖੋਵਾਲ ਆਦਿ ਅਤੇ ਪ੍ਰਸਿੱਧ ਅਹਿਰਾਰ ਲੀਡਰ

ਅਤਾਉਲਾ ਸ਼ਾਹ ਬੁਖਾਰੀ ਵੀ ਪੁੱਜੇ ਸਨ । ਅਕਾਲੀ ਜੀ ਦਾ ਵਿਆਖਿਆਨ ਸੁਣ ਕੇ ਬੁਖਾਰੀ ਜੀ ਦਾ ਰੁਮਾਲ ਹੰਝੂਆਂ ਨਾਲ ਭਿਜ ਗਿਆ । ਦੀਵਾਨ ਤੋਂ ਬਾਹਰ ਜਦ ਮਿਲੇ ਤਾਂ ਬੁਖਾਰੀ ਸਾਹਿਬ ਨੇ ਘੁੱਟ ਕੇ ਜਫੀ ਪਾਈ ਤੇ ਫਿਰ ਲੈਕਚਰ ਵਿਚ ਅਕਾਲੀ ਜੀ ਨੂੰ "ਰੱਬ ਦਾ ਫਰਿਸ਼ਤਾ" ਕਹਿ ਕੇ ਸਤਿਕਾਰਿਆ ।

ਗੁਜਰਾਂਵਾਲੇ ਸ੍ਰੀ ਮਾਨ ਸੰਤ ਬਾਬਾ ਸੁੰਦਰ ਸਿੰਘ ਜੀ ਅਲੀਬੇਗ ਵਾਲੇ ਮਹਾਂ-ਪੁਰਸ਼ ਹਰ ਸਾਲ ਘਰਜਾਖ ਯਤੀਮਖਾਨੇ ਵਿਚ ਅਖੰਡ ਪਾਠਾਂ ਦਾ ਪਰਵਾਹ ਚਲੌਂਦੇ ਸਨ। ਇਕ ਸਮਾਗਮ ਤੇ ਅਕਾਲੀ ਜੀ ਨੇ ਵੀ ਦੀਦਾਰੇ ਦਿਤੇ। ਦਾਸ ਵੀ ਉਥੇ ਸੀ । ਆਪ ਜੀ ਨੇ ਅੰਮ੍ਰਿਤ ਵੇਲੇ ਦੇ ਮੁਖ ਵਾਕ ਦੀ ਕੱਥਾ ਕੀਤੀ ਤੇ ਨਿਰਣਾ ਕਰ ਦਿਤਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ "ਸੰਤ" ਪਦ ਅਕਾਲ ਪੁਰਖ ਤੋਂ ਧੁਰੋਂ ਆਏ "ਗੁਰੂ ਅਵਤਾਰ" ਸਰੂਪਾਂ ਲਈ ਹੀ ਪ੍ਰਯੋਗ ਕੀਤਾ ਗਿਆ ਹੈ; ਇਹ ਪਦ ਅਵਾਮ ਲਈ ਵਰਤਣਾਂ ਗੁਰਮਤ ਦੀ ਵਿਰੋਧਤਾ ਹੈ ।

ਅਕਾਲੀ ਜੀ ਪਾਸੋਂ ਸੰਤਡੰਮ ਦਾ ਭੁਲੇਖਾ ਕਰਕੇ ਕੋਈ ਗੁਰਮੰਤ੍ਰ ਜਾਂ ਨਾਮ ਦੀ ਯਾਚਨਾ ਕਰਦਾ ਤਾਂ ਆਪ ਬੜੇ ਪ੍ਰੇਮ ਨਾਲ ਸਮਝਾ ਬੁਝਾ ਦਿੰਦੇ ਤੇ ਕਹਿੰਦੇ ਕਿ ਸਿੰਘ ਸਾਹਿਬ, ਗੁਰਮੰਤ੍ਰ ਤਾਂ ਗੁਰੂ ਦਾ ਰੂਪ ਪੰਜ ਪਿਆਰੇ ਹੀ ਦੇ ਸਕਦੇ ਹਨ । ਜਿਨ੍ਹਾਂ ਪਾਸੋਂ ਗੁਰੂ ਦਸਮ ਪਾਤਸ਼ਾਹ ਜੀ ਨੇ ਆਪ ਅੰਮ੍ਰਿਤ ਪਾਨ ਕੀਤਾ ਤੇ ਅੰਮ੍ਰਿਤਧਾਰੀ ਗੁਰੂ (ਪੰਜਪਿਆਰਿਆਂ) ਪਾਸੋਂ ਗੁਰਮੰਤ੍ਰ ਲੀਤਾ ਸੀ ਅਤੇ ਗੁਰੂ ਗੋਬਿੰਦ ਰਾਇ ਤੋਂ "ਗੋਬਿੰਦ ਸਿੰਘ" ਸਜੇ ਤੇ ਫਿਰ ਉਹ ਆਪ ਪੰਜ ਪਿਆਰਿਆਂ ਨਾਲ ਸ਼ਾਮਲ ਹੋ ਕੇ ਅੰਮ੍ਰਿਤ ਸੰਚਾਰ ਕਰਦੇ ਰਹੇ ਅਤੇ ਗੁਰਮੰਤ੍ਰ ਦਿੰਦੇ ਰਹੇ । ਸੋ ਵੀਰ ਭੁਲੇਖਾ ਨਾ ਖਾਓ ਤੇ ਅੰਮ੍ਰਿਤ ਪਾਨ ਕਰਕੇ ਪੰਜ ਪਿਆਰਿਆਂ ਪਾਸੋਂ ਗੁਰਮੰਤ ਲਵੋ । ਯਾਦ ਰੱਖੋ, ਸਿੰਘ ਵਿਚ ਕੋਈ ਦੇਹਧਾਰੀ ਗੁਰੂ ਨਹੀਂ ਹੈ । ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੰਜ ਪਿਆਰੇ ਗੁਰੂ ਕਾ ਰੂਪ ਹਨ ਤੇ ਗੁਰਮੰਤ੍ਰ ਦੇਣ ਦੇ ਅਧਿਕਾਰੀ ਹਨ ।

ਕੋਈ ਮੱਥਾ ਟੇਕਣ ਦੀ ਕੋਸ਼ਸ਼ ਕਰਦਾ ਸੀ ਤਾ ਆਪ ਅਗੋਂ ਨਿਊਂ ਕੇ ਫੜ ਲੈਂਦੇ ਸਨ ਅਤੇ ਤਾੜਨਾ ਕਰਕੇ ਆਖਦੇ ਕਿ ਸਿੰਘ ਸਾਹਿਬ ! ਸਿੰਘਾਂ ਨੂੰ ਫਤੇਹ ਬੁਲਾਣ ਦਾ ਹੁਕਮ ਹੈ, ਕਿਸੇ ਸਰੀਰ ਨੂੰ ਮੱਥੇ ਟੇਕਣ ਦਾ ਨਹੀਂ । ਸਿੱਖ ਦਾ ਮੱਥਾ

ਗ੍ਰੰਥ ਸਾਹਿਬ (ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ) ਤੋਂ ਬਿਨਾਂ ਕਿਸੇ ਹੋਰ ਅਗੇ ਨਿਉਂਣਾ ਗੁਰਮਤ ਦੇ ਉਲਟ ਹੈ ਤੇ ਦੋਵੇਂ ਤਨਖਾਹ ਦੇ ਅਧਿਕਾਰੀ ਹਨ। ਸਿੰਘ ਸਿੰਘ ਨੂੰ ਮਿਲੇ ਤਾਂ ਗੱਜ ਕੇ ਬੁਲਾਏ-ਵਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤੇ।



# ਇਕ ਸ਼ਰਧਾ ਭਰੀ ਚਿਠੀ

ਇਹ ਚਿੱਠੀ ਇਕ ਸਿੰਘ ਸਾਹਿਬ ਜੋ ਕਿ ਗੁਰਦਵਾਰਾ ਚਸ਼ਮਾ ਸਾਹਿਬ, ਸੁਲਤਾਨਪੁਰ, ਜ਼ਿਲ੍ਹਾ ਅਫਗਾਨਿਸਤਾਨ, ਗੁਰਦਵਾਰੇ ਤੇ ਲੰਗਰ ਦੀ ਸੇਵਾ ਕਰਦੇ ਸੀ, ਜਿਨ੍ਹਾਂ ਦਾ ਨਾਮ ਸੇਵਾਦਾਰ ਬਹਾਦਰ ਸਿੰਘ ਹੈ, ਨੇ ਭੇਜੀ ਸੀ ਸ੍ਰੀਮਾਨ ਅਕਾਲੀ ਜੀ ਵੱਲ ੧੩ ਨਵੰਬਰ, ੧੯੫੨ ਨੂੰ । ਇਹ ਬਹੁਤ ਹੀ ਪਰੇਮ ਤੇ ਸ਼ਰਧਾ ਭਰੀ ਹੈ । ਸਾਰਾ ਮਜ਼ਮੂਨ ਤਾਂ ਲਿਖਣ ਨਾਲ ਬਹੁਤ ਲੰਬਾ ਹੋ ਜਾਏਗਾ । ਸੋ ਨਮੂਨੇ ਮਾਤਰ ਕੁਝ ਕੁਝ ਵਿਚੋਂ ਦਿੰਦਾ ਹਾਂ । ਉਹ ਇਸ ਤਰ੍ਹਾਂ ਲਿਖਦੇ ਹਨ ਜਿਸ ਤੋਂ ਅਨੁਭਵ ਹੁੰਦਾ ਹੈ ਕਿ ਇਤਨੇ ਦੂਰ-ਦਰਾਜ਼ ਵੀ ਉਹਨਾਂ ਦੇ ਪਰੇਮ ਕਰਨ ਵਾਲੇ ਉਹਨਾਂ ਨੂੰ ਕਿਸ ਪਰਕਾਰ ਯਾਦ ਕਰਦੇ ਸਨ । ਚਿੱਠੀ ਦਾ ਸਿਰਲੇਖ ਇਸ ਤਰ੍ਹਾਂ ਹੈ:—

"ਸ੍ਰੀਸਾਨ ਸਰਬ ਉਪਮਾ ਯੋਗ, ਸੰਤ ਸਾਹਿਬ, ਦਿਦਿਅਵਾਨ ਕਵੀ, ਗਿਆਨੀ ਸਾਹਿਬ, ਪਰਉਪਕਾਰੀ, ਉਸਤਾਦ ਸਾਹਿਬ, ਸਿਰਤਾਜ ਸੂਰਜਵਤ ਪ੍ਰਕਾਸ਼ਮਾਨ, ਚੰਦਰਮਾਵਤ ਸੀਤਲਵਾਨ, ਗਿਆਨਵਾਨ, ਧੀਰਜਵਾਨ, ਪੰਥ ਰਤਨ, ਸ਼੍ਰੋਮਣੀ ਪ੍ਰਚਾਰਕ ਅਕਾਲੀ ਪੰਥ ਦੇ ਸਿਤਾਰੇ, ਹਰਿ ਮਨ ਪਿਆਰੇ, ਕੌਮਦੇ ਚਮਕਦੇ ਸਤਾਰੇ, ਸੰਤ ਸਾਹਿਬ ਜੀ, ਅਕਾਲੀ ਕੌਰ ਸਿੰਘ ਨਿਹੰਗ ਸਾਹਿਬ ਸੀ" । "ਉਪਰੰਤ ਇਕ ਲੇਖ ਆਪਦਾ ਸਾਵਣ ਸੰਮਤ ਸ੍ਰੀ ਗੁਰੂ ਨਾਨਕ ਸਾਹਿਬ ਜੀ ੪੮੩, ਸੰਮਤ ਬਿਕਾਰਮੀ ੨੦੦੯ ਸੰਨ ੧੯੫੨ ਜੁਲਾਈ ਦੀ ੩੧, ਨੰ: ੨੭—ਖਾਲਸਾ ਸਮਾਚਾਰ ਹਫਤਾਵਾਰੀ ਅਖਬਾਰ ਸ੍ਰੀ ਅੰਮ੍ਰਿਤਸਰ ਵਿਖੇ ਪੜ੍ਹਿਆ । ਤੁਸਾਂ ਕੁਝ ਅਪਣਾ ਪਤਾ ਕਦੀ ਵੀ ਨਹੀਂ ਲਿਖਿਆ । ਤੁਸੀਂ ਅਸਾਡੇ ਸਿਰਤਾਜ ਹੋ । ਆਪਦਾ ਲੇਖ ਪੜ੍ਹ ਕਰ ਖੁਸ਼ੀ ਪ੍ਰਾਪਤ ਹੋਈ । ਮੈਂ ਆਪ ਦਾ ਉਹੀ ਤਾਬਿਆਦਾਰ, ਟਹਿਲੀਆ ਸੇਵਾਦਾਰ, ਜਿਸ ਨੂੰ ਆਪ ਨੇ ਲਾਲਪੁਰੇ ਦੀ ਧਰਮਸਾਲ ਵਿਖੇ ਪੜ੍ਹਾਇਆ ਹੈ ਅਤੇ ਖਾਲਸਾ ਉਪਦੇਸ਼ਕ (ਘਰਜਾਖ) ਯਤੀਮਖਾਨਾ, ਗੁਜਰਾਂਵਾਲਾ, ਪੰਜਾਬ, ਵਿਖੇ ਤੁਹਾਡੀ ਰਾਹੀਂ ਬੈਠਾ ਸੀ । ਵਿਦਿਆ ਪੜ੍ਹਨੇ ਲਈ

ਤੁਹਾਡਾ ਪਰਉਪਕਾਰ ਬੇਅੰਤ ਹੈ। ਉਪਰੰਤ ਆਪ ਦੀ ਕਿਤਨੀ ਉਪਮਾ ਕਰੀਏ, ਅਤਿਅੰਤ ਧੰਨਵਾਦ ਕੀਤਾ ਜਾਂਦਾ ਹੈ। ਗੁਰਮੁਖੀ ਵਿਦਿਆ ਜੋ ਤੁਹਾਡੀ ਮਾਰਫਤ ਪੜ੍ਹੀ ਹੈ ਇਸ ਬਦਲੇ ਅਤੀ ਧੰਨਵਾਦ ਹੈ। ਬਸ ਤੁਹਾਡੇ ਦਰਸ਼ਨ ਦੀ ਲੋੜ ਹੈ, ਚਿਰ ਬਹੁਤ ਹੋ ਗਿਆ ਹੈ"। ਆਦਿ ਇਸ ਕਿਸਮ ਦੀਆਂ ਅਨੇਕ ਪੱਤਰਕਾਂ ਆਪ ਵੱਲ ਆਉਂਦੀਆਂ ਸਨ ਜਿਨ੍ਹਾਂ ਵਿਚ ਆਪ ਦਾ ਸਤਕਾਰ ਤੇ ਪਿਆਰ ਅਤੇ ਗੁਰਮਤ ਬਾਰੇ ਪ੍ਰਚਾਰ ਲਿਖਿਆ ਹੁੰਦਾ ਸੀ, ਉਹ ਬਿਆਨ ਨਹੀਂ ਕੀਤਾ ਜਾ ਸਕਦਾ।

## ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਤੇ ਅਕਾਲੀ ਜੀ

ਆਪ ਸ਼ਰਨਾਰਥੀਆਂ ਦੀਆਂ ਤਕਲੀਫਾਂ ਦੂਰ ਕਰਨ ਲਈ ਹਰ ਮੁਸ਼ਕਲ ਯਤਨ ਕਰਦੇ। ਇਹਨਾਂ ਲਈ ਹਰ ਇਕ ਸਭਾ ਸੁਸਾਇਟੀ ਦੇ ਤਰਲੇ ਲੈ ਲੈ ਅਪੀਲਾਂ ਕਰਦੇ ਸਨ ਕਿ ਇਹਨਾਂ ਦੀ ਵੱਧ ਤੋਂ ਵੱਧ ਮਦਦ ਦਾ ਸਾਮਾਨ ਪ੍ਰਾਪਤ ਹੋ ਸਕੇ। ਚੀਫ਼ ਖ਼ਾਲਸਾ ਦੀਵਾਨ ਅੰਮ੍ਰਿਤਸਰ, ਨੇ ਆਪ ਦਾ ਹੱਥ ਵਟਇਆ ਜੈਸਾਕਿ ਓਹਨਾਂ ਦੀ ਇਸ ਚਿੱਠੀ ਤੋਂ ਸਪਸ਼ਟ ਹੈ ਜੋ ਇਸ ਤਰ੍ਹਾਂ ਹੈ। ਇਸ ਸਮੇਂ ਆਪ ਜੀ ਕੁਰਛੇਤਰ ਸ਼ਰਨਾਰਥੀਆਂ ਦੀ ਸੇਵਾ ਕਰ ਰਹੇ ਸਨ।

ਨਕਲ ਚਿੱਠੀ ਨੰ: ੧੬੬੨ ਤਾਰੀਖ ੨੭-੪-੧੯੪੮

ਸੇਵਾ ਵਿਖੇ

ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਸਾਹਿਬ,

ਕੁਰਛੇਤਰ।

ਪਰਮ ਕਿਰਪਾਲੂ ਜੀ,

ਆਪ ਦਾ ੨੩ ਅਪ੍ਰੈਲ, ੧੯੪੮ ਦਾ ਪੱਤਰ ਪੁੱਜਾ। ਉਤਰ ਵਿਚ

ਬਿਨੈ ਹੈ ਕਿ ਆਪਦੀ ਇਛਾ ਅਨੁਸਾਰ ਦੀਵਾਨ ਵੱਲੋਂ ੫੦੦ ਕੰਗੇ ੫੦੦ ਕੜੇ, ੫੦੦ ਕਿਰਪਾਨਾਂ ਤੇ ੫੦੦ ਕਛਹਿਰੇ ਅਤੇ ਦੋ ਸੋ ਦਸਤਾਰਿਆਂ ਲਈ ਕਪੜਾ ਮਾਸਟਰ ਕਰਮ ਸਿੰਘ ਜੀ, ਸੁਪਰਟੈਂਡੰਟ ਪਰਚਾਰਕ ਦੀ ਹੱਥੀ ਆਪ ਦੀ ਸੇਵਾ ਵਿਚ ਭੇਜ ਦਿਤਾ ਗਿਆ ਹੈ। ਇਸ ਬਿਨੈ ਪੱਤਰ ਦੇ ਪੁੱਜਣ ਤਕ ਸਾਰਾ ਸਾਮਾਨ ਮਿਲ ਗਿਆ ਹੋਵੇ ਗਾ। ਕਿਰਪਾ ਕਰਕੇ ਸਾਰੀ ਸੇਵਾ ਦੀ ਰਿਪੋਰਟ ਲਿਖਦੇ ਰਹਿਣਾ ਤਾ ਕਿ ਅਖਬਾਰ ਦੁਵਾਰਾ ਪ੍ਰਕਾਸ਼ਤ ਹੋ ਸਕਣ।

ਹੋਰ ਕੋਈ ਸੇਵਾ ਹੋਵੇ ਤਾਂ ਆਗਿਆ ਕਰ ਘੱਲਣੀ।

ਦਾਸ ਸੰਤ ਸਿੰਘ

ਔਨ : ਸਕੱਤਰ ਚੀਫ ਖਾਲਸਾ ਦੀਵਾਨ।

ਨੋਟ : ਇਸ ਸਾਮਾਨ ਦੀ ਕੁਰਛੇਤਰ ਪਤਿਤ ਸੱਜਨਾਂ ਨੂੰ ਅੰਮ੍ਰਿਤਪਾਨ ਕਰਾਕੇ ਪਵਿਤ੍ਰ ਕਰਨ ਸਮੇਂ ਆਪ ਨੇ ਮੰਗ ਕੀਤੀ ਸੀ। ਇਸ ਪ੍ਰਚਾਰ ਦਾ ਜ਼ਿਕਰ ਅੰਦਰ ਆ ਚੁਕਾ ਹੈ।

ਇਥੇ ਹੀ ਬੱਸ ਨਹੀ, ਅੰਮ੍ਰਿਤਪਾਨ ਕਰਵਾਕੇ ਫਿਰ ਇਨ੍ਹਾਂ ਉਜੜੇ ਪੁਜੜੇ ਸ਼ਰਨਾਰਥੀਆਂ ਨੂੰ ਰਹਿਤ ਮਰਯਾਦਾ ਰੱਖਣ ਹਿਤ ਗੁਟਕੇ, ਕੰਘੇ, ਕਿਰਪਾਨਾਂ ਤੇ ਪੁਸਤਕਾਂ ਦੇ ਪਾਰਸਲ ਭਿਜਵਾਦੇ ਸਨ। ਆਪ ਨੇ ਇਕ ਪੱਤਰ ਮਿਤੀ ੧੨-੨-੧੯੪੯ ਨੂੰ ਚੀਫ ਖਾਲਸਾ ਦੀਵਾਨ ਨੂੰ ਘੱਲਿਆ ਤਾਂ ਇਕ ਪਾਰਸਲ ਮਿਤੀ ੧੮-੨ ੧੯੪੯ ਨੂੰ ਚੀਫ ਖਾਲਸਾ ਦੀਵਾਨ ਵਲੋਂ ਪੁਜਾ ਜੋ ਇਹ ਸੀ :—

| | |
|---|---|
| ੫੦ ਗੁਟਕੇ ਨਿਤਨੇਮ | ੫੦ ਗੁਟਕੇ ਸੁਖਮਨੀ ਸਾਹਿਬ ਜੀ |
| ੭੫ ਕੰਘੇ ਚਿਕਣੀ | ੭੫ ਕਿਰਪਾਨਾਂ |
| ੫੦ ਕੜੇ ਛੋਟੇ ਵੱਡੇ | ੧ ਬਿਜੇ ਸਿੰਘ ਪੁਸਤਕ |
| ੧ ਸੁੰਦਰੀ | ੧ ਸੁੰਦਰ ਗੁਟਕਾ ਉਰਦੂ |
| ੧ ਗੁਰਮਤ ਪ੍ਰਕਾਸ਼ ਭਾਗ ਸੰਸਕਾਰ। | ੧ ਸਿਖੀ ਮਾਰਗ |
| ੧ ਸਿੱਖੀ ਕਿਸ ਨੂੰ ਆਖਦੇ ਹਨ। | ੩ ਟਰੈਕਟ ਅੰਗ੍ਰੇਜ਼ੀ ਦੇ। |

ਚੀਫ ਖਾਲਸ ਦੀਵਾਨ ਦੀ ਇਕ ਚਿੱਠ ਦੀ ਨਕਲ ਇਸ ਪਰਕਾਰ ਹੈ ਜਿਸ

ਤੋਂ ਜਾਪਦਾ ਹੈ ਕਿ ਆਪ ਵਿਚ ਉਜੜੇ ਪੁਜੜੇ ਸੱਜਣਾਂ ਨੂੰ ਮੁੜ ਵਸਾਉਣ ਲਈ ਕਿਤਨਾਂ ਉਤਸ਼ਾਹ ਸੀ। ਚਕਤਾਰਾ ਕੈਂਪ ਤੋਂ ਲਿਖੀ ਚਿਠੀ ਨੰ: ੬੧੬੧, ਤਰੀਕ ੨੧-੧੦ ੧੯੪੮ ਦੀ ਹੈ :—

ਸੇਵਾ ਵਿਖੇ

ਅਕਾਲੀ ਕੌਰ ਸਿੰਘ ਜੀ ਨਿਹੰਗ

ਚਕਰਾਤਾਂ ਕੈਂਪ।

ਪਰਮ ਕਿਰਪਾਲੂ ਜੀ,

ਆਪ ਦਾ ਕਿਰਪਾ ਪੱਤਰ ਤਰੀਕ ੧੩-੧੦-੪੮ ਪਹੁੰਚਾ ਜਿਸ ਨੂੰ ਪੜ੍ਹ ਕੇ ਚਿਤ ਨੂੰ ਬਹੁਤ ਹੀ ਖੇਦ ਹੋਇਆ ਕਿ ਦਸਮੇਸ਼ ਪਿਤਾ ਜੀ ਦੀਆਂ ਲਾਡ-ਲੀਆਂ ਸੰਗਤਾਂ ਮੌਜੂਦਾ ਘੱਲੂਘਾਰੇ ਦੇ ਕਸ਼ਟ ਸਹਾਰਦੀਆਂ ਹੋਇਆਂ ਦਿਨ ਕਟੀ ਕਰ ਰਹੀਆਂ ਹਨ। ਦੀਵਾਨ ਦੀ ਅਰਦਾਸ ਹੈ ਕਿ ਸਤਿਗੁਰੂ ਜੀ ਸ਼ੀਘਰ ਹੀ ਉਨ੍ਹਾਂ ਨੂੰ ਸੁਖ ਵਿਖਾਉਣ।

ਕੈਂਪ ਵਿਚ ਜੋ ਸਿੱਖ ਹਨ ਉਨ੍ਹਾਂ ਨੂੰ ਕਪੜਾ ਲਤਾ ਆਦਿਕ ਦੇਣ ਦੀ ਜ਼ਿੰਮੇ-ਵਾਰੀ ਸਰਕਾਰ ਨੇ ਲਈ ਹੋਈ ਹੈ ਸਰਕਾਰ ਹੀ ਇਸ ਦੀ ਜ਼ਿੰਮੇਵਾਰ ਹੈ। ਇਸ ਲਈ ਲੋਕਲ ਜ਼ਿੰਮੇਵਾਰ ਸਜਨਾਂ ਨੂੰ ਮਿਲਕੇ ਯੋਗ ਪ੍ਰਬੰਧ ਕਰਨਾ ਚਾਹੀਦਾ ਹੈ। ਬਾਕੀ ਦੀਵਾਨ ਵੱਲੋਂ ਹੋਰ ਜਿਸ ਜਿਸ ਸ਼ੈ ਦੀ ਲੋੜ ਹੋਵੇ ਦਾਸ ਹਰ ਤਰ੍ਹਾਂ ਹਾਜ਼ਰ ਹਨ। ਦੀਵਾਨ ਦੀ ਸੇਵਾ ਆਪ ਤੋਂ ਗੁੱਝੀ ਨਹੀਂ ਹੈ ਆਪ ਸਾਰੇ ਸਮਾਚਾਰ ਤੋਂ ਵਾਕਫ਼ ਹੋ। ਆਪ ਦੀ ਤਜਵੀਜ਼ ਸੁਹਣੀ ਹੈ ਪਰ ਆਪ ਸਾਰੇ ਕੈਂਪਾਂ ਆਦਿਕਾਂ ਨੂੰ ਦੇਖ ਭਾਲ ਆਏ ਹੋ ਤੇ ਸਭ ਤੋਂ ਵਧੀਕ ਵਾਕਫ਼ੀ ਰਖਦੇ ਹੋ। ਇਸ ਲਈ ਇਥੋਂ ਕਿਸੇ ਸੱਜਨ ਨੂੰ ਭੇਜ ਕੇ ਸਾਰੀ ਰਿਪੋਟ ਤਿਆਰ ਕਰਵਾਉਨ ਨਾਲੋਂ ਬਿਹਤਰ ਇਹੀ ਪਰਤੀਤ ਹੋਇਆ ਹੈ ਕਿ ਆਪ ਕਿਰਪਾ ਕਰਕੇ ਸਮਾਚਾਰ ਰਪੋਟ ਦੀ ਸ਼ਕਲ ਵਿਚ ਜਿਸ ਤਰ੍ਹਾਂ ਵੀ ਆਪ ਚਾਹੁੰਦੇ ਹੋ ਲਿਖਵਾ ਭੇਜੋ। ਆਪ ਦੀਵਾਨ ਦੇ ਇਕ ਸਿਰ-ਮੌਰ ਅੰਗ ਹੋ ਤੇ ਦੀਵਾਨ ਨੂੰ ਆਪ ਜੀ ਤੇ ਹਰ ਕਿਸਮ ਦਾ ਮਾਣ ਤੇ ਫਖਰ ਹੈ ਕਿ ਆਪ ਐਸੇ ਕਸ਼ਟਾਂ ਦੇ ਸਮੇਂ ਆਪਣੀ ਸਰੀਰਕ ਅਵਸਥਾ ਨੂੰ ਨਾ ਤਕਦੇ ਹੋਏ

ਇਤਨਾ ਸਫਰ ਕਰਕੇ ਸੰਗਤਾਂ ਦੀ ਸੇਵਾ ਕਰ ਰਹੇ ਹੋ ਅਤੇ ਅਫਸਰਾਂ ਨੂੰ ਮਿਲ ਮਿਲਾ ਕੇ ਉਹਨਾਂ ਦੀ ਤਕਲੀਫ ਹਰਨ ਦਾ ਯਤਨ ਕਰ ਰਹੇ ਹੋ। ਸਿਆਲਾ ਸਿਰ ਤੇ ਆ ਗਿਆ ਹੈ ਹੁਣ ਕਿਸੇ ਹੋਰ ਸੱਜਣ ਦੇ ਦੋਰਾ ਕਰਕੇ ਰਪੋਟ ਕਰਨ ਲਈ ਸਮਾਂ ਭੀ ਬਹੁਤ ਹੀ ਥੋੜਾ ਹੈ। ਆਪ ਸਭ ਥਾਵਾਂ ਵੇਖ ਚੁਕੇ ਹੋ, ਕਿਰਪਾ ਕਰਕੇ ਆਪ ਹੀ ਸਾਰੀ ਰਪੋਟ ਤਿਆਰ ਕਰਵਾ ਭੇਜੋ ਜੋ ਦੀਵਾਨ ਦੀ ਦੀਵਾਲੀ ਦੀ ਕਮੇਟੀ ਵਿਚ ਪੇਸ਼ ਕਰਕੇ ਵੀਚਾਰੀ ਜਾ ਸਕੇ।

ਮਾਤਾ ਪਿਤਾ ਹੀਣ ਜੋ ਤੇ ਜਿਤਨੇ ਬੱਚੇ ਵੀ ਆਪ ਨੂੰ ਮਿਲਨ ਆਪ ਬੇਸ਼ੱਕ ਨਿਰ ਸੰਦੇਹ ਦੀਵਾਨ ਦੇ ਯਤੀਮਖਾਨੇ ਵਿਚ ਭੇਜਣ ਦਾ ਪਰਬੰਧ ਕਰ ਦਿਓ। ਹੋਰ ਕੋਈ ਸੇਵਾ ਹੋਵੇ ਤਾਂ ਆਗਿਆ ਕਰ ਘੱਲਣਾ। ਖੇਚਲ ਲਈ ਖਿਮਾ ਬਖਸ਼ਣਾ।

ਦਾਸ ਸੰਤ ਸਿੰਘ

ਅ: ਸਕੱਤਰ ਚ: ਖ: ਦੀਵਾਨ

ਆਪ ਨੇ ੪੭ ਦੇ ਘੱਲੂਘਾਰੇ ਦੇ ਸਬੰਧ ਵਿਚ ਸਮਾਚਾਰ ਕਵਿਤਾਵਾਂ ਦੀ ਸ਼ਕਲ ਵਿਚ ਚੀਫ ਖਾਲਸਾ ਦੀਵਾਨ ਨੂੰ ਘੱਲੇ ਸੀ। ਚਿਠੀ ਤੋਂ ਸਪਸ਼ਟ ਹੈ ਜੋ ਇਸ ਤਰ੍ਹਾਂ ਹੈ:-

## ਦਫਤਰ ਚੀਫ ਖਾਲਸਾ ਦੀਵਾਨ

ਚਿਠੀ ਨੰ: ੪੫੫੩ ਸਿਤੀ ੩-੮-੧੯੫੨

ਸ੍ਰੀ ਮਾਨ ਅਕਾਲੀ ਕੋਰ ਸਿੰਘ ਜੀ,

ਸੰਗਰੂਰ।

ਪਰਮ ਕਿਰਪਾਲੂ ਜੀ,

ਕਸ਼ਮੀਰ ਦੇ ਸਮਾਚਾਰ ੧੯੪੭ ਦੇ ਘੱਲੂਘਾਰੇ ਸਬੰਧੀ ਜਿਹੜੇ ਕਵਿਤਾ ਵਿਚ ਅੰਕਤ ਹੋਏ ਹੋਏ ਸਨ ਉਨ੍ਹਾਂ ਦੀ ਇਕ ਨਕਲ ਦਸਤੀ ੧੫ ਰੁਪਏ ਭੇਟਾ ਦੇ ਕੇ ਕਰਵਾ ਲਈ ਹੈ ਤੇ ਦੀਵਾਨ ਦੇ ਦਫਤਰ ਵਿਚ ਰੱਖ ਲਈ ਹੈ ਜੀ। ਲਿਖਤ ਵੱਖਰੇ ਰਜਿਸਟਰ ਪੈਕਟ ਦੁਆਰਾ ਆਪ ਦੀ ਸੇਵਾ ਵਿਚ ਵਾਪਸ ਘੱਲੀ ਜਾਂਦੀ ਹੈ।

ਕ੍ਰਿਪਾ ਕਰਕੇ ਪਹੁੰਚ ਲਿਖ ਘਲਣ ਦੀ ਖੇਚਲ ਕਰਨੀ।

ਦਾਸ ਸੰਤ ਸਿੰਘ

ਅ : ਸਕੱਤਰ, ਚੀਫਖ : ਦੀਵਾਨ

ਆਪ ਨੇ ਕਸ਼ਮੀਰ ਵਿਚ ਥਾਂਉਂ ਥਾਂਈ ਸ਼ਹੀਦ ਹੋਏ ਪਰਵਾਰਾ ਦੇ ਅੱਖੀ ਦੇਖੇ ਹਾਲਾਤ ਅੰਕਤ ਕੀਤੇ ਹੋਏ ਸਨ ਤੇ ਉਹਨਾਂ ਦੀਆਂ ਸ਼ਹੀਦੀਆ ਦਾ ਇਕ ਇਤਹਾਸ ਲਿਖ ਕੇ ਸਾਹਮਣੇ ਲਿਆਣ ਦੇ ਸਮੇਂ ਦੀ ਉਡੀਕ ਵਿਚ ਸਨ ਪਰੰਤੂ ਮਹਾਕਾਲ ਦੇ ਚੱਕਰ ਨੇ ਐਸਾ ਕਰਨ ਦਾ ਸਮਾਂ ਉਹਨਾਂ ਨੂੰ ਨਾ ਬਖਸ਼ਿਆ।

੧੯੫੨ ਦਸੰਬਰ ਦੇ ਮਹੀਨੇ ਅਕਾਲੀ ਜੀ ਨੂੰ ਉਹਨਾਂ ਦੇ ਕੁੱਝ ਪਰੇਮੀ ਜ਼ੋਰ ਲਗਾਂ ਕੇ ਪਟਿਆਲੇ ਤੋਂ ਕਸ਼ਮੀਰ ਇਸ ਲਈ ਲੈ ਗਏ ਕਿ ਉਥੇ ਉਨ੍ਹਾਂ ਨੂੰ ਆਰਾਮ ਜਾਏ, ਪਰੰਤੂ ਉਥੇ ਪਹੁੰਚਣ ਤੋਂ ਦੂਜੇ ਦਿਨ ਕੈਂਪ ਰਾਮਬਾਗ ਦੇ ਸਿੰਘਾਂ ਨੇ ਆ ਸੁਣਾਇਆ ਕਿ ਅਸਾਡਾ ਰਾਸ਼ਨ ਬੰਦ ਹੋ ਗਿਆ ਹੈ ਤੇ ਇਸ ਲਈ ਗੋਰਮਿੰਟ ਪਾਸੋਂ ਫਿਰ ਰਾਸ਼ਨ ਜਾਰੀ ਕਰਾਇਆ ਜਾਏ। ਇਨ੍ਹਾਂ ਨੇ ਆਪਣੀਆਂ ਹੋਰ ਤਕੀਲਫ਼ਾਂ ਦੱਸੀਆਂ ਤਾਂ ਆਪ ਬੇਚੈਨ ਹੋ ਗਏ। ਆਰਾਮ ਦੀ ਜਗਾਹ ਪੈਰ ਦੇ ਦਰਦ ਦੀ ਪਰਵਾਹ ਵੀ ਨਾ ਕਰਦੇ ਹੋਏ ਦਿਨ ਰਾਤ ਇਹਨਾਂ ਦਾ ਰਾਸ਼ਨ ਮੁੜ ਜਾਰੀ ਕਰਾਣ ਦੀ ਕੋਸ਼ਸ਼ ਵਿਚ ਲਗ ਗਏ।

ਸਿੰਘਾਂ ਨੇ ਦੱਸਿਆ ਕਿ ਕੈਂਪ ਦੇ ਸਿੰਘ ਭੁੱਖੇ ਹਨ ਉਨ੍ਹਾਂ ਪਾਸ ਰਾਸ਼ਨ ਨਹੀਂ ਹੈ ਤਾਂ ਆਪ ਨੇ ਵੀ ਪ੍ਰਸ਼ਾਦਿ ਨਹੀਂ ਛਕਿਆ ਤੇ ਕਹਿਣ ਲੱਗੇ "ਮੈਂ ਕਿਸ ਤਰ੍ਹਾਂ ਛਕਾਂ ਜਦਕਿ ਸਿੰਘਾਂ ਦਾ ਰਾਸ਼ਨ ਬੰਦ ਹੈ ਉਹ ਭੁੱਖੇ ਹਨ।"

ਉਹਨਾਂ ਨੇ ਸੰਤ ਬੁਧ ਸਿੰਘ ਤਿਆਗੀ ਵੱਲ ਜੋ ਕਿ ਸ਼ੇਖ ਅਬਦੁੱਲਾ ਗੋਰਮਿੰਟ ਵਿਚ ਮੰਨੇ ਪਰਮੰਨੇ ਵਿਅਕਤੀ ਸਨ, ਤਿੰਨ ਸਫ਼ੇ ਦੀ ਲੰਬੀ ਚਿਠੀ ਵਿਚ ਸਿੰਘਾਂ ਦੇ ਦੁਖ ਕਲੇਸ਼ ਦੱਸੇ ਤੇ ਤਿਆਗੀ ਜੀ ਨੇ ਸ਼ੇਖ ਅਬਦੁੱਲਾ ਪਾਸ ਜਾਕੇ ਮੁੜ ਸਿੰਘਾਂ ਦਾ ਰਾਸ਼ਨ ਜਾਰੀ ਕਰਵਾਇਆ ਤਾਂ ਆਪ ਨੇ ਚੈਨ ਲੀਤਾ। ਉਹ ਜਿਸ ਕੰਮ ਨੂੰ ਫੜਦੇ ਸੀ ਉਸਨੂੰ ਪੂਰਾ ਕਰਕੇ ਹੀ ਦਮ ਲੈਂਦੇ ਸਨ।

---

# ਕਵਿਤਾਵਾਂ

ਇਹ ਨਮੂਨੇ ਦੀਆਂ ਕਵਿਤਾਵਾਂ ਹਨ ਜੋ ਉਸ ਸਮੇਂ ਪੜ੍ਹੀਆਂ ਗਈਆਂ ਸਨ:—

ਆਹ !!!

(੧) ਚੱਲ ਵਸਿਆ ਹਾਇ ! ਬੀਰ ਅਕਾਲੀ,
ਸਿੱਖ ਪੰਥ ਦੀ ਸ਼ਾਨ ਸੀ ਜਿਹੜਾ ।
ਉਚੇ ਸੁੱਚੇ ਜੀਵਨ ਵਾਲਾ,
ਹੀਰੇ ਜਿਹਾ ਇਨਸਾਨ ਸੀ ਜਿਹੜਾ ।
ਸੁਹਣੇ ਮੁਖ ਤੇ ਸੁੱਚੇ ਦਿਲ ਦਾ,
ਇਕੋ ਇਕ ਨਮੂਨਾ ਸੀ ਜੋ ।
ਲੈ ਗਈ ਰਾਤ ਮੌਤ ਦੀ ਆ ਕੇ,
ਸਿੰਘ ਅਕਾਸ਼ੀ, ਸੀ ਜਿਹੜਾ ।
(ਕਰਮ ਸਿੰਘ)

---

(੨) ਇਕ ਆਇਗਾ ਇਕ ਜਾਇਗਾ,
ਇਹ ਵਹਿਣ ਵਿਹੰਦੇ ਰਹਿਣਗੇ ।
ਕੋਟ ਲਹਿਰਾਂ ਬੁਲਬਲੇ,
ਬਣਦੇ ਤੇ ਢਹਿੰਦੇ ਰਹਿਣਗੇ ।
ਕਿਣਕਿਆਂ ਵਿਚ ਕੋਟ ਸੂਰਜ,
ਚਮਕਣੇ ਅਸਚਰਜ ਨਹੀਂ ।
ਪਰਛਾਵਿਆਂ ਦੇ ਵਾਂਗ ਝੂਠੇ,
ਖਿਆਲ ਖਹਿੰਦੇ ਰਹਿਣਗੇ ।

ਐਪਰ ਅਮੋਲਕ ਵਿੱਅਕਤੀ ਸੀ,
ਮੰਨਣਗੇ ਕਰਕੇ ਗੌਰ ਸਿੰਘ।
'ਸਾਰਸ' ਸਮੇਂ ਨੇ ਖੋਹ ਲਿਆ,
ਹਾਇ ਅਕਾਲੀ ਕੌਰ ਸਿੰਘ।

ਸਾਰਸ

———

ਚੱਲ ਗਏ ਸੱਜਣ ਪੁਰਾਨੇ ਪਟਿਆਲੇ ਤਵਾਰਾਖੀ ਸ਼ਹਿਰ ਵਿਚ।
ਨੌ ਨਾਥ ਹੋਏ ਮਾਘ ਵਿਚ, ਨੌ ਬਿਕਰਮੀ ਦਿਨ ਕਹਿਰ ਵਿਚ।
ਲੋਕੀ 'ਛਨਿਛਰ' ਆਖਦੇ, ਸਾਨੂੰ ਸੁਨੇਹਾ ਦੇ ਗਿਆ,
ਸੂਰਜ ਸਮੇਟੀ ਕਿਰਨ ਨਿਜ, ਉਹ ਲਹਿਰ ਮਿਲ ਗਈ ਬਹਿਰ ਵਿਚ।
ਉਪਕਾਰ ਦਾ ਪੁਤਲਾ ਸੀ ਉਹ, ਨਿਹੰਗ ਵਿਰਲਾ ਔਰ ਸਿੰਘ।
'ਸਾਰਸ 'ਵਿਛੋੜਾ ਦੇ ਗਿਆ, ਆਹ ਅਕਾਲੀ ਕੌਰ ਸਿੰਘ।

ਸਾਰਸ

(੩)

ਅਡੋਲਤਾ ਸਾਗਰ ਤੋਂ ਲਈ, ਬੀਰਤਾ ਲਈ ਸ਼ੇਰਤੋਂ।
ਸ਼ਾਂਤ ਹਿਮਾਲਾ ਤੋਂ ਲਈ, ਦ੍ਰਿੜ੍ਹਤਾ ਲਈ ਸੁਮੇਰ ਤੋਂ।
ਹੁਸਨ ਯੂਸਫ਼ ਤੋਂ ਲਿਆ, ਚਮਕ ਬਿਜਲੀ ਤੋਂ ਲਈ,
ਤਿਆਗ ਭਰਥਰੀ ਤੋਂ ਲਿਆ, ਸਮਾਧੀ ਸ਼ਿਵਜੀ ਤੋਂ ਲਈ।
ਹਰਨ ਤੋਂ ਹਨ ਨੈਨ ਲਏ, ਸਿਦਕ ਪ੍ਰਵਾਨੇ ਤੋਂ ਲਿਆ।
ਗਰਜ ਇੰਦਰ ਤੋਂ ਲਈ, ਤੇ ਸਬਕ ਜ਼ਮਾਨੇ ਤੋਂ ਲਿਆ।
ਪ੍ਰੀਤ ਚਕੋਰ ਤੋਂ ਤੇ ਦਰਦ ਲਿਆ ਹੀਰ ਤੋਂ,
ਚਾਲ ਲਈ ਹੈ ਮੋਰ ਤੋਂ ਜੋ ਦਿਸ ਰਹੀ ਤਸਵੀਰ ਤੋਂ।
ਮਿੱਠਤ ਕੋਇਲ ਤੋਂ ਲਈ, ਗੰਭੀਰਤਾ ਗਜਰਾਜ ਤੋਂ,
ਸਫੈਦੀ ਹੰਸ ਤੋਂ ਲਈ, ਨਿਮਰਤਾ ਮਹਾਰਾਜ ਤੋਂ।
ਪ੍ਰੇਮ ਮੱਛੀ ਤੋਂ ਲਿਆ, ਤੇਜ ਲਿਆ ਭਾਨ ਤੋਂ,
ਨਿਰਲੇਪਤਾ ਕੰਵਲ ਤੋਂ ਜੋ ਦਿਸ ਰਹੀ ਅਨੁਮਾਨ ਤੋਂ।

ਧੀਰਜ ਧਰਤੀ ਤੋਂ ਲਈ, ਖੇੜਾ ਲਿਆ ਗੁਲਾਬ ਤੋਂ,
ਊਸ਼ਾ ਤੋਂ ਲਾਲੀ ਲਈ ਅਤੇ ਰੋਸ਼ਨੀ ਮਹਿਤਾਬ ਤੋਂ ।
ਫਿਰ ਜੀ ਉਹਦੇ ਵਿਚ ਆਇਆ ਤਾਂ ਘੜਿਆ ਪੁਤਲਾ ਖਾਕੀ ਏ ।
ਕੋਈ ਵੀ ਗੁਣ ਨ ਰਿਹਾ ਐਸਾ ਜੋ ਰਹਿ ਗਿਆ ਬਾਕੀ ਏ ।
ਇਹ ਸਭ ਕੁਝ ਇਕੱਠਾ ਕਰਕੇ ਫਿਰ ਲਾਲੀ ਲਈ ਸੰਧੂਰ ਤੋਂ,
ਸਦਕੇ ਅਕਾਲੀ ਕੌਰ ਸਿੰਘ ਤੇਰੇ ਇਲਾਹੀ ਨੂਰ ਤੋਂ ।
'ਦੁਖੀਆ' ਹੈ ਜੀਵਨ ਗਾਲਿਆ ਪ੍ਰਦੇਸ਼ਾਂ 'ਚ ਏਸ ਜੋਤ ਨੇ,
ਹੀਰਾ ਹੈ ਸਾਥੋਂ ਖੋਹ ਲਿਆ, ਹਾਏ ਏਸ ਭੈੜੀ ਮੌਤ ਨੇ ।
(ਸੁਜਾਨ ਸਿੰਘ 'ਦੁਖੀਆ' ਕਸ਼ਮੀਰ)

---

'ਪੂਰਨ ਸਿੰਘ' ਆਦਰਸ਼ ਦਾ ਜੀਵਨ ਬਤਾਵਣ ਵਾਲਿਆ ।
ਦੁਖੀ ਦੂਜੇ ਨੂੰ ਦੇਖ ਕੇ ਵਰਾਉਣ ਵਾਲਿਆ ।
ਅੰਧਕਾਰੋਂ ਕੱਢ ਕੇ ਵਿਦਿਆ ਪੜ੍ਹਾਉਣ ਵਾਲਿਆ ।
ਦੂਲੇ ਨਿਹੰਗ ਸਿੰਘ ਸੂਰਿਆ ਅਕਾਲੀ ਸਦਾਉਣ ਵਾਲਿਆ ।
ਕੌਮ ਹਰਦਮ ਤੇਰੀਆਂ ਹੀ ਕਹਾਣੀਆਂ ਕਰੇਗੀ ।
ਯਾਦ ਤੇਰੀ ਕੌਮ ਦੇ ਸੀਨੇ 'ਚ ਸਾਂਭੀ ਰਹੇਗੀ ।

---

ਪੰਥ ਵਿਚ ਸੈਂ ਦੂਲਿਆ ਸੂਰਜ ਦੇ ਵਾਙੂੰ ਚਮਕਦਾ ।
ਹੀਰਿਆਂ ਦੀ ਖਾਨ ਵਿਚ ਕੋਹਨੂਰ ਵਾਙੂੰ ਚਮਕਦਾ ।
ਤਾਰਿਆਂ ਦੇ ਮੰਡਲਾਂ 'ਚ ਚੰਨ ਵਾਙੂੰ ਚਮਕਦਾ ।
ਵਿਦਿਆ ਦਾ ਮਾਰਤੰਡ ਸੈਂ, ਕੌਮ ਵਿਚ ਸੈਂ ਚਮਕਦਾ ।
ਕਦੋਂ ਤਕ ਧਰਤ ਤੇ ਜੀਵਨ ਦੀ ਵਾਦੀ ਰਹੇ ਗੀ ।
ਯਾਦ ਤੇਰੀ ਕੌਮ ਦੇ ਸਹੀਨੇ 'ਚ ਸਾਂਭੀ ਰਹੇ ਗੀ ।

ਤੇਰੇ ਉਚੇ ਜੀਵਨ ਦਾ ਸਭ ਨੂੰ ਸਨਮਾਨ ਹੈ।
ਕੌਮ ਦਾ ਸਾਹਿਤ ਵੀ ਤੇਰਾ ਮੰਨ ਰਿਹਾ ਅਹਿਸਾਨ ਹੈ।
ਅਜ ਨਿੰਮੋਝੂਣਾ ਪੰਥ ਹੈ ਤੇ ਰੋ ਰਿਹਾ ਵਿਦਵਾਨ ਹੈ।
ਮੌਤ ਦਾ ਮੂੰਹ ਆਪਣੀ ਗਲਤੀ ਤੇ ਲਜਿਆਮਾਨ ਹੈ।
ਸੱਟ ਤੇਰੀ ਮੌਤ ਦੀ ਸਿੱਖ ਕੌਮ ਕਿਵੇਂ ਸਹੇਗੀ।
ਯਾਦ ਤੇਰੀ ਕੌਮ ਦੀ ਸੀਨੇ 'ਚ ਸਾਂਭੀ ਰਹੇਗੀ।

———

ਠਹਿਰ ਜਾਵੀਂ ਝੱਟ ਕ ਫਰਯਾਦ ਸੁਣ ਜਾ ਜ਼ਰਾ।
ਮਮੀ ਗਰੀਬਾਂ ਤੇ ਯਤੀਮਾਂ ਦੀ ਕੰਨੀ ਪਾ ਜ਼ਿਰਾ।
ਛਡਕੇ ਵਤਨਾਂ ਨੂੰ ਦਸੋ ਕਿਧਰ ਵਾਗਾਂ ਮੋੜੀਆਂ।
ਮੁੜ ਕੇ ਨਹੀਂ ਆਉਣਾ ਕਦੀ ਇਕ ਝਾਤ ਪਾ ਜ਼ਰਾ।
ਹੁਣ ਤਾਂ ਤੇਰੀ ਦਿਲਾਂ ਵਿਚ ਤਾਂਘ ਬਣ ਕੇ ਹਹੇ ਗੀ।
ਯਾਦ ਤੇਰੀ ਕੌਮ ਦੇ ਸੀਨੇ 'ਚ ਸਾਂਭੀ ਰਹੇਗੀ।

(ਅਜੀਤ ਸਿੰਘ ਰੇਜਰ, ਕਸ਼ਮਰੀਰ)

———

(੧) ਮੌਤੇ ਚੰਦਰੀਏ ਦੱਸ ਕੀ ਖੱਟਿਆ ਈ,
ਸਾਡੇ ਮਿੱਤਰਾਂ ਤਾਂਈ ਵਿਛੋੜ ਕੇ ਤੂੰ।
ਇਸ ਮਹਿਕਦੇ ਫੁੱਲ ਗੁਲਾਬ ਤਾਂਈ,
ਕਾਹਨੂੰ ਡਾਲੀਓ ਸੁੱਟਿਆ ਤੋੜ ਕੇ ਤੂੰ।
ਮੰਝਧਾਰ ਫਸੀ ਬੇੜੀ ਕਿਮਮਤਾਂ ਦੀ,
ਸਾਡੇ ਸੁੱਤਿਆਂ ਹੀ ਸੁੱਟੀ ਤੋੜ ਕੇ ਤੂੰ।
ਦਿਲਾਂ ਸਾਰਿਆਂ ਦਾ ਕਾਹਨੂੰ ਲਗੀਓ,
ਵਾਂਗ ਨਿੰਬੂਆਂ ਲਹੂ ਨਿਚੋੜ ਕੇ ਤੂੰ।

ਤੇਰੀ ਗੋਦ ਅੰਦਰ ਜਿਹੜਾ ਸੁੱਤਿਆ ਅੱਜ,
ਚਾਨਣ ਸਮਝ ਇਹ ਸਾਡੀਆਂ ਅੱਖੀਆਂ ਦਾ ।
ਚੰਚਲ ਹਿਰਦਿਆਂ ਨੂੰ ਢਾਰਸ ਦੇਣ ਵਾਲਾ,
ਇਹ ਹੈ ਕਾਹਨ ਕੁਰਲਾਂਦੀਆਂ ਸਖੀਆਂ ਦਾ ।

---

(੨) ਕੀਤਾ ਵੈਰ ਤੂੰ ਅਸਾਡੇ ਨਾਲ ਅੜੀਏ,
ਖਿੜੇ ਬਾਗ ਨੂੰ ਅੱਜ ਵੈਰਾਨ ਕੀਤਾ ।
ਸਾਡੀ ਧੌਣ ਨੂੰ ਪਕੜ ਮਰੋੜਿਆ ਈ,
ਜਾਨ ਹੁੰਦਿਆਂ ਜਾਨ ਬੇਜਾਨ ਕੀਤਾ ।
ਪਹਿਲੇ ਦੁਖੀ ਹੈ ਸਾਂ ਮੁੜ ਕੇ ਦੁਖੀ ਹੋਏ,
ਪ੍ਰੇਸ਼ਾਨ ਤਾਂਈ ਪ੍ਰੇਸ਼ਾਨ ਕੀਤਾ ।
ਕੀਤਾ ਖੂਨ ਸਾਡੇ ਦਿਲਾਂ ਸੁੱਤਿਆਂ ਦਾ,
ਆਖਰ ਦੱਸ ਕੀ ਭੈੜੀਏ ਖੱਟਿਆ ਈ ।
ਜਿਸ ਨੂੰ ਸਦਾ ਦੀ ਨੀਂਦ ਸੁਲਾਇਆ ਈ,
ਉਹਦੇ ਹਿਜਰ ਅੰਦਰ ਸੀਨਾ ਫੱਟਿਆ ਈ ।

ਠਾਕਰ ਸਿੰਘ 'ਜ਼ਖਮੀ' ਕਸ਼ਮੀਰ)

---

# ਅਕਾਲੀ ਜੀ ਦਾ ਸਾਹਿਤ

## ਗੁਰ ਸ਼ਬਦ ਰਤਨ ਪ੍ਰਕਾਸ਼

ਆਪ ਜੀ ਦੀ ਸਾਹਿਤਕ ਦੁਨੀਆ ਦੀ ਅਮਰ ਯਾਦਗਾਰ ਸ੍ਰੀ ਗੁਰ ਗ੍ਰੰਥ ਸਾਹਿਬ ਦਾ ਤਤਕਰਾ ਹੈ ਜੋ ਕਿ ਆਪਨੇ ੧੯੦੭ ਈਸਵੀ ਵਿਚ ਅਰੰਭ ਕੇ ੧੦ ਮਾਰਚ, ੧੯੨੩ ਈਸਵੀ ਵਿਚ ਪਸ਼ਾਵਰ ਸ਼ਹਿਰ ਵਿਖੇ ਸੰਪੂਰਨ ਕਰਕੇ ਪ੍ਰਕਾਸ਼ਤ ਕਰਵਾਇਆ ॥ ਆਪ ਤਤਕਰੇ ਦੇ ਅਖੀਰ ਇਉ ਨੋਟ ਲਿਖਦੇ ਹਨ:—

"ਹੇ ਜਗਤ ਅਧਾਰ ਅਕਾਂਲ ਪੁਰਖ ਪਿਤਾ ਜੀਓ !

ਆਪ ਦੀ ਪਵਿੱਤਰ ਪ੍ਰੇਰਨਾ ਕਰਕੇ ਅਗਸਤ ੧੯੦੭ ਵਿਚ ਜੋ ਤਤਕਰਾ ਸ਼ਹਿਰ ਢਾਕੇ (ਬੰਗਾਲ) ਅੰਦਰ ਅਰੰਭ ਕਰਕੇ ੧੯੦੯ ਲਾਮਡੀਗ (ਅਸਾਮ), ੧੯੧੦ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਸ਼ਾਹਿਬ (ਦੱਖਣ), ੧੯੧੧ ਪੰਡਰਪੁਰ (ਮਹਾਰਸ਼ਟਰ)' ੧੯੧੨ ਕਾਸ਼ਮੀਰ (ਉੱਤਰ ਖ਼ੰਡ), ੧੯੧੩ ਸ੍ਰੀ ਅੰਮ੍ਰਿਤਸਰ ਜੀ (ਪੰਜਾਬ ੧੯੧੪ ਸ੍ਰੀ ਨਗਰ (ਕਸ਼ਮੀਰ), ੧੯੧੫ ਪਿਸ਼ਾਵਰ (ਸਰਹੱਦ) ੧੯੧੬-੧੭ ਕਲਕੱਤਾ (ਬੰਗਾਲ), ਸਦੀਆ (ਆਸਾਮ), ੧੯੧੮ ਲਾਲ ਪੁਰਾ (ਕਾਬਲ), ੧੯੧੯ ਤੋਂ ੧੯੨੦ ਡੇਹਰਾ ਸਾਹਿਬ (ਲਾਹੌਰ) ਆਦਿ ਦੇਸ਼ ਦੇਸ਼ਾਂਤਰਾਂ ਵਿਚ ਰਟਨ ਕਰਦਿਆਂ ਸ੍ਰੀਮਾਨ ਭਾਈ ਬਸਾਖਾ ਸਿੰਘ ਜੀ ਲੇਟ ਗਰੰਥੀ ਪਲਟਨ ਨੰਬਰ ੧੪ ਸਿੱਖ, ਭਾਈ ਗੰਡਾ ਸਿੰਘ ਜੀ ਸਕੱਤਰ, ਸ਼੍ਰੀ ਗੁਰੂ ਸਿੰਘ ਸਭਾ ਲਾਮਡੀਗ, ਭਾਈ ਜਗਨਨਾਥ ਸਿੰਘ ਜੀ ਨਾਜ਼ਰ ਕਾਲੂ ਦੀ ਗਲੀ ਮਹੱਲਾ ਆਂਸੀਆਂ ਸ਼ਹਿਰ ਪਿਸ਼ਾਵਰ (ਇਹ ਤਿੰਨੇ ਸੱਜਣ) ਇਸ ਤਤਕਰੇ ਦੀ ਤਿਆਰੀ ਵਿਚ ਅਤਿਅੰਤ ਉਤਸ਼ਾਹ ਤੇ ਸਹਾਇਤਾ ਦੇਣ ਵਾਲੇ ਸੀ ਪ੍ਰਕਾਸ਼ਤ ਹੋਣ ਤੋਂ ਪਹਿਲੇ ਸਚਖੰਡ ਵਾਸਾ ਕਰ ਗਏ ਹਨ । ਸ੍ਰੀਮਾਨ ਅਕਾਲੀ ਹਜ਼ੂਰਾ ਸਿੰਘ ਜੀ ਨਿਹੰਗ ਸਿੰਘ,

ਹੈਡ ਗ੍ਰੰਥੀ ਹਜ਼ੂਰ ਸਾਹਿਬ ਜੀ ਸਹਿਤ ਬੇਅੰਤ ਮਾਈਆਂ ਭਾਈਆਂ ਦੀ ਸੁਹਿਰਦਤਾ ਅਤੇ ਯਤਨ ਦੁਆਰਾ ੧੩ ਸਾਲਾਂ ਵਿਚ ਤਿਆਰ ਕੀਤਾ ਹੈ ਸੀ। ਉਹ ਅੱਜ ੧੦ ਮਾਰਚ, ੧੯੨੩ ਨੂੰ ਛਾਵਣੀ ਪਿਸ਼ਾਵਰ ਵਿਚ ਸੰਪੂਰਨ ਛਪ ਗਿਆ ਹੈ।

ਹੇ ਦਾਤਾਰ ਪਿਤਾ ਜੀ। ਆਪ ਦੀ ਅਪਾਰ ਕਿਰਪਾਲਤਾ ਦਾ ਕਿਸ ਮੂੰਹ ਨਾਲ ਧੰਨਵਾਦ ਕਰਾਂ। ਹੇ ਪ੍ਰਾਣ ਨਾਥ ਗੋ-ਬਿੰਦਹ।

ਸਲੋਕ ਮਹਲਾ ੫

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ।
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥
ਤਰਸੁ ਪਇਆ ਮਿਹਰਾਮਤਿ ਹੋਈ ਸਤਿਗੁਰ ਸਜਣੁ ਮਿਲਿਆ॥
ਨਾਨਕ ਨਾਮੁ ਮਿਲੈ ਤਾ ਜੀਵਾ ਤਨੁ ਮਨੁ ਥੀਵੈ ਹਰਿਆ।

***********

ਪ੍ਰਾਰਥਕ
ਅਕਾਲੀ ਕੌਰ ਸਿੰਘ ਨਿਹੰਗ

ਇਹ ਤਤਕਰਾ ਛਾਪਣ ਦੀ ਆਪਨੂੰ ਕਿਉ ਲੋੜ ਮਹਿਸੂਸ ਹੋਈ :—

(੧) ਸ੍ਰੀ ਗੁਰੂ ਗ੍ਰੰਥਸਾਹਿਬ ਜੀ ਦੀ ਕਥਾ ਤੇ ਕੀਰਤਨ ਸਮੇਂ ਜੋ ਸ਼ਬਦ ਉਧਾਰਣ ਪਰਮਾਣ ਵਾਸਤੇ ਪੜ੍ਹਨੇ ਹੁੰਦੇ ਸੀ ਉਨ੍ਹਾਂ ਨੂੰ ਲੱਭਣਾਂ ਕਠਨ ਹੀ ਨਹੀਂ ਸੀ ਪ੍ਰੰਤੂ ਲੋੜੀਦੇ ਸਮੇਂ ਪਰ ਅਸੰਭਵ ਹੁੰਦਾ ਸੀ ਜਿਸ ਕਰਕੇ ਗੁਰੂ ਸ਼ਬਦ ਦੀ ਪੂਰੀ ਪੂਰੀ ਵਿਆਖਿਆ ਨਾ ਹੋਣ ਕਰਕੇ ਗੁਰੂ ਆਸ਼ਾ ਤੇ ਪ੍ਰਚਾਰ ਅਧੂਰੇ ਹੀ ਰਹਿ ਜਾਂਦੇ ਸੀ।

(੨) ਥਾਂਉਂ ਥਾਂਈਂ ਆਰੀਆਂ ਸਮਾਜੀਆਂ, ਸਨਾਤਨੀਆਂ ਅਤੇ ਹੋਰ ਅਨੇਕ ਅਨਮਤੀਆਂ ਨਾਲ ਗੁਰਮਤ ਗੋਸ਼ਟ ਚਰਚਾ ਕਰਨ ਸਮੇਂ ਅਨਮਤੀ ਗੁਰਬਾਣੀ ਦੀਆਂ ਮਨਘੜਤ ਤੁਕਾਂ ਪੜ੍ਹਕੇ ਆਪਣੇ ਪੱਖ ਨੂੰ ਸਿੱਧ ਕਰਨ ਦਾ ਯਤਨ ਕਰਦੇ ਸਨ। ਇਸ ਦਾ ਉਪਾਉ ਵੀ ਅਕਾਲੀ ਜੀ ਨੇ ਇਹ ਹੀ ਸੋਚਿਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਤੱਤਕਰਾ (Index) ਤਿਆਰ ਕੀਤਾ ਜਾਏ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ (ਮਹਾਨ ਕੋਸ਼ ਕਰਤਾ) ਇਸ ਦੀ ਪ੍ਰਸ਼ੰਸਾ ਕਰਦੇ ਹੋਏ ਮੁਖ ਬੰਦ ਅੰਦਰ ਇਸ ਪਰਕਾਰ ਲਿਖਦੇ ਹਨ :—

'ਜੇ ਅਨੇਕ ਵਿਦਵਾਨ ਕੌਮਾਂ ਦੇ ਪੁਸਤਕਾਂ ਦਾ ਤਤਕਥਾ ਦੇਖੀਏ ਤਦ ਆਸ਼ਚ-ਰਜ ਰਹੀਦਾ ਹੈ। ਉਨ੍ਹਾਂ ਨੇ ਖਾਸ ਕਰਕੇ ਧਰਮ ਗ੍ਰੰਥਾਂ ਦਾ ਅਜੇਹਾ ਤਤਕਰਾ ਬਣਾਇਆਂ ਹੈ ਜਿਸ ਤੋਂ ਹਰ ਇਕ ਸ਼ਬਦ (word) ਬਾਬਤ ਅਸੀਂ ਵੇਖ ਸਕੀਏ ਕਿ ਇਹ ਕਿਸ ਥਾਂ ਅਤੇ ਕਿਸ ਅਰਥ ਵਿਚ ਆਇਆ ਹੈ। ਇਸ ਦੇ ਮੁਕਾਬਲੇ ਕਿਤਨਾਂ ਸ਼ੋਕ ਹੈ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਸਲੋਕਾਂ ਦਾ ਭੀ ਪੂਰਾ ਤਤਕਰਾ ਨਹੀਂ ਬਨਾ ਸਕੇ। ਪ੍ਰੰਤੂ ਅਕਾਲ ਪੁਰਖ ਦਾ ਧੰਨਵਾਦ ਹੈ ਕਿ ਉਸਨੇ ਇਕ 'ਕੀਟ'ਦਾ ਮਨ (ਜੈਸਾ ਕਿ ਅਕਾਲੀ ਜੀ ਨੇ ਆਪਣੇ ਆਪ ਲਈ ਲਿਖਿਆ ਹੈ) ਪ੍ਰੇਰਿਆ ਜਿਸ ਨੇ ਅਨੇਕ ਕਠਨਾਈਆ ਦੇ ਹੁੰਦੇ ਭੀ ਅਖਰ ਕ੍ਰਮ ਅਨੁਸਾਰ ਸਬਦਾਂ ਦਾ ਹੀ ਨਹੀਂ ਕਿੰਤੂ ਸਾਰੀਆਂ ਤੁਕਾਂ ਦਾ ਮਨੋਹਰ ਤਤਕਰਾ ਬੜੀ ਮਿਹਨਤ ਨਾਲ ਤਿਆਰ ਕਰ ਦਿੱਤਾ ਜੋ ਹੁਣ ਆਪਦੇ ਹੱਥਾਂ ਵਿਚ ਹੈ। ਅੱਗੇ ਲਿਖਦੇ ਹਨ :—

'ਇਸ ਅਦਭੁਤ ਤਤਕਰੇ ਦੀ ਸਿੱਖ ਕੌਮ ਨੂੰ ਚਿਰ ਤੋਂ ਡਾਢੀ ਲੋੜ ਸੀ ਕਿਉਂਕਿ ਜਦ ਵਾਂਛਤ ਤੁਕ ਲੱਭਣੀ ਹੁੰਦੀ ਤਦ ਬਹੁਤ ਯਤਨ ਕਰਨ ਪਰ ਭੀ ਨਹੀਂ ਮਿਲ-ਦੀ ਸੀ। ਅਰ ਅਨੇਕ ,ਅਨਮਤੀਏ ਅਸ਼ੁੱਧ ਤੁਕਾਂ ਪੜਕੇ ਮਨ ਨੂੰ ਭ੍ਰਮ ਚੱਕਰ ਵਿਚ ਪਾ ਦਿੰਦੇ ਸਨ ਅਤੇ ਲੋਕਾਂ ਨੂੰ ਯਥਾਰਥ ਪਾਠ ਦੇਖਣ ਲਈ ਕੋਈ ਸਹਾਇਤਾ ਨ ਮਿਲਨ ਕਾਰਨ ਵਯਾਕੁਲਤਾ ਹੁੰਦੀ, ਜੈਸੇ ਅਸੀਂ ਕਈ ਚਲਾਕ ਅਥਵਾ ਅਗਿਆਨੀਆਂ ਦੇ ਮੁਖ ਤੋਂ ਐਸੇ ਪਾਠ ਸੁਣਦੇ ਹਾਂ :—

'ਹਿੰਦੂ ਸਲਾਹੀ ਸਲਾਹ ਭੱਦਣ ਉਣੇਤ ਕਰਾਓ।
ਸਾਲਗਰਾਮ ਬਿਧ ਪੂਜ ਮਨਾਓ
ਪਾਥਰ ਪੂਜੋ ਮੋਲ ਲੇ ਫੁੱਲ ਹਰਿ ਸਰੀ ਪਾਓ।'

ਅਤੇ

ਉਨ ਝਟਕਾ ਉਨ ਬਿਸਮਿਲ ਕੀਨਾ ਦਯਾ ਦੂਹੂੰ ਤੇ ਭਾਗੀ ਆਦਿ

ਜੇ ਸਾਡੇ ਪਾਸ ਐਸਾ ਤਤਕਰਾ ਹੁੰਦਾ ਜਿਸ ਤੋਂ ਅਸੀਂ ਤੁਰਤ ਦੇਖ ਸਕਦੇ ਕਿ ਇਹ ਤੁਕ ਹੈ ਅਥਵਾ ਨਹੀਂ ਜਾਂ ਸ਼ੁੱਧ ਇਉਂ ਹੈ ਤਦ ਵਿਤੰਡਾਵਾਦੀ ਨੂੰ ਨਿਰੁੱਤਰ ਕਰਨ ਤਥਾ ਅਸਲ ਗੁਰਮਤ ਸਮਝਣ ਵਿਚ ਸਾਨੂੰ ਕਿਤਨੀ ਸਹਾਇਤਾ ਮਿਲਦੀ।

ਪ੍ਰੇਮੀ ਪਾਠਕ ਤੇ ਵਿਦਿਆ ਦੇ ਸਨੇਹੀ ਸੱਜਣ ਇਸ ਤਤਕਰੇ ਨੂੰ ਦੇਖ ਕੇ ਨਿਰਸੰਦੇਹ ਪ੍ਰਸੰਨ ਹੋਣਗੇ ਅਰ ਉਸ ਕੀਟ ਲਈ (ਜਿਸ ਨੇ ਅਕਾਲੀ ਪਦਵੀ ਨੂੰ ਸਫਲ ਕਰਨ ਲਈ, ਅਕਾਲੀ ਬਾਣੀ ਦੀ ਇਹ ਮਹਾਨ ਸੇਵਾ ਕਰਕੇ ਸਿੱਖ ਕੌਮ ਦੀ ਲੋੜ ਪੂਰੀ ਕੀਤੀ ਹੈ) ਸਨੇਹ ਭਰੇ ਚਿਤ ਤੋਂ ਅਕਾਲ ਪੁਰਖ ਦਾ ਧਨਵਾਦ ਕਰਨਗੇ।'

(ਦਸਖਤ-ਕਾਹਨ ਸਿਘ ਨਾਭਾ ਨਿਵਾਸੀ)

ਇਸ ਦੀ ਸੰਪੂਰਨਤਾ ਵਿਚ ਆਪ ਨੂੰ ਬਹੁਤ ਔਕੜਾਂ ਦਾ ਸਾਹਮਣਾ ਕਰਨਾ ਪਿਆ। ਜਿਹਾ ਕਿ ਬਾਵਾ ਪਰੇਮ ਸਿੰਘ ਜੀ ਹਿਸਟੋਰੀਅਨ, ਹੋਤੀ ਮਰਦਾਨ ਪਸ਼ੌਰ ਵਾਲੇ ਲਿਖਦੇ ਹਨ:—

"ਅਕਾਲੀ ਜੀ ਨੇ ਸ੍ਰੀ ਗੁਰੂਗ੍ਰੰਥ ਸਾਹਿਬ ਦਾ ਤਤਕਰਾ ਤਿਆਰ ਕਰਨਾ ਅਰੰਭਿਆ ਤਾਂ ਕੁਝ ਭੁੱਲੜ ਵੀਰਾਂ ਨੇ ਇਨ੍ਹਾਂ ਨੂੰ ਰੋਕਣ ਦੇ ਯਤਨ ਕੀਤੇ ਪਰ ਅਕਾਲੀ ਜੀ ਨੇ ਬੜੀ ਨਿਰਭੈਤਾ ਨਾਲ ਇਸ ਮਹਾਨ ਕਾਰਜ ਨੂੰ ਸਿਰੇ ਚੜ੍ਹਾਇਆ ਹੈ।"

ਕਈ ਵੀਰਾਂ ਨੇ ਕਿਹਾ ਕਿ ਅਕਾਲੀ ਕੌਰ ਸਿੰਘ ਗੁਰਬਾਣੀ ਦੇ ਸ਼ਬਦਾਂ ਨੂੰ ਤੋੜ ਮਰੋੜ ਕੇ ਲਿਖ ਰਿਹਾ ਹੈ। ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਦੀਆਂ ਮਸਾਲਾਂ ਘੜਨ ਲਗੇ ਕਿ ਇਸ ਦੋਸ਼ ਕਰਕੇ ਬੰਦ ਬੰਦ ਕਟਾਣਾਂ ਪਿਆ। ਕਈ ਕਿਸਮ ਦੇ ਇਲਜ਼ਾਮ ਲਾਣੇ ਸ਼ੁਰੂ ਕਰ ਦਿਤੇ ਤੇ ਆਪ ਦੇ ਕੰਮ ਵਿਚ ਰੁਕਾਵਟ ਪਾ ਦਿਤੀ।

ਇਕ ਵਾਰ ਐਬਟਾਬਾਦ (ਦਫਰੰਟੀਅਰ ਪਾਕਸਤਾਨ) ਦੀ ਸੰਗਤ ਅਕਾਲੀ ਜੀ ਨੂੰ ਮਾਰਨ ਲਈ ਵੀ ਤਿਆਰ ਹੋ ਗਈ ਤੇ ਉਹਨਾਂ ਪਰ ਗੁਰੂ ਮਹਾਰਾਜ ਦੇ ਪੱਤਰੇ ਫਾੜਨ ਦਾ ਇਲਜ਼ਾਮ ਲਗਾਣ ਤਕ ਵੀ ਸੰਕੋਚ ਨਾ ਕੀਤਾ। ਇਹਨਾਂ ਭੁੱਲੜ ਵੀਰਾਂ ਨੂੰ ਪਤਾ ਨਹੀਂ ਸੀ ਕਿ ਮਹਾਰਾਜ ਦੀ ਬੀੜ ਦੇ ਖੁਲ੍ਹੇ ਪੱਤਰੇ ਵੀ ਮਿਲ ਜਾਂਦੇ ਹਨ। ਆਖਰ ਭਗਤ ਦੂਨਾਂ ਸਿੰਘ ਜੀ (ਜੋ ਕਿ ਐਬਦਾਬਾਦ ਵਿਚ ਉੱਘੇ ਪਰਚਾਰਕ ਗੁਰਸਿੱਖ ਸਨ) ਨੇ ਸੰਗਤ ਨੂੰ ਸਮਝਾ ਬੁਝਾ ਕੇ ਮਾਮਲਾ ਠੀਕ ਕਰ ਦਿਤਾ ਸੀ।

ਆਪ ਨੂੰ ਇਸ ਮਹਾਨ ਕਾਰਜ ਦੀ ਪੂਰਨਤਾ ਲਈ ਚੀਫ ਖਾਲਸਾ

ਦੀਵਾਨ ਅਤੇ ਸ੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਆਦਿ ਪਾਸੋਂ ਐਲਾਨ ਜਾਰੀ ਕਰਾਉਣੇ ਪਏ ਕਿ ਅਕਾਲੀ ਕੌਰ ਸਿੰਘ ਜੀ ਜੋ ਪੁਸਤਕ ਤਤਕਰਾ ਤਿਆਰ ਕਰਦੇ ਹਨ ਇਹ ਗੁਰਮਤ ਗੁਰਆਸ਼ੇ ਅਨੁਸਾਰ ਇਕ ਮਹਾਨ ਕਾਰਜ ਹੈ ਤੇ ਪੰਥ ਦੀ ਮਹਾਨ ਸੇਵਾ ਹੈ ਇਸ ਵਿਚ ਕੋਈ ਰੁਕਾਵਟ ਨਾ ਪਾਈ ਜਾਵੇ ਬਲਕੇ ਇਸ ਦੇ ਪੂਰਾ ਕਰਨ ਵਿਚ ਸਹਾਇਤਾ ਦਿਤੀ ਜਾਵੇ।"

---

ਪਿਆਰਾ ਸਿੰਘ ਪਦਮ ਹਿਸਟੋਰੀਅਨ ਪੰਜਾਬੀ ਵਿਭਾਗ, ਪਟਿਆਲਾ ਲਿਖਦੇ ਹਨ।

ਇਤਨਾਂ ਵੱਡਾ ਅਮੋਲਕ ਕੰਮ ਕਰਕੇ ਆਪਣੇ ਆਪ ਨੂੰ 'ਕੀਟ' ਦਰਸਾਉਣਾਂ ਤਾਂ ਸਚਮੁੱਚ 'ਮਨ ਨੀਵਾਂ ਮਤ ਉਚੀ' ਆਖਕੇ ਜੋ ਅਸੀਂ ਅਰਦਾਸ ਕਰਦੇ ਹਾਂ, ਉਹਨ੍ਹਾਂ ਪ੍ਰਤੀ ਪੂਰੀ ਘਟਦੀ ਹੈ।

ਭਾਈ ਸਾਹਿਬ ਪਰਮਾਨੰਦ ਸਿੰਘ ਪਰਿੰਸੀਪਲ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ, ਇਸ ਤਰਾਂ ਫਰਮਾਉਂਦੇ ਹਨ :—

"ਅਕਾਲੀ ਕੌਰ ਸਿੰਘ ਜੀ 'ਨਿਹੰਗ' ਨੇ ਜੋ 'ਸ੍ਰੀ ਗੁਰੂ ਗ੍ਰੰਥ ਰਤਨ ਪ੍ਰਕਾਸ਼' ਲਿਖ ਕੇ ਮਹਾਨ ਸੇਵਾ ਕੀਤੀ ਹੈ, ਉਸ ਦੇ ਸਾਮਣੇ ਮੇਰੀ ਇਤਨੇ ਵਰ੍ਹਿਆਂ ਦੀ ਸੇਵਾ ਤੁਛ ਭਰ ਭੀ ਨਹੀਂ ਹੈ। ਉਨ੍ਹਾਂ ਨੇ ਇਹ ਕੰਮ ਕਰਕੇ ਸਿੱਖ ਪੰਥ ਪਰ ਭਾਰੀ ਅਹਿਸਾਨ ਕੀਤਾ ਹੈ।"

ਨੋਟ (ੳ) ਇਸ ਤਤਕਰੇ ਵਿਚ ਆਪ ਨੇ ਇਕ ਉਹ ਤਸਵੀਰ ਦਿਤੀ ਹੈ ਜੋ ਆਪ ਨੂੰ ਪ੍ਰਾਪਤ ਹੋਈ ਅਤੇ ਜਿਹੜੀ ਕਿ 'ਬਚਿਤ੍ਰ ਚਿਤ੍ਰ ਸੰਮਤ ੧੭੫੫ ਵਿਖੇ ਦਸਮ ਪਾਤਸ਼ਾਹ ਦੇ ਹਾਜ਼ਰ ਦਰਸ਼ਕਾਂ ਨੇ ਹਜ਼ੂਰੀ ਵਿਚੋਂ ਚਿਤ੍ਰ ਕੇ ਹੱਥ ਸਫਲੇ ਕੀਤੇ ਅਤੇ ਜੋ ੧੭੯੦ ਨੂੰ ਦਿੱਲੀ ਵਿਚੋਂ ਗੁਰੂ ਕੇ ਮਹਲਾਂ ਤੋਂ ਬਾਬਾ ਹਠੀ ਸਿੰਘ ਜੀ ਨੂੰ ਪ੍ਰਾਪਤ ਹੋਯਾ।

ਨੋਟ (ਅ) ਇਹ ਤਤਕਰਾ ਹੁਣ ਮੁੜ ਦਬਾਰਾ ਪੰਜਾਬੀ ਵਿਭਾਗ, ਪਟਿਆਲਾ ਨੇ

ਛਪਾਇਆ ਹੈ। ਪ੍ਰੰਤੂ ਅਫੋਸੋਸ ਹੈ ਕਿ ਮੁਖ ਸਫੇ ਪਰ ਅਕਾਲੀ ਜੀ ਦਾ ਨਾਮ ਸਪਸ਼ਟ ਤੌਰ ਤੇ ਨਹੀਂ ਆਇਆ ਤੇ ਨਾ ਹੀ ਉਹ ਫੋਟੋ ਹੈ ਤਾਕਿ ਇਸ ਦੇ ਪਾਠਕ ਤੁਰਤ ਸਮਝ ਲੈਂਦੇ ਕਿ ਇਸ ਪੁਸਤਕ ਦੇ ਕਰਤਾ ਅਕਾਲੀ ਕੌਰ ਸਿੰਘ ਜੀ 'ਨਿਹੰਗ' ਹਨ।

---

## ਆਪ ਜੀ ਦੀ ਦੂਜੀ ਮਹਾਨ ਸੇਵਾ

ਤਤਕਰਾ (Index) ਵਾਰਾਂ ਭਾਈ ਗੁਰਦਾਸ ਜੀ ਹੈ। ਇਸ ਬਾਰੇ ਬੜਾ ਸ਼ੰਕਾ ਸੀ ਕਿ ਇਹ ਸ਼ਾਇਦ ਛਪਿਆ ਹੀ ਨਹੀਂ ਕਿਉਂਕਿ ਆਪ ਜੀ ਦੇ ਪਰਲੋਕ ਗਮਨ ਉਪਰੰਤ ਆਪ ਦੇ ਦੁਸਹਿਰੇ ਦੇ ਅਖੰਡ ਪਾਠ ਜੀ ਦੇ ਭੋਗ ਪਰ ਭਾਰੀ ਇਕਠ ਵਿਚ ਜੋ ਵਿਦਵਾਨਾਂ ਨੇ ਤਕਰੀਰਾਂ ਕੀਤੀਆਂ (ਜਿਸ ਦਾ ਜ਼ਿਕਰ ਅੰਦਰ ਹੈ) ਉਹਨਾਂ ਇਹ ਸ਼ੱਕ ਪ੍ਰਗਟ ਕੀਤਾ ਤੇ ਕਿਹਾ ਕਿ "ਉਹ ਵਾਰਾਂ ਦਾ ਤਤਕਰਾ ਲਿਖਦੇ ਸਨ ਯਾ ਅਧੂਰਾ ਛੱਡ ਗਏ ਹਨ' ਆਦਿ। ਪ੍ਰੰਤੂ ਖੋਜ ਕਰਨ ਪਰ ਇਸ ਤਤਕਰੇ ਦੇ ਭਾਈ ਸਾਹਿਬ ਭਾਈ ਭਗਵੰਤ ਸਿੰਘ ਜੀ 'ਹਰੀ' ਸਪੁੱਤਰ ਭਾ: ਸਾਹਿਸ ਕਾਹਨ ਸਿੰਘ ਨਾਭਾ ਨੇ ਆਪਣੀ ਲਾਇਬਰੇਰੀ ਵਿਚ ਦਰਸ਼ਨ ਕਰਵਾਏ ਤਾਂ ਜਾ ਕੇ ਯਕੀਨ ਹੋਇਆ। ਹਰੀ ਜੀ ਨੇ ਬਹੁਤ ਕਿਰਪਾਲਤਾ ਕਰਕੇ ਇਹ ਤਤਕਰਾ ਦਾਸ ਨੂੰ ਬਖਸ਼ਿਆ ਜੋ ਹੁਣ ਮੇਰੇ ਪਾਸ ਹੈ। ਤਤਕਰੇ ਦੇ ਮੁਖ ਸਫੇ ਪਰ ਲਿਖਿਆ ਅੱਗੇ ਪੜ੍ਹੋ:—

### ਇਹ ਬਾਣੀ ਮਹਾਪੁਰਖ ਕੀ ਨਿਜ ਘਰ ਵਾਸਾ ਹੋਇ

### INDEX

ਭਾਈ ਸਾਹਿਬ ਗੁਰਦਾਸ ਦੇ ਕਬਿਤ ਸਵਯੇ ਅਤੇ ਵਾਰਾਂ ਦੀਆਂ ਤੁਕਾਂ ਦਾ

**ਤਤਕਰਾ**

ਜਿਸ ਨੂੰ

ਅਕਾਲੀ ਕੌਰ ਸਿੰਘ 'ਨਿਹੰਗ' ਨੇ ਸੰਗ੍ਰਹ ਕਰਕੇ ਗੁਰਮਤ ਖੋਜੀ ਸਜਣਾਂ ਲਈ ਖਾਲਸਾ ਪਰਦੇਸੀ ਮਾਲਵਾ ਪ੍ਰੇਸ, ਅੰਮ੍ਰਿਤਸਰ, ਸਰਦਾਰ ਕਰਤਾਰ ਸਿੰਘ ਪ੍ਰਿੰਟਰ ਤੇ

ਪਬਲਿਸ਼ਰ ਦੇ ਯਤਨ ਨਾਲ ਛਪਵਾਯਾ।

(੬-੫-੧੯੨੯)

"ਇਹ ਪੁਸਤਕ ੧੯੨੬ ਈਸਵੀ ਸ: ਕੁੰਦਨ ਸਿੰਘ ਨਗੀਨਾਂ ਸਿੰਘ ਕੰਟ੍ਰੈਕਟਰ ਸਜਣਾਂ ਦੇ ਡੇਰੇ 'ਥੁਲਿਨ ਮਾਨਭੂਮ' (ਬੰਗਾਲ) ਵਿਚ ਖ਼ਤਮ ਕਰਕੇ ਅਪ੍ਰੈਲ, ੧੯੨੭ ਵਿਚ ਪ੍ਰੇਦੇਸੀ ਮਾਲਵਾ ਪ੍ਰੈਸ, ਅੰਮ੍ਰਿਤਸਰ ਦਿਤੀ ਗਈ ਜੋ ਫਿਰ ਇਕ ਮਹੀਨੇ ਦੀ ਛਪਾਈ ਦੇ ਇਕਰਾਰ ਦੇ ਬਾਵਜੂਦ ਉਨ੍ਹਾਂ ੨ ਸਾਲ ਮਗਰੋਂ ੧-੫-੧੯੨੯ ਨੂੰ ਛਾਪ ਕੇ ਦਿਤੀ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਤਤਕਰਾ ੧੯੨੩ ਈਸਵੀ ਵਿਚ ਤਿਆਰ ਹੋਣ ਉਪ੍ਰੰਤ ਆਪ ਨੇ ਤਤਕਰਾ ਵਾਰਾਂ ਭਾਈ ਗਰਦਾਸ ੧੯੨੬ ਈਸਵੀ ਵਿਚ ਮੁਕੰਮਲ ਕਰਕੇ ਦੇ ਦਿਤਾ ਸੀ। ਇਸ ਤਰ੍ਹਾਂ ਮੁਤਵਾਤਰ ੧੬ ਵਰ੍ਹੇ ਹੀ ਨਹੀਂ ਪ੍ਰੰਤੂ ੨੦ ਵਰ੍ਹੇ ਦਿਨ ਰਾਤ ਜਿਥੇ ਆਪ ਦਾ ਮਨ ਬਾਣੀ ਨਾਲ ਜੁੜਿਆ ਰਿਹਾ ਉਥੇ ਆਪ ਦੇ ਪਵਿੱਤਰ ਹੱਥ ਵੀ ਬਾਣੀ ਦੀ ਛੋਹ ਪ੍ਰਾਪਤ ਕਰਦੇ ਰਹੇ।

ਇਨ੍ਹਾਂ ਗ੍ਰੰਥਾਂ ਦੀ ਵਿਕਰੀ ਲਈ ਆਪ ਨੂੰ ਬਹੁਤ ਯਤਨ ਕਰਨੇ ਪਏ ਪ੍ਰੰਤੂ ਉਸ ਸਮੇਂ (ਜਦੋਂ ਆਪ ਹੱਥੋ ਹਥੀ ਵਿਕ ਜਾਣ ਦੀ ਆਸ ਲਾਈ ਬੈਠੇ ਸਨ ਗ੍ਰੰਥ ਬਹੁਤੇ ਨਾ ਵਿਕ ਸਕੇ ਜੈਸਾ ਕਿ ਆਪ ਲਿਖਦੇ ਹਨ:—

"ਇਸ ਗ੍ਰੰਥ (Index ਸ੍ਰੀ ਗੁਰੂ ਗ੍ਰੰਥ ਸਾਹਿਬ) ਦੀ ਵਿਕਰੀ ਸਿਰਫ ੨੦੦ ਹੀ ਹੋਈ ਸੀ, ਤੋਂ ਪਤਾ ਲਗਦਾ ਕਿ ਇਹਨਾਂ ਗ੍ਰੰਥਾਂ ਦੇ ਕਿਤਨੇ ਕੁ ਗਾਹਕ ਹਨ।"

ਆਪ ਦੇ ਪਾਸ ਉਸ ਵਕਤ ਇਤਨੇ ਹੋਰ ਗ੍ਰੰਥ ਸਨ, ਜੋ ਆਪ ਨੇ ਸੰਗ੍ਰਹਿ ਕੀਤੇ ਹੋਏ ਸਨ ਪ੍ਰੰਤੂ ਉਪਰੋਕਤ ਗ੍ਰੰਥਾਂ ਦੀ ਗਾਹਕੀ ਘਟ ਹੋਣ ਕਰਕੇ ਆਪ ਨੇ ਪੰਥ ਅੱਗੇ ਅਪੀਲ ਕੀਤੀ ਸੀ ਕਿ "ਘਟ ਤੋਂ ਘਟ ੫੦੦ ਦੀਆਂ ਖਰੀਦਾਰੀ ਦੀਆਂ ਦਰਖਾਸਤਾਂ ਪੁਜਣ ਤਕ ਲਿਖੇ ਹੋਏ ਗ੍ਰੰਥ ਪ੍ਰਕਾਸ਼ ਕਰਾਉਣ ਦਾ ਯਤਨ ਕੀਤਾ ਜਾਏਗਾ। ਇਸ ਲਈ ਜਿਨ੍ਹਾਂ ਸੱਜਣਾਂ ਨੂੰ ਪੜ੍ਹਨ ਦਾ ਸ਼ੌਕ ਹੈ ਉਤਸ਼ਾਹ ਵਧਾਉਣ ਦੀ ਖੇਚਲ ਕਰਨ।"

ਹੋਰ ਗ੍ਰੰਥ ਇਹ ਸਨ:—

ਅਣਛਪੇ 'ਚੋਂ (੧) ਦਸਮੇਸ਼ ਜੀ ਦੇ ਸਮੇ ਦੇ ਮੀਇਕ ਗੁਰੂ ਕਵੀ ਜੀਪਰੇ ਦੀ

ਰਾਜਨੀਤੀ ਰਚਨਾ ਜੋ ਬਿ: ਸੰਮਤ ੧੭੪੭ ਵਿਚ ਉਸ ਨੇ ਸੰਸਕ੍ਰਿਤ ਤੋਂ ਗੁਰਮੁਖੀ ਅਖਰਾਂ ਤੇ ਬ੍ਰਿਜ ਭਾਸ਼ਾ ਵਿਚ ਰਚੀ ਹੈ।

ਅਣਛਪੇ 'ਚੋਂ (੨) ਰਹਿਤਨਾਮੇਂ ਪੁਰਾਤਨ ਲਿਖਤੀ ਭਾ: ਨੰਦ ਲਾਲ ਜੀ ਆਦਿਕ ਸਿਖਾਂ ਤੇ ਉਦਾਸੀਆਂ ਪ੍ਰਤੀ ਉਚਾਰੇ ਹੋਏ।

ਅਣਛਪੇ 'ਚੋਂ (੩) 'ਜਪੁਜੀ' ਸਟੀਕ ਭਾਈ ਮਨੀ ਸਿੰਘ ਜੀ ਰਚਿਤ।

ਅਣਛਪੇ 'ਚੋਂ (੪) 'ਮਹਿਮਾ ਪ੍ਰਕਾਸ਼ ਗ੍ਰੰਥ।

ਅਣਛਪੇ 'ਚੋਂ (੫) ਜਪੁਜੀ ਸਟੀਕ ਟੀਕਾਕਾਰ ਬਾਬਾ ਸੁਮੇਰ ਸਿੰਘ ਜੀ ਭੱਲੇ, ਜੋ ਕਿ ਦੋਹੇ ਚੋਪਈ ਦੀ ਰੁਚਨਾ ਵਿਚ ਸਨ।

ਛਪਿਆ ਹੋਇਆ (੬) 'ਬੁਧੀ ਬਾਰਿਧ ਹਿਤ ਉਪਦੇਸ਼ ਰਤਨਾਕਰ' ਗੁਰਮੁਖੀ ਵਿਚ ਜੋ ਕਿ ਸ਼੍ਰੀ ਦਸਮੇਸ਼ ਜੀ ਦੇ ਹਜ਼ੂਰੀ ਸੇਵਕ ਕਵੀਆ ਵੱਲੋਂ ਸਤਾਰਵੀਂ ਸਦੀ ਵਿਚ ਸੰਸਕ੍ਰਿਤ ਦੇ ਮਸ਼ਹੂਰ ਪੰਚ ਤੰਤ੍ਰ ਗ੍ਰੰਥ ਦਾ ਬੜੀ ਸੁੰਦਰ ਰਸੀਲੀ ਕਾਵਯ ਵਿਚ ਅਨੁਵਾਦ ਕੀਤਾ ਹੋਇਆ ਸੀ (ਪ੍ਰਾਪਤ ਹੋਇਆ) ਜੋ ਆਪ ਨੇ ਛਪਾਇਆ ਸੀ ਅਤੇ ਨਾਨਕ ਸਿੰਘ ਕਿਰਪਾਲ ਸਿੰਘ ਹਜ਼ੂਰੀਏ ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅਮ੍ਰਿਤਸਰ ਤੋਂ ਪ੍ਰਾਪਤ ਹੁੰਦਾ ਸੀ।

ਇਸ ਪੁਸਤਕ ਬਾਰੇ ਆਪ ਨੇ ਲਿਖਿਆ :—

'ਖਾਲਸਾ ਜੀ! ਹਰ ਇਕ ਮੁਲਕ ਵਿਚ ਦੇਸ਼-ਕੌਮ ਦੀ ਉਨਤੀ-ਸੁਧਾਰ ਸਬੰਧੀ ਲਹਿਰ ਨੂੰ ਇਤਿਹਾਸਵੇਤਾ ਪੈਦਾ ਤਾਂ ਕਰ ਦਿੰਦੇ ਹਨ ਪਰ ਉਸ ਨੂੰ ਕਾਮਯਾਬੀ ਦੇ ਸਿਖ਼ਰ ਤੇ ਪਹੁੰਚਾਣਾ ਕੇਵਲ ਰਾਜਨੀਤੀ-ਪੌਲੀਟੈਕਸ ਦੇ ਹੀ ਗਿਆਤਿਆਂ ਦਾ ਕੰਮ ਹੁੰਦਾ ਹੈ। ਇਸ ਵਾਸਤੇ ਦਸ਼ਮੇਸ਼ ਜੀ ਨੇ ਪੰਥ ਪ੍ਰਗਟ ਕਰਨ ਤੋਂ ਪਹਿਲੇ ਪੁਰਾਤਨ 'ਇਤਿਹਾਸ-ਰਾਜਨੀਤਕਾ' ਗ੍ਰੰਥਾਂ ਨੂੰ ਗੁਰਮੁਖੀ ਵਿਚ ਸੰਗ੍ਰਹ ਕੀਤਾ ਕਰਾਇਆ ਸੀ ਜੋ ਅਸਾਡੀ ਭੁੱਲ ਕਰਕੇ ਗੁਪਤ ਹੋਈ ਜਾਂਦੇ ਹਨ। ਇਹ੍ਰ ਸ੍ਰੀ

ਦਸਮੇਸ਼ ਜੀ ਦੇ ਸਮੇਂ ਦੀ ਰਚਨਾਂ ਲਿਖ ਕਰਕੇ ਬੜੇ ਫਖ਼ਰਮਾਨ ਅਤੇ ਦਸਮੇਸ਼ ਗੁਰੂ ਦੀ ਇਕ ਤਰ੍ਹਾਂ ਤੋਂ ਅਲੌਕਿਕ ਯਾਦਗਾਰ ਹੋਣ ਤੇ ਅਤੀਯੰਤ ਕਦਰ ਪਿਆਰ ਯੋਗ ਵਸਤੂ ਹੈ ।

ਛਪਿਆ ਹੋਇਆ ਹੈ (੭) 'ਸ੍ਰੀ ਗੁਰ ਸੋਭਾ' ਵੀ ਅਗਸਤ ੧੯੨੫, ਮੁਤਾਬਕ ਭਾਦਰੋਂ ੧੯੪੨ ਛਪਾ ਕੇ ਸੰਗਤਾਂ ਦੀ ਭੇਟ ਕੀਤਾ । ਸ੍ਰੀ ਗੁਰ ਸੋਭਾ 'ਅਰਥਾਤ' 'ਸ੍ਰੀ ਕਲਗੀਧਰ ਪੰਥ ਪ੍ਰਕਾਸ਼' ਜਿਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਕਵੀਆਂ ਵੱਲੋਂ ਦਸਮ ਪਾਤਸ਼ਾਹ ਜੀ ਦੇ 'ਜੁੱਧ ਜੰਗ' ਸਿਖ (ਖਾਲਸੇ) ਦੀ ਤਾਰੀਫ ਅਤੇ ਭਵਿਖਤ ਵੀਚਾਰ ਛੰਦਾ ਬੰਦੀ ਵਿਚ ਦਰਜ ਹਨ ਜਿਸ ਨੂੰ ਬੜੇ ਯਤਨ ਨਾਲ ਪ੍ਰਾਪਤ ਕਰਕੇ ਗੁਰਸਿਖਾਂ ਦੇ ਲਾਭ ਲਈ ਆਪ ਨੇ ਪਰਦੇਸੀ ਮਾਲਵਾ ਪ੍ਰੈਸ, ਅਮ੍ਰਿਤਸਰ ਵਿਚ ਪਹਿਲੀ ਵੇਰ ਪ੍ਰਕਾਸ਼ਤ ਕਰਵਾਇਆ । ਆਪ ਵੱਲੋਂ ਦਿਤੀ ਗਈ ਇਸ ਪੁਸਤਕ ਦੀ ਭੂਮਕਾ ਇਸ ਤਰ੍ਹਾਂ ਹੈ:—

"ਸਿੱਖ ਕੌਮ ਪਾਸ ਆਪਣੇ ਜਨਮ ਦਾਤਾ ਦੀ ਸ੍ਰੀ ਮੁਖਵਾਕ ਬਾਣੀ ਦਾ ਹੋਣਾ ਹੋਰ ਕੌਮਾਂ ਤੋਂ ਵਧੀਕ ਮਾਣ ਦਾ ਕਾਰਨ ਹੈ ਪ੍ਰੰਤੂ ਜੇ ਇਸ ਦਾ ਇਤਿਹਾਸ ਵੀ ਆਰੰਭ ਸਮੇਂ ਦੇ ਵਿਦਵਾਨਾਂ ਦੀ ਕਲਮ ਦਾ ਹੋਵੇ ਤਦ ਇਸ ਜੈਸਾ ਸੁਭਾਗਯ ਕੌਣ ਹੈ ? ਕੌਮ ਦੇ ਵਿਦਵਾਨ ਮੰਨਦੇ ਹਨ ਕਿ 'ਗੁਰਸੋਭਾ' ਦਸਮ ਪਾਤਸ਼ਾਹ ਦੇ ਸਮੇਂ ਦੀ ਰਚਨਾ ਹੈ ਪ੍ਰੰਤੂ ਪ੍ਰਾਪਤੀ ਕਠਨ ਸੀ । ਬੜੇ ਯਤਨ ਨਾਲ ਦੋ ਪੁਸਤਕਾਂ ਮਿਲੀਆਂ ਹਨ ਜਿਸ ਤੋਂ ਆਪ ਸਿੱਖ ਸੰਗਤ 'ਦ੍ਰਿਗ-ਰੰਜਨ' ਲਈ ਇਸ ਪੋਥੀ ਨੂੰ ਪ੍ਰਕਾਸ਼ਤ ਕਰਾਉਣ ਦਾ ਯਤਨ ਕੀਤਾ ਹੈ ।"

"ਇਸ ਵਿਚ ਦਸਮ ਪਾਤਸ਼ਹ ਜੀ ਦੇ ਅਨੰਦਪੁਰ, ਚਮਕੌਰ ਸਾਹਿਬ ਤੋਂ ਇਲਾਵਾ ਹੋਰ ਭੀ ਜੰਗਾਂ ਦਾ ਜ਼ਿਕਰ ਖਾਲਸੇ (ਸਿੱਖ) ਦੀ ਤਾਰੀਫ਼ ੬ ਭਵਿਖਤ ਵੀਚ ਹਾਰਰ ਇਕਸਿੱਖ ਮਾਈ ਭਾਈ ਦੇ ਵੀਚਾਰਨ

ਜੋਗ ਹਨ"

ਇਸ ਦੇ ਆਰੰਭ ਦਾ ਸਮਾਂ ਜਿਥੇ ਬਿਕਰਮੀ ਸੰਮਤ ੧੭੫੮ ਹੋਣ ਦਾ ਪਤਾ ਲਗਦਾ ਹੈ ਉਥੇ ਇਕ ਤਰ੍ਹਾਂ ਦਾ ਭੇਦ ਕਰਕੇ ੧੭੯੮ ਭੀ ਇਸ ਦੀ ਰਚਨਾਂ ਦਾ ਸਮਾਂ ਕਹਿ ਦੇਣਾ ਭਾਵੇਂ ਕੋਈ ਅਜੋਗ ਨਹੀਂ। ਪ੍ਰੰਤੂ ਇਹ ਨਿਰਣਾ ਵਿਦਵਾਨਾਂ ਦੀ ਖੋਜ ਪਰ ਛਡਕੇ ਇਤਨਾਂ ਤਾਂ ਨਿਰਵਿਵਾਦ ਮੰਨ ਸਕਦੇ ਹਾਂ ਕਿ ਇਸ ਗ੍ਰੰਥ ਦੀ ਰਚਨਾ ਕਰਨ ਵਾਲੇ ਸ੍ਰੀ ਗੁਰ ਗੋਬਿੰਦ ਸਿੰਘ ਜੀ ਮਹਾਰਾਜ ਦੇ ਜ਼ਰੂਰ ਹਜ਼ੂਰੀ ਸਿੱਖ (ਖਾਲਸਾ) ਕਵੀ ਸਨ।

ਭਾਦੋਂ ੧੯੮੨ ਸ੍ਰੀ ਅੰਮ੍ਰਿਤਸਰ ਅਗਸਤ ੧੯੨੫

ਪ੍ਰਾਰਥਕ ਪੰਥ ਦਾ ਦਾਸ

'ਅਕਾਲੀ ਕੌਰ ਸਿੰਘ ਨਿਹੰਗ'

'ਇਸਤ੍ਰੀ ਸੰਕਟ ਮੋਚਨ'

ਅਥਵਾ ਵਿਧਵਾ ਵਿਵਾਹ ਦੀ ਪ੍ਰਮਾਣੀਕਤਾ ਵੇਦ ਸ਼ਾਸਤ੍ਰ, ਪੁਰਾਣ, ਅੰਜੀਲ, ਕੁਰਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸਿਖ ਇਤਿਹਾਸ ਦਵਾਰਾ ਸਿੱਧ ਕੀਤਾ ਹੈ ਕਿ ਹਿਤਵੰਤੀ ਇਸਤ੍ਰੀਆਂ ਦਾ ਪੁਨਰ ਵਿਵਾਹ ਕਰਨਾ ਕੋਈ ਪਾਪ ਨਹੀਂ ਹੈ। ਰੰਗੀਨ ਤੇ ਸਾਦੀਆਂ ਤਸ਼ਵੀਰਾਂ ਸਮੇਤ ਹੈ।

ਨੋਟ: ਇਹ ਪੁਸਤਕ ਲਾਇਬ੍ਰੇਰੀ ਗੁਰਦਵਾਰਾ ਸਿੰਘ ਸਭਾ ਸ਼ਿਮਲਾ ਵਿਚ ਮੌਜੂਦ ਹੈ ਜੋ ਕਿ ਛਪਣ ਉਪ੍ਰੰਤ ਭਾ: ਕਿਰਪਾਲ ਸਿੰਘ ਹਜ਼ੂਰੀਆ, ਪੁਸਤਕਾਂ ਵਾਲੇ ਬਾਜਾਰ ਮਾਈ ਸੇਵਾਂ, ਸ੍ਰੀ ਅੰਮ੍ਰਿਤਸਰ ਜੀ ਪਾਸੋਂ ਮਿਲਦੀ ਸੀ।

---

"ਹਜ਼ੂਰੀ ਸਾਥੀ"

ਅਰਥਾਤ

ਤਖ਼ਤ ਸਚਖੰਡ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਦੇ ਜ਼ਿੰਮੇਵਾਰ

ਕਾਰਕੁਨ, ਨਿਕਟਵਰਤੀ ਤੇ ਯਾਤਰੂਆਂ ਲਈ ਯੋਗ ਮਰਯਾਦਾ ਦਰਸਾਊ ਸਲਾਹਕਾਰ

ਜਿਸ਼ ਨੂੰ

ਅਕਾਲੀ ਕੌਰ ਸਿੰਘ ਜੀ ਨਿਹੰਗ, ਪ੍ਰਬੰਧਕ ਸ੍ਰੀ ਗੁਰੂ ਨਾਨਕ ਆਸ਼੍ਰਮ ਚਕਾਰ ਕਸ਼ਮੀਰ ਨੇ, ਤਖਤ ਸਾਹਿਬ ਦੀ ਸ਼ੋਭਾ ਸਤਕਾਰ ਦੇ ਵਾਧੇ ਅਤੇ ਸੰਗਤਾਂ ਦੇ ਲਾਭ ਹਿਤ ਪ੍ਰਕਾਸ਼ਤ ਕੀਤਾ ।

(ਵਿਸਾਖ ਖਾਲਸਾ ਸੰਮਤ ੨੩੬/੧੯੯੧)

ਅਕਾਲੀ ਪੱਤ੍ਰਕਾ ਪ੍ਰੈਸ, ੯ ਬਾਂਡਰਥ ਰੋਡ, ਲਾਹੌਰ ਵਿਚ ਸ੍ਰ: ਗੁਰਦਾਸ ਸਿੰਘ ਜੀ ਪ੍ਰਿੰਟਰ ਦੇ ਯਤਨ ਨਾਲ ਛਾਪੀ ।

ਇਸ ਦੀ ਭੂਮਿਕਾ ਦੱਸਣ ਨਾਲ ਸੰਗਤਾਂ ਨੂੰ ਲਾਭ ਪੁੱਜੇਗਾ ਇਸ ਲਈ ਇਹ ਲਿਖੀ ਜਾਂਦੀ ਹੈ:—

ੴ ਸ੍ਰੀ ਵਾਹਿਗੁਰੂ ਜੀ ਫਤੇ ਹੈ

## ਭੂਮਿਕਾ

### ਹਜ਼ੂਰ ਸਾਹਿਬ ਕਿਤਨੇ ਹਨ ?

ਅੱਜ ਤੋਂ ੨੨੫ ਵਰ੍ਹੇ ਪਹਿਲਾਂ ਭਾਰਤ ਖੰਡ ਵਿਚ ਕਿਸੀ ਸਥਾਨ ਦਾ ਨਾਮ ਸ੍ਰੀ 'ਹਜ਼ੂਰ ਸਾਹਿਬ' ਨਹੀਂ ਸੀ, ਪ੍ਰੰਤੂ ਜਿਸ ਥਾਂ ਨੂੰ ਦੱਖਣ ਦੇਸ ਵਿਚ ਆ ਕੇ ਕੱਤਕ ੧੭੬੫ ਤੋਂ ਪਹਿਲੇ ਗੁਰੂ ਦਸਮੇਸ਼ ਜੀ ਨੇ ਭਾਗ ਲਾਇਆ ਉਸ ਦਾ ਨਾਮ ਖਾਲਸਾ ਪੰਥ ਵਿਚ ਤਖਤ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਸਾਹਿਬ ਪ੍ਰਚੱਲਤ ਹੋਇਆ ਕਿਉਂਕਿ ਗੁਰੂ ਪਾਤਸ਼ਾਹ ਜੀ ਨੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਪ੍ਰਗਟ ਗੁਰਾਂ ਕੀ ਦੇਹ' ਪ੍ਰਗਟ ਕਰਨ ਲਈ 'ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨੀਓ ਗ੍ਰੰਥ' ਵਾਲੇ ਭਾਵ ਦੇ ਵਾਕ ਦਾ ਉਚਾਰ ਕੀਤਾ । ਤਦ 'ਪ੍ਰਕਾਸ਼' ਸਮੇਂ ਪਹਿਲਾ ਸ਼ਬਦ "ਸੂਹੀ ਮਹਲਾ ੫—ਅਬਚਲ ਨਗਰ ਗੋਬਿੰਦ ਗੁਰੂ ਕਾ ਨਾਮ ਜਪਤ ਸੁਖ ਪਾਇਆ ਰਾਮ" ਹੀ ਆਇਆ ਸੀ ਇਸੀ ਕਰਕੇ ਖਾਲਸੇ ਵਿਚ ਸ੍ਰੀ ਹਜ਼ੂਰ, ਅਬਚਲ ਨਗਰ ਸਾਹਿਬ" ਇਸ ਥਾਂ ਦਾ ਨਾਮ ਪ੍ਰਚਲਤ ਹੋਇਆ ਜਿਸ ਦਾ ਸੰਖੇਪ ਨਾਮ ਬੋਲ ਚਾਲ

ਵਿਚ 'ਸ੍ਰੀ ਹਜ਼ੂਰ ਸਾਹਿਬ' ਸਿਖ ਮਾਤਰ ਦੇ ਜ਼ਰੀਏ ਆਮ ਲੋਕਾਂ ਵਿਚ ਪ੍ਰਚਲਤ ਹੋਇਆ ਹੈ ਪ੍ਰੰਤੂ ਆਗਰਾ ਨਿਵਾਸੀ ਸ੍ਰੀਮਾਨ ਭਾਈ ਸ਼ਿਵ ਦਿਆਲ ਸਿੰਘ ਜੀ ਜੋ) ਸਿਖ ਸੰਤਾਨ ਤੋਂ ਖੋਜੀ, ਅਭਿਆਸੀ, ਵਿਦਵਾਨ, ਗੁਰਬਾਣੀ ਦੇ ਨੇਮੀ ਪ੍ਰੇਮੀ ਸ਼ਰਧਾਲੂ ਸਨ) ਤਦ ਇਹ ਗੁਰੂ ਘਰ ਦੇ ਇਕ ਮਹਾਨ ਵਿਦਵਾਨ ਤੇ ਅਭਿਆਸੀ ਨਿਰਮਲੇ ਮਹੰਤ, ਗੁਰਦਵਾਰਾ ਸਾਹਿਬ ਮਾਈ ਥਾਨ ਮਹਲੇ ਵਾਲਿਆਂ ਤੋਂ ਦੀਖਿਅਤ ਹੋਕੇ ਕਮਾਈ ਵਿਚ ਲਗੇ ਤਦ ਆਪ ਦੇ ਇਕ ਲਾਲਾ ਸਾਲਗ੍ਰਾਮ ਜੀ ਸ਼ਰਧਾਲੂ ਨੇ ਆਪ ਨੂੰ 'ਹਜ਼ੂਰ ਸਾਹਿਬ' ਕਹਿਕੇ ਜਿਥੇ ਬੁਲਾਨ ਦੀ ਕੀਤੀ ਉਥੇ ਆਪ ਦੀ ਮ੍ਰਿਤੂ ਬਾਦ ਜੋ ਦਿਆਲ ਬਾਗ ਵਿਚ ਸਮਾਧੀ ਬਣਾਈ ਉਸ ਨੂੰ ਭੀ ਰਾਧਾ ਸਵਾਮੀ ਸੰਪਰਦਾ ਵਾਲਿਆਂ ਵਿਚ "ਹਜ਼ੂਰ ਸਾਹਿਬ" ਕਹਿਣਾਂ ਪ੍ਰਚਲਤ ਕੀਤਾ ਇਥੇ ਹੀ ਬਸ ਨਹੀਂ ਸਗੋਂ ਆਗਰਾ ਨਿਵਾਸੀ ਇਕ ਡੇਰੇ ਦੇ ਪ੍ਰਬੰਧਥ (ਮੁਖ ਕਰਮਚਾਰੀ) ਨੂੰ ਭੀ 'ਹਜ਼ੂਰ ਸ਼ਾਹਿਬ' ਕਰਕੇ ਸੱਦਣ ਦੀ ਪ੍ਰਪਾਟੀ ਉਥੇ ਕੁਝ ਸਾਲਾਂ ਤੋਂ ਪ੍ਰਚਲਤ ਹੈ ਅਤੇ ਪੰਜਾਬ ਆਦਿ ਦੇਸਾਂ ਵਿਚੋਂ ਇਸ ਮੱਤ ਤੇ ਪ੍ਰਚਾਰਕ ਯਾ ਸ਼ਰਧਾਲੂ ਕਿਤਨੇ ਹੀ ਗੁਰਸਿਖਾਂ (ਭੋਲੇ ਮਾਈਆਂ ਭਾਈਆ) ਨੂੰ ਭੁਲੇਖੇ ਦੇ ਕੇ "ਚਲੋ ਜੀ 'ਹਜ਼ੁਰ ਸਾਹਿਬ' ਦਰਸ਼ਨ ਕਰ ਆਈਏ", ਕਹਿਕੇ ਆਗਰੇ ਆਣ ਪੁਜਦੇ ਅਤੇ ਇਥੋਂ ਦੀਖਯਤ ਕਰਾਕੇ ਉਨ੍ਹਾਂ ਨੂੰ ਬਜਾਏ 'ਵਾਹਿਗੁਰੂ ਜੀ ਕਾ ਖਾਲਸਾ' ਕਹਿਲਾਵਨ ਦੇ ਅਸੀ 'ਰਾਧਾ ਸਵਾਮੀ ਹਾਂ' ਜਤਲਾਣ ਵਾਲੇ ਸਣਾਈ ਜਾਂਦੇ ਹਨ ।

ਇਸੀ ਸੰਪਰਦਾ ਦੇ ਇਕ ਮਾਨਨੀਯ ਅਚਾਰਜ ਭਾਈ ਸਾਵਨ ਸਿੰਘ ਜੀ ਬਿਆਸ ਵਾਲੇ ਜਦ ਆਪਣੇ ਦੋ ਜਗਿਆਸੂਆ ਸਮੇਤ ਸ੍ਰੀ ਹਜ਼ੂਰ ਸਾਹਿਬ (ਅਬਚਲਨਗਰ ਸਾਹਿਬ) ਜੀ ਦੇ ਦਰਸ਼ਨ ਲਈ ਬਿ: ੧੯੯੯ ਵਿਚ ਪੁੱਜੇ ਤਦ ਆਪ ਪਾਸੋਂ ਪੁਛਣ ਤੇ ਆਪ ਨੇ ਕਿਹਾ ਕਿ "ਮੈਂ ਗੁਰ ਨਾਨਕ ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਹਾਂ" ਸਿਖੀ ਦਾ ਪ੍ਰਚਾਰ ਕਰਦਾ ਹਾਂ, ਅੰਮ੍ਰਤ ਛਕਿਆ ਹੈ, ਰਹਿਤ ਰਖਦਾ ਹਾਂ, ਪਰਵਾਰ ਵਿਚ ਗਰਮਰਯਾਦਾ ਕਰਦਾ ਹਾਂ, ਮੇਰਾ ਹੋਰ ਕੋਈ ਮਤ ਨਹੀਂ ਤੇ ਨਾ ਹੀ ਕੋਈ ਆਪਣਾ ਮੱਤ ਚਲਾਂਦਾ ਹਾਂ ਜੇ ਐਵੇਂ ਕੋਈ ਕੁਛ ਕਹੇ ਯਾ ਸ਼ੱਕ ਕਰੇ ਤਾਂ ਮੇਰਾ ਚਾਰਾ ਨਹੀਂ ।

ਗੁਰੂ ਕੇ ਸਿਖਾਂ ਵਿਚ ਹਜ਼ੂਰ ਸਾਹਿਬ ਜਿਸ ਗੁਰਦੁਆਰੇ ਸਾਹਿਬ ਦਾ ਨਾਮ

ਹੈ ਉਹ ਦੱਖਣ ਵਿਚ ਨਦੇੜ ਸਟੇਸ਼ਨ ਪਾਸ ਦਸਮੇਸ਼ ਜੀ ਦਾ ਸਿੰਘਾਸਣ ਯਾ ਤਖਤ ਹੈ ਉਸ ਦੇ ਭੁਲੇਖੇ ਆਗਰੇ ਸ਼ਹਿਰ ਵਿਚ ਯਾ ਸ਼ਹਰਿ ਦੇ ਬਾਹਰ ਵਾਰ ਬਾਗ਼ ਵਿਚ ਕਿਸੀ ਮਨੁਸ਼ ਯਾ ਸਥਾਨ ਨੂੰ ਹਜ਼ੂਰ ਸਾਹਿਬ ਕਹਿਣ ਯਾ ਸਮਝਣ ਦੀ ਭੁੱਲ ਕਿਸੀ ਸਿਖ ਮਾਈ ਭਾਈ ਨੂੰ ਨਹੀਂ ਕਰਨੀ ਚਾਹੀਏ । ਦਰਅਸਲ ਦਖਣ ਵਿਚ ਨਦੇੜ ਸ਼ਹਿਰ ਗੁਦਾਵਰੀ ਦੇ ਕੰਢੇ ਆਬਾਦ ਹੋਏ ਇਕ ਅਸਥਾਨ ਦਾ ਨਾਮ ਸ੍ਰੀ ਹਜ਼ੂਰ ਸਾਹਿਬ ਹੈ ਪਰੰਤੂ ਆਗਰਾ ਨਿਵਾਸੀ ਸਜਨਾਂ ਨੇ ਜੋ ਇਕ ਹੋਰ ਥਾਂ ਦਾ ਨਾਮ ਪਰਚੱਲਤ ਕੀਤਾ ਹੈ ਇਹ ਸਿਖਾਂ ਨੂੰ ਭੁਲੇਖਾ ਪਾਣ ਵਾਲਾ ਹੈ ਅਤੇ ਸਿਖ ਨੂੰ ਯੋਗ ਤਰੀਕੇ ਨਾਲ ਜਾਂਣੂ ਕਰਨ ਵਾਸਤੇ ਪੰਥ ਦੇ ਮੁਖੀਆਂ ਤੇ ਪੰਥਕ ਪ੍ਰੇਮੀਆਂ ਨੂੰ ਗਿਆਨ ਦੇਣਾ ਚਾਹੀਏ ।

## 'ਸਮਰਪਣ'

ਜਿਸ ਗੁਰ ਪਾਹਿਸ਼ਾਹ ਜੀ ਨੇ 'ਬੇਗਮਪੁਰ' ਦਾ ਹੀ ਨਾਮ ਅਨੰਦਪੁਰ ਪ੍ਰਗਟਾ ਕੇ 'ਖਾਲਸਾ ਪੰਥ' ਸਜਾਇਆ ਅਤੇ ਜ਼ੁਲਮ ਦੀਆਂ ਜੜਾਂ ਉਖੇੜ ਕੇ ਸ਼ਿਕਾਰਘਾਟ ਤੇ ਦੇ ਸਿਖਰ ਸਿਖਰਦੁਪਹਿਰੇ ਫੁਰਮਾਇਆ "ਖਾਲਸਾ ਜੀ। ਇਥੇ ਅਨੰਦਪੁਰ ਦੀ ਸੀਤਲ ਸੁੰਗਧਤ ਮੰਦ ਮੰਦ ਚਲ ਰਹੀ ਪੌਣ ਦੀਆਂ ਲਹਿਰਾਂ ਲਹਿਰਾ ਰਹੀਆਂ ਹਨ ਅਤੇ ਕਿਸੀ ਦੇ ਮੋਢੇ ਤੇ ਹਥ ਰਖਕੇ ਆਖਿਆ ਸੀ" ਹੁਣ ਤਾਂ ਇਹ ਸਾਡੇ ਨਾਲ ਹੀ ਰਹੇਗਾ ਉਸ ਗੁਰੂ ਦਸਮੇਸ਼ ਜੀ ਦੀ ਚਰਨ ਸਰਨ ਵਿਚ ਇਹ ਹਜ਼ੂਰੀ ਸਾਥੀ ਸਮਰਪਣ ਹੈ

ਵਸਾਖ ੧੯੯੯

ਪ੍ਰਾਰਥਕ
ਸੰਗ੍ਰਹ ਕਰਤਾ

ਨਾਦੇੜ (ਦਖਣ)

*******

## ਹਜ਼ੂਰੀ ਸਾਥੀ ਕੀ ਹੈ ?

ਇਸ ਦੇ ਸਬੰਧ ਵਿਚ ਸ੍ਰੀ ਮਾਨ ਸਰਦਾਰ ਬਹਾਦਰ ਸਰਦਾਰ ਕਾਹਨ ਸਿੰਘ

ਜੀ ਮਸ਼ਹੂਰ ਵਿਦਵਾਨ ਤੇ ਰਈਸ ਨਾਭਾ (ਮਹਾ ਕੋਸ਼ ਕਰਤਾ) ਲਿਖਦੇ ਹਨ :—

"ਪੰਥ ਰਤਨ ਅਕਾਲੀ ਕੌਰ ਸਿੰਘ ਜੀ ਨਿਹੰਗ ਨੇ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਦੀ ਯਾਂਤਰਾ ਕਰਨ ਵਾਲੇ ਪ੍ਰੇਮੀਆ ਲਈ 'ਹਜ਼ੂਰੀ ਸਾਥੀ' ਲਿਖ ਕੇ ਭਾਰੀ ਉਪਕਾਰ ਕੀਤਾ ਹੈ। ਇਸ ਵਿਚ ਗੁਰੂ ਧਾਮ ਦਾ ਇਤਹਾਸ ਰਹੁਰੀ-ਤੀਅ ਆਮਦਣ ਖਰਚ ਦਾ ਵੇਰਵਾ ਅਤੇ ਯਾਤਰਾ ਦੀ ਵਿਧੀ ਆਦਿਕ ਸਿਰਲੇਖ ਬੜੀ ਯੋਗਤਾ ਨਾਲ ਲਿਖੇ ਹਨ। ਜੋ ੨ ਤ੍ਰੁਟੀਆਂ ਅਤੇ ਸੁਧਾਰ ਲਾਇਕ ਗੱਲਾਂ ਹਨ ਉਹ ਮਿਤਰ ਭਾਵ ਨਾਲ ਪ੍ਰਗਟ ਕੀਤੀਆਂ ਹਨ। ਇਸ ਟ੍ਰੈਕਟ ਤੋਂ ਅਪਾਰ ਲਾਭ ਹੋਨ ਦੀ ਆਸਾ ਹੈ ਮੈਂ ਅਕਾਲੀ ਜੀ ਨੂੰ ਇਸ ਸੇਵਾ ਦੇ ਬਦਲੇ ਅਤਿ ਧੰਨਵਾਦ ਪੇਸ਼ ਕਰਦਾ ਹਾਂ ਅਤੇ ਚਾਹੁੰਦਾ ਹਾਂ ਕਿ ਸ੍ਰੀ ਹਜ਼ੂਰ ਸਾਹਿਬ ਜੀ ਦੇ ਯਾਤਰੂ ਪਰੇਮੀਆਂ ਪਾਸ ਤਾਂ ਇਹ ਪੁਸਤਕ ਦਾ ਹੋਣਾ ਬਹੁਤ ਹੀ ਜ਼ਰੂਰੀ ਹੈ ਪਰ ਸਾਧਾਰਨ ਰੀਤ ਨਾਲ ਹਰ ਇਕ ਸਿਖ ਨੂੰ ਇਹ ਪੁਸਤਕ ਰੱਖਣੀ ਚਾਹੀਦੀ ਹੈ।"

ਪੰਥ ਸੇਵਕ

੨੦-੪-੧੯੩੩ ਕਾਹਨ ਸਿੰਘ ਨਾਭਾ ਨਿਵਾਸੀ

********

## 'ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਦੱਖਣ ਪ੍ਰਵੇਸ'

ਇਹ ਆਪ ਦਾ ਭਾਰੀ ਵਡਮੁੱਲਾ ਸੰਗ੍ਰਹਿ ਇਸ ਵਾਸਤੇ ਲਿਖਦਾ ਹਾਂ ਕਿ ਕਿਤਾਬ ਦੇ ਮੁੜ ਨਾ ਛਪਣ ਕਾਰਨ ਡਰ ਹੈ ਸਮੇਂ ਦੀ ਲਪੇਟ ਨਾਲ ਇਹ ਵੀ ਗੁਪਤ ਹੋ ਜਾਏ ਗੀ। ਇਸ ਲਈ ਅਤੇ ਜੋ ਇਹ ਪੁਛਦੇ ਹਨ ਕਿ ਦਸਮ ਪਾਤਸ਼ਾਹ ਇਤਨੀ ਦੂਰ ਕਿਉਂ ਗਏ, ਉਨ੍ਹਾਂ ਵੀਰਾਂ ਨੂੰ ਉਤਰ ਦੇਣ ਲਈ ਆਪ ਦੀ ਇਸ ਸੰਗਰਾਹਕ ਪੁਸਤਕ 'ਹਜ਼ੂਰੀ ਸਾਥੀ' ਚੋ ਇਹ ਜ਼ਰੂਰੀ ਹੈ ਜੈਸਾ ਕਿ :—

ਜਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਪੰਜਾਬ ਤੋਂ ਰਾਜਪੂਤਾਨਾ ਹੋਕੇ, ਬੁਰ-ਹਾਨਪੁਰ, ਅਕੋਲਾ ਇੰਗੋਲੀ, ਬਾਸਮ, ਬਸਮਤ ਆਦਿ ਲੰਘ ਆਏ ਤਦ ਇਕ ਰਮ-ਣੀਕ ਥਾਂ ਵੇਖ —

"ਨਗਰ ਨੰਦੇੜ ਵਹਿਰ ਕੀ ਥਾਈ ।
ਉਤਰੇ ਸਤਿਗੁਰੂ ਸੋ ਆਪਨਾਸੀ ।
ਅਹੈ ਪੁਰਾਤਨ ਭੂਮ ਹਮਾਰਾ ।
ਅਪਰ ਮਾਲਕੀ ਸਕਲ ਬਿਡਾਰੀ ।"

ਕਹਿਕੇ ਜਿਥੇ ਆਪ ਨੇ ਉਤਾਰਾ ਕੀਤਾ ਉਸ ਥਾਂ ਦਾ ਮਾਲਕ ਇਕ ਨੰਦੇੜ ਦਾ ਮੁਗਲ ਕਿਹਾ ਜਾਂਦਾ ਸੀ ਜਿਸ ਨੇ ਖਬਰ ਪਾਕੇ ਉਠਾਣ ਦਾ ਜਤਨ ਕੀਤਾ ਤੇ ਇਹ ਮਾਮਲਾ, ਰਈਸਾਂ, ਹਾਕਮਾਂ ਤਕ ਪੂਜਗਿਆ ਤਦ ਫੇਸਲਾ ਇਹ ਹੋਇਆ ਕਿ "ਜੋ ਇਸ ਕੀ ਅਭਿਲਾਖਾ ਧਰੈ । ਕੋ-ਇਕ ਪਤਾ ਬਤਾਵਨ ਕਰੈ ।"
ਇਸ ਪਰ ਗੁਰੂ ਜੀ ਨੇ :—

"ਤਪ ਕੀ ਮਾਲ ਬਿਭੂ ਦਿਖਾਈ ।
ਜੋਜਨ ਭੂਮ ਦੀਨ ਹਰਖਾਈ ।"

ਤਾਂ ਭੀ ਮੁਗਲ ਨੂੰ ਦੇਣ ਲਈ ਗ਼੍ਰੀਬ ਨਿਵਾਜ ਸਤਿ ਗੁਰੂ ਜੀ ਨੇ —

"ਕਰੀ ਬਛਾਵਨ ਗਨ ਦੀਨਾਰ ।
ਜਿਹ ਲਗ ਅਬਲੋ ਹੈ ਦਰਬਾਰ ।"

ਜਿਨ੍ਹਾਂ ਨੂੰ ਸਮੇਟ ਕੇ ਮੁਗਲ ਅਪਨੇ ਘਰ ਗਿਆ ਤਦ ਹਕੂਮਤ ਵੱਲੋਂ 'ਇਕ ਜੋਜਨ ਲਗ ਗੁਰੂ ਅਸਥਾਨ' ਚੌਤਰਫੀ ਦਾ ਪਟਾ ਲਿਖ ਕੇ ਭੇਟ ਕੀਤਾ ਗਿਆ ਉਸੀ ਥਾਂ ਗੁਰੂ ਖਾਲਸੇ ਸਮੇਤ ਨਿਵਾਸ ਕਰਨ ਲਗੇ । ਪਰੰਤੂ ਜਿਥੇ ਹਰ ਰੋਜ਼ ਮਹਾਰਾਜ ਦੀਵਾਨ ਸਜਾਂਦੇ ਸੀ ਉਥੇ ਹੀ ਭਾਣਾ ਵਰਤਾਣ ਤੋਂ ਪਹਿਲੇ ਆਪ ਨੇ ਤਖਤ ਸਜਾ ਕੇ ਸੀ ਗੁਰੂ ਗ੍ਰੰਥਿ ਸਾਹਿਬ ਜੀ ਦਾ ਪ੍ਰਕਾਸ਼ ਪ੍ਰਦੱਖਣਾ ਕਰਕੇ ਇਸ ਭਾਵ ਦੇ ਬਚਨ ਕੀਤੇ:-

"ਆਗਿਆ ਭਈ ਅਕਾਲ ਕੀ ਤਬੇ ਚਲਾਇਓ ਪੰਥ ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ ।
ਜਾ ਕਾ ਹਿਰਦਾ ਸੁਧ ਹੈ ਖੋਜ ਸ਼ਬਦ ਮੈ ਲੇਹਿ ।
ਦਸ ਮੈਹਲਨ ਕੀ ਪੜੀਅਹਿ ਬਾਨੀ ।
ਆਚੁਤ ਪਦ ਪਾਵਹੁ ਨਿਰਬਾਨੀ "

ਇਸ ਤਰ੍ਹਾਂ ਕਈ ਹੋਰ ਵੀ ਪ੍ਰਸ਼ਨ ਉੱਤਰ ਹੋਏ ਤੇ ਇਕ ਪ੍ਰਸ਼ਨ ਦੇ ਉੱਤਰ ਵਿਚ ਭਾਈ ਸੰਤੋਖ ਸਿੰਘ ਜੀ ਨੂੰ ਇਥੇ ਹੀ ਰਹਿਣ ਦੀ ਆਗਿਆ ਹੋਈ ਜਿਸ ਨੂੰ ਆਪ ਨੇ ਅੰਤ ਪ੍ਰਯੰਤ ਪੂਰਾ ਕੀਤਾ ਅਤੇ ਸਾਰੇ ਦਿਨ ਦੇ ਦਰਸ਼ਨ-ਦੀਦਾਰ ਮਗਰੋਂ ਦੀਵਾਨ ਦਰਬਾਰ ਦੀ ਸਮਾਪਤੀ ਹੋਈ ਤੇ ਉਸ ਥਾਂ ਆਪ ਨੇ ਚਿਖਾ ਤਿਆਰ ਕਰਵਾਕੇ ਚੌਗਿਰਦੇ ਕਨਾਤ ਤੇ ਸੰ: ੧੭੬੫ ਕੱਤਕ ਸ਼ੁਦੀ ਪੰਚਮੀ ਵਾਲੇ ਦਿਨ "ਵੀਰਵਾਰ ਨਿਸ ਚੜੇ ਬੇਬਾਨ" ਵਾਲੀ ਲੀਲਾ ਵਰਤਾਈ ਤਦ ਸਾਰੀ ਰਾਤ ਖਾਲਸਾ ਜੀ ਨੇ 'ਜਾਗਨਾ ਜਾਗਨ ਨੀਕਾ ਹਰਿ ਕੀਰਤਨ ਮਹਿ ਜਾਗਨਾ' ਕਰਕੇ ਚਿਤਾ ਠੰਢੀ ਹੋਣ ਤੇ ਬਹੁਤ ਭਾਲ ਕੀਤੀ ਪਰੰਤੂ —

ਫੂਲ ਅਸਤ੍ਰ ਕਛੂ ਸ਼ਸ਼ਤ੍ਰ ਨ ਪਾਇਓ ।
ਏਕ ਪਤਾ ਨਹੀਂ ਨੈਨ ਲਖਾਇਓ ।
ਅਸਥੀ ਕੋ ਤੈਂਹ ਲੇਪ ਨਾ ਕੋਈ ।
ਈਂਧਨ ਭਸਮ ਪਰੀ ਬਹੁਜੋਈ ।
ਆਯੁਧ ਨਹੀਂ ਏਕ ਤੇਹੇ ਪਾਇਓ ।
ਹੇਰ ਸਭਨ ਕੋ ਮਨ ਬਿਸਮਾਇਓ ।
ਦੇਹ ਸਹਿਤ ਕੀਨਸ ਪ੍ਰਸਥਾਨਾ ।
ਮਗ ਗਮਨੇ ਪਿਖ ਨਿਸਚੇ ਠਾਨਾ ॥ ੩੬ ॥
ਸਗਲ ਬਟੋਰ ਬਿਭੂਤ ਬਨਾਈ ।
ਰਚਿਓ ਸਿੰਘਾਸਨ ਪੁਨ ਤਿਸਥਾਈ ।

ਅਜ ਤਕ ਇਸੀ ਸਿੰਘਾਸਨ ਨੂੰ ਤਖਤ ਸਚਖੰਡ ਅਤੇ ਇਸ ਪਰ ਸਜੀ ਹੋਈ ਅਮਾਰਤ ਨੂੰ ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ ਜੀ ਆਖਦੇ ਹਨ । ਇਸੀ ਦਾ ਸੰਕੇਤਕ ਨਾਮ ਸ੍ਰੀ ਹਜ਼ੂਰ ਸਾਹਿਬ ਜੀ ਹੋਨ ਤੇ ਇਸ ਸਾਰੇ ਪੁਰੇ ਨੂੰ ਹਜ਼ੂਰ ਸਾਹਿਬ ਕਹਿੰਦੇ ਹਨ।

ਬਿਕਰਮੀ ੧੭੬੫ ਕੱਤਕ ਵਿਚ ਪੰਥ ਵਾਲੀ ਸ਼ਹਿਨਸ਼ਾਹ ਸਚੇ ਪਾਤਸ਼ਾਹ ਸ੍ਰੀ ਗੁਰੂ ਗੋਬਿਦ ਸਿੰਘ ਸਾਹਿਬ ਜੀ ਨੇ ਭਾਈ ਸੰਤੋਖ ਸਿੰਘ ਜੀ ਹਜ਼ੂਰੀ ਕਾਰੋਬਾਰੀ ਨੂੰ ਇਸ ਭਾਵ ਦਾ ਹੁਕਮ ਦਿਤਾ ਕਿ ਸਾਡੇ ਪਿਛੋਂ ਤੁਸੀਂ ਹਮੇਸ਼ :—

"ਇਸ ਥਲ ਰਹੋ ਦੇਗ ਵਰਤਾਵਹੁ ।
ਸਰਧਾ ਯੁਤ ਮੋ ਸਿੰਘ ਟਿਕਾਵਹੁ ।
ਦਰਬ ਅਸੰਖ ਈਹਾਂ ਜੋ ਆਇ ।
ਤਿਸਤੇ ਨਹ ਮੰਦਰ ਚਿਨਵਾਇ ।
ਸਕਲ ਦੇਗ ਪਰ ਦੇਹੁ ਲਗਾਈ ।
ਪੰਚਾਮ੍ਰਿਤ ਆਦਿਕ ਵਰਤਾਈ ।
ਕਰਹੁ ਪਕਵਾਨ ਦੇਹ ਵਰਤਾਇ ।
ਧੰਨ ਕੀ ਚਿੰਤਾ ਕਰਹੁ ਨ ਕਾਇ ।

ਦਰਸ਼ਨਾਂ ਦੀ ਸਿੱਕ ਪ੍ਰਗਟ ਕਰਨ ਤੇ ਗੁਰੂ ਜੀ ਨੇ ਇਸ ਭਾਵ ਦਾ ਹੁਕਮ ਫੁਰ-ਮਾਇਆ ਕਿ :—

"ਨਿਸਚੈਸ਼ਬਦ ਰਿਦਾ ਹੈ ਮੇਰੋ ।
ਤਿਸ ਤੇ ਮਿਲੀਐ ਸੰਝ ਸਵੇਰੋ ।
ਹਰਿ ਗੁਰ ਗੁਨ ਮਨਹਿ ਪਰੋਵਹੁ ।
ਤਿਸ ਤੇ ਮਿਲ ਨਿਆਰੇ ਨਹ ਹੋਵਹੁ ।
ਆਯੁਧ ਵਿਦਿਆ ਸੇ ਚਿਤ ਲਾਓ ।
ਬਨਹੁ ਬੀਰ ਅਰ ਸਮੁਖ ਸਿਧਾਓ ।
ਨਿਸ ਦਿਨ ਗੁਰਬਾਨੀ ਅਭਿਆਸੋ ।
ਕੈ ਸਸਤ੍ਰਨ ਸੰਗ ਸਤ ਬਿਨਾਸਹੋ ।
ਜੋ ਗੁਰੂਅਨ ਜਗ ਕਰ ਬਿਲਾਸਾ ।
ਗੁਰਮਤ ਪ੍ਰੇਮ ਧਰ ਸਭ ਇਤਿਹਾਸਾ ।
ਗੁਰਮਤ ਦੇਤ ਸਕਲ ਕਲਿਆਨ ।
ਸੁਖ ਪ੍ਰਾਪਤ ਪਾਠਕ ਸੰਤਾਨ ।"

ਇਤਿਆਦਿਕ......

*********

# "ਗੁਟਕਾ ਪ੍ਰਮਾਣੀਕ ਨਿਤਨੇਮ"

ਆਪ ਨੇ ਇਕ ਗਟਕਾ 'ਪ੍ਰਮਾਣੀਕ ਨਿਤਨੇਮ' ਬੜੀ ਸੂਝ ਬੂਝ ਨਾਲ ੧੯੯੪ ਬਿਕਰਮੀ ਵਿਚ ਛਪਾਇਆ ਜਿਸ ਨੂੰ ਵਾਰਾਂ ਭਾਈ ਗੁਰਦਾਸ ਜੀ, ਸੌ ਸਾਖੀ, ਰਹਿਤ ਨਾਮੇ ਆਦਿ ਦੇ ਪ੍ਰਮਾਣਾਂ ਅਤੇ ਸ੍ਰੀ ਅਕਾਲ ਤਖਤ ਜੀ ਦੀ ਪੁਰਾਤਨ ਪੰਥਕ ਨਿਤ ਵਰਤੋਂ ਦੇ ਅਧਾਰ ਪਰ ਯਤਨ ਕਰਕੇ ਪ੍ਰਕਾਸ਼ਤ ਕਰਾਇਆ। ਆਪ ਲਿਖਦੇਹਨ ਕਿ:—

"ਹਰਇਕ ਮਜ਼ਬ ਦੇ ਆਸਤਕ ਮਨੁਸ਼ਾਂ ਵਤ ਸਿੱਖ ਸਦਾ ਤੋਂ ਆਪਣੇ ਨਿਤਨੇਮ ਦੀ "ਇਜ਼ਤ-ਪਾਬੰਦੀ" ਰਖਦੇ ਆਏ ਹਨ, ਪ੍ਰੰਤੂ ਪਛਮੀ ਰੋਸ਼ਨੀ-ਰਾਜ ਵਿਚ ਅਧੂਰੇ ਤਰਕਵਾਦ ਨੇ ਉਹ ਪਹਿਲੀ ਸੂਰਤ ਨਹੀਂ ਰਹਿਣ ਦਿਤੀ। ਸੀਨਾ ਬਸੀਨਾ ਬਾਣੀਆਂ ਯਾਦ ਕਰਨ ਵਾਲੇ ਮਾਈ ਭਾਈ ਸਮੇਂ ਦੇ ਪੜਦੇ ਵਿਚ ਗੁਪਤ ਹੋਈ ਜਾਂਦੇ ਹਨ। ਵਰਤਮਾਨ ਸਭਯਤਾ ਪ੍ਰੈਸ, ਪੁਰਾਤਨ ਰਹੁ ਰੀਤਾਂ ਨੂੰ ਹਜ਼ਮ ਕਰੀ ਜਾਂਦੇ ਹਨ। ਬਾਣੀ ਦੇ ਕ੍ਰਮ ਤੇ ਅਖਰ-ਮਾਤਰਾ ਦੀ ਪਾਬੰਦੀ ਵਿਚ ਘਾਟੇ ਵਾਧੇ ਦਾ ਦੌਰ ਜਾਰੀ ਹੈ !!! ਐਸ ਹਾਲਤ ਵਿਚ ਸ਼ਰਧਾਲੂ ਪ੍ਰੇਮੀਆਂ ਨੂੰ ਨਿਰਸੰਸੇ ਬ੍ਰਿਤ ਸ਼ਰਧਾ ਨਾਲ ਪਾਠ ਕਰਨ ਵਾਸਤੇ ਅਗਾਂਹ ਨੂੰ ਗੁਜ਼ਰੇ ਸਮੇ ਦੀ ਟੋਹ ਲਾਉਣ ਲਈ ਲੋੜ ਸੀ ਕਿ ਪ੍ਰਮਾਣ, ਰਵਾਜ਼, ਰਵਾਇਤਾਂ ਦੇ ਅਧਾਰ ਪਰ ਇਕ ਨਿਤਨੇਮ ਪ੍ਰਕਾਸ਼ਤ ਹੋਵੇ, ਸੋ ਹੁਣ ਆਪ ਦੇ ਕਰ-ਕਮਲਾਂ ਵਿਕ ਪੁਜਣ ਤੇ ਆਸ ਹੈ ਆਪ ਵੀਚਾਰ ਉਤਸ਼ਾਹ ਸਹਿਤ ਪਾਠ ਪ੍ਰਚਾਰ ਕਰਕੇ ਲਾਭ ਉਠਾਉਗੇ।

ਪ੍ਰਾਰਥਕ

ਪ੍ਰਕਾਸ਼ਕ

(ਅਕਾਲੀ ਕੌਰ ਸਿੰਘ ਨਿਹੰਗ)

# ਸਿਖਾਂ ਦਾ ਨਿਤਨੇਮ ਕੀ ਹੈ ?

'ਨਿਰਸੰਸੇ ਬਿਤ 'ਸ਼ਰਧਾ' ਹੀ "ਸਿਖੀ ਦਾ ਜੀਵਨ" ਹੈ ਜਿਸ ਨੂੰ 'ਹਤ' ਕਰਨ ਵਾਸਤੇ ਅਧੂਰੀ ਪਛਚਮੀ ਰੋਸ਼ਨੀ ਦੁਧਾਰੇ ਖੰਡੇ ਤੋਂ ਵਧੀਕ ਹਾਨੀਕਾਰਕ ਸਾਬਤ ਹੋਈ, ਜਿਸ ਨੇ ਸਰਲ ਚਿਤ ਸਿਖਾਂ ਨੂੰ ਨਿਤਨੇਮ ਭਗਤੀ ਤੋਂ ਐਸਾ ਉਖੇੜਿਆ, ਕਿ ਗੁਜ਼ਰੇ ਪਚਾਂਸ ਤੋਂ ਵਧੀਕ ਸਾਲਾਂ ਵਿਚ ਪਰਸਪਰ ਨਿਤ ਨਵੇਂ ਦਿੰਹ, 'ਬਿਵਾਦ ਵਿਰੋਧ' ਕਰਕੇ ਭੀ ਨਿਰਸੰਦੇਹ ਨਹੀਂ ਹੋ ਸਕੇ !!! ਖੋਜ ਬੂਝ ਦੇ ਆਸਰੇ ਤਾਂ ਨਹੀਂ, ਪਰੰਤੂ ਆਪਣੀ ਬੁੱਧੀ ਦੁਆਰੇ ਪ੍ਰਚਾਰ ਜਾਰੀ ਰਖਕੇ, ਅਜ ਭਾਵੇ ਬਹੁ ਸੰਮਤੀ ਇਝ ਹੋ ਜਾਏ ਕਿ 'ਸਿਖਾਂ ਦਾ ਨਿਤਨੇਮ ਪੰਜ ਬਾਣੀਆਂ ਹੀ ਹਨ" ਪਰ ਇਹ ਕੋਈ ਨਿਰਵਿਵਾਦ ਫੈਸਲਾ ਨਹੀਂ ਹੋਵੇਗਾ ? ਕਿਉਂਕਿ—

(੧) ਸਾਡੀ ਕੀਤੀ ਵੰਡ ਦੇ ਕ੍ਰਮ ਅਨੁਸਾਰ, ਨਿਤਨੇਮ ਦੀਆਂ ਬਾਣੀਆਂ, ਪੰਜਾਂ ਤੋਂ ਵਧੀਕ ਹਨ ਅਤੇ ਸੋਦਰੁ ਰਹਿਰਾਸੁ ਦੇ ਪਾਠ ਸਬੰਧੀ, ਸਿਖ ਸੁਧਾਰਕ, ਗੁਰੂ ਘਰ ਦੀ ਪ੍ਰਮਾਣੀਕ ਰਚਨਾ, ਇਤਿਹਾਸ ਤੇ ਮੌਜੂਦਾ ਰਵਾਜ ਪਰਸਪਰ ਇਤਫਾਕ ਨਹੀਂ ਰਖਦੇ !!!

(੨) ਗੁਰਬਾਣੀ ਵਿਚ "ਫਿਰ ਚੜ੍ਹੇ ਦਿਵਸੁ ਗੁਰਬਾਣੀ ਗਾਵੇ" ਦੇ ਹੁਕਮ ਬਨਾਂ ਜਿਥੇ ਹੋਰ ਕਈ 'ਵਿਵਸਥਾ ਵਿਸਥਾਰ' ਨਹੀਂ ਹੈ ਉਥੇ ਪ੍ਰਮਾਣੀਕ ਬਾਂਣੀ ਭੀ ਚੰਦ ਸਿਰ ਲੇਖਾਂ ਤੋਂ ਸ਼ਿਵਾਇ ਹੋਰ ਕੁਛ ਨਹੀਂ ਦਸਦੀ !!i ਜੈਸਾ ਕਿ !!

(ੳ) ਗਿਆਨ ਗੋਸਟ ਚਰਚਾ 'ਸਦਾ ਅਨਹਦ ਸ਼ਬਦ ਉਠੇ ਧੁਨਕਾਰਾ' ।। ਸੋਦਰਆਰਤੀ ਗਾਵੀਐ ਅਮ੍ਰਿਤ ਵੇਲੇ ਜਾਪੁ ਉਚਾਰਾ' (ਵਾਰ ੧ ਪੌੜੀ ੩੮)

(ਅ) ਸੰਝੈ ਸੋਦਰੁ ਗਾਵਣਾ ਮਨਮੇਲੀ ਕਰ ਮੇਲ ਮਿਲੰਦੇ। ਰਾਤੀ ਕੀਰਤਿ ਸੋਹਿਲਾ ਕਰ ਆਰਤੀ ਪ੍ਰਸ਼ਾਦਿ ਵਡੰਦੇ॥ (ਵਾਰ ੨੬ ਪੌੜੀ ੬)

(ੲ) ਅੰਮ੍ਰਿਤ ਵੇਲੇ ਨਾਵਣਾ ਗੁਰਮੁਖਿ ਜਪੁ ਗੁਰ ਮੰਤ੍ਰ ਜਪਾਇਆ। ਰਾਤੀ ਆਰੁਤੀ ਸੋਹਿਲਾ ਮਾਇਆ ਵਿਚ ਉਦਾਸ ਰਹਾਇਆ (ਵਾਰ ੨੬ ਪੌੜੀ ੪)

ਇਹ ਪ੍ਰਮਾਣ ਦਸਦੇ ਹਨ ਕਿ ਬਿਕ੍ਰਮੀ ਸੋਲਵ੍ਹੀ ਸਤਾਰਵ੍ਹੀ ਸਦੀ ਵਿਚ ਜਪੁ, ਸੋਦਰੁ, ਆਰਤੀ ਅਤੇ ਸੋਹਿਲਾ ਨਾਮ ਦੀਆਂ ਬਾਣੀਆਂ ਹੀ ਸਿਖਾਂ ਵਿਚ ਨਿਤ ਪੜ੍ਹੀਆਂ ਜਾਂਦੀਆਂ ਸਨ।

(੩) ਪੁਰਾਤਨ ਸਿਖਾਂ ਵਿਚ ਇਕ ਮਸ਼ਹੂਰ ਸਾਖੀ ਹੈ ਕਿ ਇਕ ਸਮੇਂ ਪੰਚਮ ਪਾਤਸ਼ਾਹ ਜੀ ਨੇ ਅਰਾਕੀ ਤੇ ਪਲਾਕੀ ਮਾਰ ਰਕਾਬਾਂ ਵਿਚ ਚਰਨ ਟਿਕਾਉਣ ਤਕ ਸਤਾਂ ਸ਼ਬਦਾਂ ਦਾ ਜੋੜ ਤੁਕਬੰਦੀ ਵਿਚ ਸੁਣਨਾਂ ਚਾਹਿਆ ਤਦ ਭਾਈ ਗੁਰਦਾਸ ਜੀ ਨੇ "ਤੂੰ ਸੁਲਤਾਨ ਕਹਾ ਹਉ ਮੀਆ 'ਜਿਉ ਡਰਤ ਹੈ ਆਪਣਾ।' 'ਇਆਨੜੀਏ ਮਾਨੜਾ ਕਾਇ ਕਰੇਹਿ' 'ਇਹ ਤਨ ਮਾਇਆ' ਸੁਪਨਾ। 'ਮੇਰਾ ਮਨ ਲੋਚੈ ਗੁਰ ਦਰਸਨ ਤਾਈ' 'ਕਵਨ ਤਰਾਜੀ' ਹੋਏ। "ਮਨ ਮੰਦਰ ਤਨ ਵੇਸ' 'ਮੈਂ ਪੇਖ ਰਮਈਆ ਸੋਏ" ਕਹਿ ਸੁਣਾਇਆ ਜਿਸ ਪਰ ਹੁਕਮ ਹੋਇਆ ਕਿ ਨਿਤ ਜਪੁ ਸਾਹਿਬ ਨਾਲ ਇਨ੍ਹਾਂ ਸ਼ਬਦਾਂ ਦਾ ਇਸੀ ਤਰਾਂ ਪਾਠ ਕੀਤਾ ਕਰੋ ਜਿਸ ਕਰਕੇ ਪੁਰਾਤਨ ਸਿਖ ਇਸੀ ਤਰ੍ਹਾਂ ਪੜ੍ਹਦੇ ਆਏ ਪ੍ਰੰਤੂ ਛਾਪੇ ਖਾਨੇ ਜਾਰੀ ਹੋਣ ਤੇ ਪਹਿਲੇ ਤਾਂ ਇਨ੍ਹਾਂ ਸ਼ਬਦਾਂ ਨੂੰ ਉਪਰੋਕਤ ਕ੍ਰਮ ਭੰਗ ਕਰਕੇ ਛਾਪਿਆ ਗਿਆ ਅਤੇ ਹੁਣ ਕੁਛ ਸਮੇਂ ਤੋਂ ਉਹ ਸ਼ਬਦ ਛਾਪਣੇ ਹੀ ਛਡਿ-ਛੁਡਾ ਦਿਤੇ ਗਏ ਹਨ !!!

(੪) ਅਠਾਰਵੀ-ਉਨੀਸਵੀਂ ਸਦੀ ਦੇ 'ਰਚੇ-ਲਿਖੇ' ਪੁਸਤਕਾਂ ਵਿਚ ਲਿਖਿਆ ਹੈ:—

(ੳ) ਜਪੁ ਅਨੰਦੁ ਨਿਤ ਹੀ ਪੜੈ ਥੋੜਾ ਸਾਰਾ ਸਿਖ॥ ਸੋਦਰ ਆਰਤੀ ਸਬਦ ਪੁਨ ਕੀਰਤਨੁ ਸੁਣੈ ਸੁਭਿਖ। (੪੬ ਸੌ ਸਾਖੀ)

(ਅ) ਬਿਨ ਜਪੁ, ਜਾਪੁ ਜਪੇ ਜੋ ਜੇਵੈ ਪ੍ਰਸ਼ਾਦਿ। ਸੋ ਬਿਸ਼ਟਾ ਕਾ ਕ੍ਰਿਮ ਹੋਇ ਜਨਮ ਗਵਾਵੈ ਬਾਦ। (੧੧ ਰੇ: ਨਾ: ਪ੍ਰ: ਸਿੰ:)

(ੲ) ਕਰਿ ਇਸ਼ਨਾਨੁ ਪੜੇ ਜਪੁ ਜ਼ਾਪੁ ॥
ਵਾਹਿਗੁਰੂ ਗੁਰਮੰਤ੍ਰੁ ਸੁ ਜਾਪੁ ॥
ਸੰਧਿਆ ਸਮੈ ਸੁਨੈ ਰਹਿਰਾਸੁ ॥
ਕੀਰਤ ਕੱਥਾ ਸੁਨੈ ਹਰਿਜਾਸ (ਪ੍ਰ: ਉਤ੍ਰ ਭਾਈ ਨੰਦ ਲਾਲ ਜੀ)

(ਸ) ਜਪੁਜੀ ਪਾਠ ਪ੍ਰਿਥਮੁ ਕਰ ਲੀਨ ॥ ਬਹੁਰ ਸਵਯੇ ਪਠਵੇ ਕੀਨ ॥
ਪੌੜੀ ਪੰਚ ਅਨੰਦ ਪਢਿਓ ਹੈ ॥ ਅੰਮ੍ਰਿਤ ਮੈ ਬਹੁ ਤੇਜ ਬਢਿਓ ਹੈ ॥
(ਗੁ: ਪ੍ਰ: ਸ:ਪ: ਰੁਤ ੩)

(ਹ) ਜਪੁਜੀ ਪਾਠ ਸੋ ਮੁਕਤੀ ਹੇਤੁ ॥
ਪਠ ਅਨੰਦ ਜੀ ਸ਼ਾਂਤਿ ਸੁਚੇਤ ॥
ਸਵਯੇ ਦਸੋ ਪ੍ਰੇਮ ਨਿਰਬਾਨ ॥
ਸ੍ਰੀ ਅਸਧੁਜ ਕੋ ਧਰਬੋ ਧਿਆਨ ॥
(ਗ: ਪ: ਸੂ: ਰੁਤ ੩)

ਇਨ੍ਹਾਂ ਪ੍ਰਮਾਣਾਂ ਤੋਂ ਪ੍ਰਤੀਤ ਹੁੰਦਾ ਹੈ ਕਿ ਖੰਡੇ ਦੀ ਪਾਹੁਲ ਦੇਣ ਦੇ ਸਮੇਂ ਤੋਂ ਪਹਿਲੇ ਜਿਥੇ ਪੰਜ ਪਉੜੀਆਂ ਅਨੰਦ, ਦਸ ਸਵਯੇ ਅਤੇ ਜਾਪੁ ਸਾਹਿਬ, ਸਿਖਾਂਦੇ 'ਨਿਤਨੇਮ ਪਾਠ' ਵਿਚ ਸ਼ਾਮਲ ਕੀਤੇ ਗਏ ਹਨ, ਉਥੇ 'ਸੋਦਰ' ਵਿਚ ਭੀ ਹੋਰ ਬਾਣੀਆਂ ਮੇਲਕੇ ਉਸ ਦਾ ਨਾਮ "ਰਹਿਰਾਸੁ" ਰਖਿਆ ਜਾ ਚੁਕਾ ਸੀ, ਜੋ ਅਜ ਤਕ ਸ੍ਰੀ ਅਕਾਲ ਤਖਤ ਅੰਮ੍ਰਿਤਸਰ ਜੀ, ਸ਼ਾਮ ਦੇ ਦੀਵਾਨ ਵਿਚ ਪੜੀਦਾ ਹੈ ਅਤੇ ਅਗੇ ਲਿਖੇ ਹੁਕਮ ਨਾਮਿਆਂ ਵਿਚੋਂ ਸਪਸ਼ਟ ਹੈ:—

(੧)

ੴ ਸ੍ਰੀ ਵਾਹਿਗੁਰੂ ਜੀ ਫਤੇ ਹੈ [1]

ਸ੍ਰੀ ਅਕਾਲ ਤਖਤ ਸਾਹਿਬ ਜੀ

ਨੰਬਰ ੨੩੪ ਸ੍ਰੀ ਅੰਮਿਤਸਰ ੨੦-੮-੨੬

ਸ੍ਰੀਮਾਨ ਭਾਈ ਹਰੀ ਸਿੰਘ ਜੀ ਲਾਹੌਰ
ਪਰਮ ਕਿਰਪਾਲੂ ਜੀ

ਆਪ ਵੱਲੋਂ ਪੁਛੇ ਪ੍ਰਸ਼ਨਾਂ ਦਾ ਹੇਠ ਲਿਖਿਆ ਉਤ੍ਰ ਹੈ :—

(੧) ਸੋਦਰੁ ਲਗਾਨ ਤੋਂ ਪਹਿਲੇ ਰਾਗੀ ਸਿੰਘ ਕੇਵਲ ਇਕ ਸਲੋਕ 'ਦੁਖ ਦਾਰੂ' ਪੜ੍ਹਦੇ ਹਨ।

(੨) 'ਸੁਨ ਵਡਾ' ਤੋਂ ਸ਼ੁਰੂ ਕਰਕੇ 'ਰਾਖੋ ਸਰਮਾ' ਤਕ ਸਾਰੇ ਸਬਦ ਪੜ੍ਹੇ ਜਾਂਦੇ ਹਨ ਤੇ ਉਸ ਤੋਂ ਬਾਦ ਚੋਪਈ 'ਪੁਨ ਰਾਛਸ' ਤੋਂ ਸ਼ੁਰੂ ਕਰਕੇ ਅੜਿਲ ਤਕ ਪੜ੍ਹੀ ਜਾਂਦੀ ਹੈ।

(੩) 'ਮੈ ਨ ਗਨੇਸ਼ਹਿ' ਵਾਲੀ ਚੋਪਈ ਦਾ 'ਚੂਕ ਹੋਏ ਕਬਿ ਲਿਹੋ ਸੁਧਾਰੋ' ਤਕ ਪਾਠਕਰਕੇ ਇਸ ਤੋਂ ਬਾਦ੬ ਦੋਹਰੇ ਪੜ੍ਹੇ ਜਾਂਦੇ ਹਨ, ਵੇਰਵਾ— (੧) ਜੋ ਨਿਜ ਪ੍ਰਭ ਮੋ ਸੋ ਕਹਾ....(੨) ਹਰਿ ਹਰਿ ਜਨ ਦੁਇ ਏਕ ਹੈ....(੩) ਜਬ ਆਇਸ....(੪) ਠਾਢ ਭਇਓ ਮੈਂ ਜੋਰਕਰ... (੫) ਜੋ ਜੇ ਤੁਮਰੇ ਧਿਆਨ ਕੋ....(੬) ਰਾਮਕਥਾ ....। ਇਸ ਤੋਂ ਬਾਅਦ ਚੋਪਈ 'ਜੋ ਇਹ ਕਥਾ ਸਨੋ ਅਰ ਗਾਵੈ'। ਇਸ ਤੋਂ ਬਾਅਦ ਦੋਹਰੇ; (੧) ਨੇਤ੍ਰ ਤੁੰਗ ਕੇ ਚਰਨ ਤਰ....(੨) ਸਾਧ ਅਸਾਧ ਜਾਨਿਓ ਨਹੀਂ, ਫਿਰ ਸਵੈਯਾ 'ਪਾਇ ਗਹੇ ਜਬ ਤੇ ਤੁਮਰੇ' ਫਿਰ 'ਸਗਲ ਦੁਆਰ ਕੋ ਛਾਡਕੇ' ਤੇ ਸਮਾਪਤੀ ਕੀਤੀ ਜਾਂਦੀ ਹੈ॥

(੪) ਅਨੰਦ ਸਾਹਿਬ ਜੀ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅਖੀਰਲੀ।

(੫) ਇਹ ਮਰਯਾਦਾ ਪੁਰਾਤਨ ਸਿਖ ਰਾਜ ਦੇ ਵੇਲੇ ਦੀ ਹੈ।

ਜਵਾਹਰ ਸਿੰਘ ਮੀਤ ਜਥੇਦਾਰ
ਸ੍ਰੀ ਅਕਾਲ ਤਖਤ ਸਾਹਿਬ ਜੀ,
ਸ੍ਰੀ ਅੰਮ੍ਰਿਤਸਰ ਜੀ

*********

ਨੰਬਰ ੩੩੫ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ੧੮-੯-੧੯੨੬

(੨)

ੴ ਸਤਿਗੁਰ ਪ੍ਰਸਾਦਿ

ਸ੍ਰੀਮਾਨ ਭਾਈ ਪ੍ਰੇਮ ਸਿੰਘ ਜੀ,

ਵਾਹਿਗੁਰ ਜੀ ਕੀ ਫਤਿਹ । ਆਪ ਕੀ ਪੱਤ੍ਰਕਾ ਰਹਿਰਾਸ ਦੇ ਬਾਰੇ ਜੋ ਆਈ ਹੈ ਉਸ ਦੇ ਉੱਤਰ ਵਿਚ ਲਿਖਾ ਜਾਂਦਾ ਹੈ:—

(੧) 'ਦੁਖ ਦਾਰੂ' ਅਤੇ 'ਜੁਗ ਜੁਗ ਭਗਤ ਉਪਾਇਕੇ' ਸੋਦਰ ਤੋਂ ਲੈਕੇ 'ਕਹੁ ਨਾਨਕ ਹਮ ਨੀਚ ਕਰੰਮਾ' । ਚੋਪਈ 'ਪੁਨ ਰਾਛਸ ਕਾ ਕਾਟਾ ਸੀਸਾ' ਤੋਂ ਲੈਕੇ 'ਚੂਕ ਹੋਇ ਕਬ ਲੇਹੁ ਸੁਧਾਰ' ਫੇਰ ਦੋਹਰੇ ੬ ਪੜ੍ਹਕੇ ਫੇਰ ਚੋਪਈ 'ਜੋ ਇਹ ਕਥਾ ਸੁਨੇ ਅਰ ਗਾਵੈ, ਤੇ ਸਵੈਯਾ 'ਪਾਇ ਗਹੇ' ਪੜ੍ਹਕੇ ਅਨੰਦ ਦੀਆਂ ੬ ਪਉੜੀਆਂ ਤੇ ਮੁੰਦਾਵਣੀ ਅਤੇ 'ਤੇਰਾ ਕੀਤਾ ਜਾਤੋ ਨਾਹੀ', ਜਿਥੇ ਤੂੰ ਸਮਰਥ' 'ਅੰਤਰ ਗੁਰੂ ਆਰਾਧਣਾ', 'ਰਖੇ ਰਖਣਹਾਰ', ਅਗੇ ਅਰਦਾਸਾ ਸੋਧਿਆ ਜਾਂਦਾ ਹੈ ।

ਇਹ ਮਰਯਾਦਾ ਪਰਾਤਨ ਸਮੇਂ ਤੋਂ ਹੈ ਖਿਆਲ ਹੈ ਕਿ ਭਾਈ ਮਨੀ ਸਿਘ ਹੋਰਾਂ ਦੇ ਸਮੇਂ ਤੋਂ ਹੋਵੇ ਲੇਕਨ ਅਜਕਲ ਆਪਣੇ ਆਪਣੇ ਜਥਿਆਂ ਦੀ ਮਰਯਾਦਾ ਦਾ ਮਤ ਭੇਦ ਹੈ ਕੋਈ ਪੰਥ ਦਾ ਪੂਰਨ ਫੈਸਲਾ ਨਹੀਂ ਹੈ, ਜਦੋਂ ਕਦੇ ਹੋਵੇਗਾ ਫਿਰ ਦੇਖਿਆ ਜਾਵੇਗਾ ।

ਬਿਸਨ ਸਿੰਘ

੧੮-੯-੧੯੨੬ ਜ: ਸ੍ਰੀ: ਅ:

ਜੋ ਪਾਠ 'ਸੋਦਰੁ' ਰਹਿਰਾਸ' ਦਾ ਨਿਤ ਸ੍ਰੀ ਤਖਤ ਅਕਾਲ ਬੁੰਗੇ ਸਾਹਿਬ ਹੁੰਦਾ ਹੈ ਉਸ ਨੂੰ ਜਿਸ ਤਰ੍ਹਾਂ ਉਥੋਂ ਦੇ ਸਮਕਾਲੀ ਜਥੇਦਾਰ ਅਪਣੀ ਤਹਿਰੀਰ ਵਿਚ

ਹੂ-ਬ-ਹੂ ਨਹੀਂ ਦਸ ਸਕੇ, ਇਸੀ ਤਰ੍ਹਾ ਗੁਜ਼ਰੇ ਸਾਲਾਂ ਵਿਚ, ਸੁਧਾਰਕ, ਪ੍ਰੈਸ ਤੇ ਦੁਕਾਨਦਾਰ ਭੀ ਪ੍ਰਚਾਰ ਨਹੀਂ ਕਰ ਸਕੇ !!! ਇਸੀ ਕਰਕੇ; ਕਿਤਨੇ ਹੀ ਪ੍ਰੇਮੀ ਨਿਤਨੇਮ ਦੇ ਪਾਠ ਵਿਚ, ਸੰਸੇਬ੍ਰਿਤ ਹੋਕੇ, ਅਤੀਅੰਤ ਦੁਖੀ ਹੋ ਰਹੇ ਸਨ ਜਿਨ੍ਹਾਂ ਲਈ ਇਹ ਨਿਤਨੇਮ, ਉਕਤ ਵੀਚਾਰ ਦੇ ਅਧਾਰ ਪਰ ਪ੍ਰਕਾਸ਼ਤ ਕਰਕੇ ਆਸ ਕੀਤੀ ਜਾਂਦੀ ਹੈ ਕਿ ਉਹ ਆਪਣੀ ਨਿਰਵਿਵਾਦ ਬ੍ਰਿਤੀ ਨੂੰ ਨਿਰਸੰਸੇ ਕਰਕੇ ਇਸ ਦੇ ਪਾਠ ਤੋਂ ਲਾਭ ਉਠਾਉਣਗੇ !!!

ਇਸ ਗੁਟਕੇ ਵਿਚ ਪੰਜਾਂ ਬਾਣੀਆਂ ਦੀ ਵੰਡ 'ਲਿਖਤ-ਰਵਾਜ' ਦੇ ਵੀਚਾਰੁ ਅਨੁਸਾਰ ਇਉਂ ਰਖੀ ਹੈ:—

(ੳ) ਅੰਮ੍ਰਿਤ ਵੇਲੇ ਪਾਠ ਕਰਨ ਦੀ ਬਾਣੀ:—

(੧) ਜਪੁ, ਸਤ ਸਬਦ (ਹਜਾਰੇ);

(੨) ਜਾਪੁ, ੧੦ ਸਬਦ, ੧੦ ਸਵਯੇ ।

(ਅ) ਸ਼ਾਮ ਵੇਲੇ ਪਾਠ ਕਰਨ ਦੀ ਬਾਣੀ:—

(੩) ਰਹਿਰਾਸੁ (ਜੋ ਸਦਾ ਤੋ ਸ੍ਰੀ ਅਕਾਲ ਤਖਤ ਦੀਵਾਨ ਵਿਚ ਨਿਤ ਪਾਠ ਹੁੰਦਾ ਹੈ) ।

(੪) ਆਰਤੀ ਪੰਜ ਸ਼ਬਦ (ਜੋ ਅਜਕਲ੍ਹ ਭੀ ਨਿਤ ਰਹਿਰਾਸ ਦੇ ਪਿਛੋਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਸੰਗਤ ਮਿਲਕੇ ਪੜ੍ਹਦੀ ਹੈ ਪਰ ਇਕ ਪੋਥੀ ਵਿਚ ਸਵਾ ਪਹਿਰ ਦਿਨ ਚੜ੍ਹੇ ਭੀ ਆਰਤੀ ਗਾਵਨ ਦਾ ਜ਼ਿਕਰ ਹੈ ਜੋ ਸਿਵਾਇ ਅਖੰਡ ਪਾਠ ਆਦਿਕ ਸਮਾਗਮਾਂ ਦੇ, ਹੋਰ ਕਿਤੇ ਰਵਾਜ ਨਹੀਂ ਹੈ ।

(ੲ) ਸੋਣ ਵੇਲੇ ਨਿਤ ਪਾਠ ਦੀ ਬਾਣੀ:—

(੫) ਸੋਹਿਲਾ (ਪੰਜ ਸ਼ਬਦ) ॥

ਵਰਤਮਾਨ ਵਿਚ ਜੇ ਪੁਰਾਤਨ ਪੰਥਕ 'ਲਿਖਤ ਰਵਾਜ' ਨੂੰ ਨਾ ਸਤਕਾਰਿਆ ਗਿਆ ਤਦ ਖਤਰਾ ਹੈ ਕਿ ਤਰਕਬਾਦ ਦੇ ਹੋਰ ਦੋ ਕਦਮ ਅਗਾਂਹ ਵਧਣ ਕਰਕੇ, ਨਿਯਤ ਬਾਣੀਆਂ ਦਾ ਪਾਠ ਕਰਨ ਵੱਲੋਂ ਸਹਜੇ ਹੀ 'ਖਾਲਸੇ ਖੁਲਾਸਾ' ਹੋਕੇ ਜਿਥੇ ਦਿਨ ਚੜ੍ਹੇ ਤਕ ਧਰਮ ਰਾਜ ਦੀ ਸਪੁਤ੍ਰੀ ਦੀ ਗੋਦ ਵਿਚ ਲੋਰੀਆਂ ਲੈਣ ਲਗ ਜਾਂਣਗੇ ਉਥੇ ਸੁਭਾਵਕ ਹੀ ਸਾਂਝ ਵੇਲੇ 'ਮੈਲ-ਸਪਾਟੇ ਦੇ ਬੁੱਲੇ' ਭੀ ਲੁਟਿਆ ਕਰਨ ਗੇ ।

ਵਾਹਿਗੁਰੂ-ਗੁਰੂ ਮਿਹਰ ਕਰੇ ਐਸਾ ਸਮਾਂ ਨਾ ਆਵੇ ਅਤੇ ਸਦਾ ਲਈ "ਗਾਵਹੁ' ਸੁਣਹੁ, ਪੜਹੁ, ਨਿਤ ਭਾਈ" ਇਸ ਗੁਰਵਾਕ ਦੀ ਪਾਲਨਾ ਕਰਕੇ" ਇਹ ਲੋਕ ਸੁਖੀਏ ਪਰਲੋਕ ਸੁਹੇਲੇ" ਹੋਣ ਦੇ ਅਧਿਕਾਰੀ ਬਣੇ ਰਹੀਏ ।

ਪ੍ਰਾਰਥਕ

੨੦ ਚੇਤ, ੧੯੮੪
ਅੰਮ੍ਰਿਤਸਰ ਜੀ

ਆਪ ਦਾ ਸ਼ੁਭਚਿੰਤਕ
ਅਕਾਲੀ ਕੌਰ ਸਿੰਘ 'ਨਿਹੰਗ'

***********

# 'ਬਾਣੀ ਪੜ੍ਹਨ ਦਾ ਮਹਾਤਮ'

ਇਸ ਬਾਰੇ ਆਪ ਨੇ ਇਕ ਪੁਰਾਤਨ ਰਵਾਇਤ ਲਿਖੀ ਹੈ ਜੋ ਇਹ ਹੈ:—

'ਇਹੁ 'ਜਪੁ' ਕਰਤੇ ਪੁਰਖ ਕਾ ਸਚੁ ਨਾਨਕਿ ਕੀਆ ਵਖਾਣ ॥
ਜਗਤ ਉਧਾਰਨ ਕਾਰਨੇ ਧੁਰਹੁ ਹੋਆ ਪਰਵਾਣ ॥
ਅੰਮ੍ਰਿਤ ਵੇਲਾ ਸਤਿਨਾਮੁ 'ਜਪੁ' ਜਪੀਏ ਕਰਿ ਇਸਨਾਨ ॥
ਹਿਤ ਚਿਤ ਸਿਉਂ ਜੋ 'ਜਪੁ' ਪੜ੍ਹੈ ਸੋ ਔਸਰ ਜਿਤੈ ਨਿਦਾਨ ॥
ਜੋ ਮਨਸਾ ਮਨ ਮੇ ਧਰੈ ਸੋ ਪੂਰਨ ਕਰੈ ਭਗਵਾਨ ॥
ਨਿਸ ਦਿਨ 'ਜਪੁ' ਜਪਦਾ ਰਹੈ ਦਾਸ ਨਾਨਕ ਦੀਜੈ ਦਾਨ ॥

(ਪੁਰਾਤਨ ਰਵਾਇਤ)

********

ਪ੍ਰਮਾਣੀਕ ਗੁਟਕੇ ਵਿਚ ਇਹ ਬਾਣੀਆ ਹਨ:—

ਅੰਮ੍ਰਿਤ ਵੇਲੇ ਨਿਤ ਪਾਠ ਦੀ ਬਾਣੀ—

(੧) ਜਪੁ ਸਾਹਿਬ ਅਤੇ ਸ਼ਤ ਸਬਦ (ਹਜ਼ਾਰੇ)

(੨) ਜ਼ਾਪ ਸਾਹਿਬ ੧੦ ਸਬਦ, ੧੦ ਸਵਯੇ ॥

## ਸੰਝ ਵੇਲੇ

ਰਹਿਰਾਸੁ ਸਾਹਿਬ (ਆਰਤੀ ਵੀ ਦਿਤੀ ਹੈ ਜੋ ਸ੍ਰੀ ਹਰਿਮੰਦਰ ਸਾਹਿਬ ਰਹਿਰਾਸ ਉਪਰੰਤ ਪੜ੍ਹੀ ਜਾਂਦੀ ਹੈ)

## ਸੋਣ ਵੇਲੇ

ਕੀਰਤਨ ਸੋਹਿਲਾ

********

ਆਪ ਨੇ ਇਕ ਪੁਰਾਤਨ ਪੁਸਤਕ ਦਾਂ ਖਰੜਾ ਤਿਆਰ ਕੀਤਾ ਸੀ ਜੋ ੨੬੦ ਪੰਨੇ ਦਾ ਅਮੋਲਕ ਪੁਸਤਕ ਹੈ ਇਸ ਦਾ ਨਾਮ 'ਸੁਖ ਸਾਗਰ' ਅਰਥਾਤ 'ਘਰ ਦਾ ਵੈਦ' ਹੈ ਜੋ ਮਨੁਸ਼ਾਂ ਦੇ ਮਾਨਸਿਕ, ਸਰੀਰਕ ਤੇ ਨੈਤਿਕ ਅਰੋਗਤਾ ਦਾ ਵਡਮੁਲਾ ਭੰਡਾਰ ਹੈ ੧੯੦੮ ਤੋਂ ੧੯੧੦ ਈਸਵੀ ਤਕ ਸ੍ਰੀ ਹਜ਼ੂਰ ਸਾਹਿਬ ੧੯੦੮ ਵਿਚ ਅਰੰਭ ਕੇ ੧੯੦੯, ੧੯੧੦ ਪੰਡਰਪੁਰ (ਅਸਾਮ) ਵਿਚ ਖਤਮ ਕੀਤਾ ।

ਆਪ ਇਸ ਦੀ ਭੂਮਕਾ ਵਿਚ ਇਉਂ ਲਿਖਦੇ ਹਨ :—

"ਪਿਆਰੇ ਪਾਠਕੋ ਭਾਵੇਂ ਅੰਗਰੇਜ਼ੀ ਉਰਦੂ, ਹਿੰਦੀ, ਮਰਾਠੀ, ਗੁਜਰਾਤੀ, ਬੰਗਾਲੀ ਆਦਿ ਲਿਖੀਆਂ ਅਤੇ ਬੋਲੀਆਂ ਵਿਚ ਤਾਂ ਆਮ ਲੋਕਾਂ ਨੂੰ ਆਯੁਰਵੈਦਕ ਦੇ ਮਤ ਤੋਂ ਵਾਕਫ਼ ਕਰਨ ਵਾਸਤੇ ਵਿਦਵਾਨਾਂ ਨੇ ਹਸਬ ਜ਼ਰੂਰਤ ਪੁਸ਼ਤਕਾਂ ਪ੍ਰਚਲਤ ਕਰ ਰਖੀਆਂ ਹਨ ਜਿਨ੍ਹਾਂ ਤੇ ਸਾਰੇ ਹੀ ਗਰੀਬ ਅਮੀਰ ਲਾਭ ਉਠਾਂਵਦੇ ਹਨ ਪ੍ਰੰਤੂ ਪੰਜਾਬੀ (ਗੁਰਮੁਖੀ) ਦੇਜਾਣੂ ਇਸ ਲਾਭ ਤੋਂ ਵਿਰਵੇ ਹਨ । ਇਸ ਘਾਟੇ ਨੂੰ ਪੂਰਾ ਕਰਨਾ ਆਲਮ ਸਜਨ ਵਿਦਵਾਨਾਂ ਵੈਦਾਂ ਦਾ ਕਰਤਵ ਸੀ ਪ੍ਰੰਤੂ ਸ਼ਾਇਦ ਉਹ ਕਿਸੀ ਇਸ ਤੋਂ ਭੀ ਉਤਮ ਕੰਮ ਵਿਖੇ ਲਗੇ ਹੋਣ, ਜਾਣ ਕੇ ਇਹ ਗ੍ਰੰਥ ਦਾ ਲਿਖਣਾਂ ਸ਼ੁਰੂ ਕੀਤਾ ਹੈ ਜਿਸ ਤੋਂ ਲਾਭ ਉਠਾ ਕੇ ਸੇਵਕ ਦਾ ਹੋਸਲਾ ਵਧਾਣਾ ਆਪ ਸਜਣਾਂ ਦਾ ਕਰਤਵਯ ਹੈ । ਜਿਥੇ ਜਿਤੇ ਅਸ਼ੁਧੀ ਅਯੋਗ ਲੇਖ, ਦਾਸ ਦੀ ਮੂਰਖਤਾ ਦਾਂ ਪਰਚਾ ਹੋਵੇ, ਉਸਦੇ ਸ਼ੁਧਾਰ ਵਾਸਤੇ ਪ੍ਰਕਾਸ਼ਕ ਨੂੰ ਪੱਤ੍ਰ ਦੁਆਰੇ ਲਿਖਤ ਕਰਨਾ ਵਿਦਵਾਨਾਂ ਲਈ ਜ਼ਰੂਰੀ ਹੈ । ਜੇ ਕਰ ਇਸ ਤੋਂ ਕਿਸੀ ਇਕ ਨੂੰ ਭੀ ਲਾਭ ਪਹੁੰਚੇਗਾ ਤਦ ਮੈਂ ਆਪਣਾ ਪ੍ਰੀਸ਼੍ਰਮ ਸੁਫਲ ਸਮਝਾਂਗਾ ।

ਦਸਖਤ

ਪ੍ਰਾ: ਦਾਸ

ਕੰਵਰ ਸਿੰਘ ਅਕਾਲੀ ।

ਪੰਡਰਪੁਰ ।

---

ਨੋਟ: ਇਸ ਸਮੇਂ ਤਕ ਆਪ ਨਿਹੰਗ ਨਹੀਂ ਸਜੇ ਸਨ ਕਿਉਂਕਿ ਦਸਖਤ ਅਕਾਲੀ ਕੌਰ ਸਿੰਘ 'ਨਿਹੰਗ' ਨਹੀਂ ਹਨ ਪਰੰਤੂ ਕੰਵਰ ਸਿੰਘ ਅਕਾਲੀ ਹਨ । ਪੰਡਰਪੁਰ ਖਤਮ ਕਰਨ ਉਪਰੰਤ ਦਸਖਤ ਹੇਠਾ. . . .ਆਦਿ ਲਿਖਿਆ ਹੈ ।

---